ਵਿਸ਼ੇਸ਼ ਅੰਕ

# ਸਤਿਜੁਗ

ਬਿ. ੨੦੫੭
ਈ. ੨੦੦੧

2001

੧ ਓ ਸਤਿਗੁਰਪ੍ਰਸਾਦਿ

ਕਲਜੁਗ ਮੈ ਸਤਿਜੁਗ ਵਰਤਾਊਂ! ਤਭੀ ਬਾਹਰਵਾਂ ਬਪ ਕਹਾਊਂ

ਸਤਿਜੁਗ

ਪਰਚਾ ਨੰਃ ੧ ‡ ੨੬ ਮਈ ੧੯੨੦ ਈਃ ਮੁਤਬਿਕ ੧੪ ਜੇਠ ੧੯੭੮ ‡ ਜਿਲਦ ਨੰਃ ੧



ਨਿਤ ਪੇਸ਼ ਹੁੰਦੇ ਰਹੇ ਹਾਕਮਾਂ ਦੇ,
ਪਈਆਂ ਭੰਡੀਆਂ ਸਦਾ ਖ੍ਵਾਰੀਆਂ ਨੇ।

ਵੱਧ ਵੱਧ ਕੇ ਲੈਨ ਉਡਾਰੀਆਂ ਨੇ।
ਵੱਗੀ ਵਾ ਠੰਡੀ ਦੇਸ਼ ਉੱਨਤੀ ਦੀ,
ਭੁਲ ਗਈਆਂ ਮੁਸੀਬਤਾਂ ਸਾਰੀਆਂ ਨੇ।

SATJUG 80 YEARS




੧੯੩੦ ਈ.




੧੯੩੨ ਈ.

# ਸਮੇਂ- ਸਮੇਂ ਸਤਿਜੁਗ ਦੇ ਰੰਗ




੧੯੩੪ ਈ.




੧੯੩੩ ਈ.



## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਨ੍ਹਾਂ ਦੀ ਛਤਰ ਛਾਇਆ ਹੇਠ ਬਰਤਾਨਵੀ ਹਾਕਮਾਂ ਦੀਆਂ ਸਖ਼ਤੀਆਂ ਦੇ ਬਾਵਜੂਦ ਸਤਿਜੁਗ ਨੇ ਆਪਣੀ ਵਿਸ਼ੇਸ਼ ਭੂਮਿਕਾ ਨਿਭਾਈ ।

੧ਓ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਬਿਕ੍ਰਮੀ ੧੯੭੬ (੧੯੨੦ ਈ:) ਤੋਂ ਸਥਾਪਿਤ

# ਸਤਿਜੁਗ

ਕਲਿਜੁਗ ਮੇਂ ਸਤਿਜੁਗ ਵਰਤਾਊਂ।। ਤਬੀ ਬਾਰਵਾਂ ਬਪੁ ਕਹਾਊਂ।।

# ੮੦ ਸਾਲਾ ਵਿਸ਼ੇਸ਼ ਅੰਕ ੨੦੦੧

*ਸਤਿਜੁਗ ਦੇ ਪਹਿਲੇ ਪਰਚੇ ਦੇ ਪਹਿਲੇ ਸਫੇ ਦੀ ਪਹਿਲੀ ਰਚਨਾ*

## ਸਤਿਜੁਗ

ਨਿਰੰਕਾਰ ਸਿੰਘ ਚੇਤਨ

ਸਤਿਜੁਗ ਅਖਬਾਰ ਹੈ ਨਾਮ ਏਹਦਾ, ਏਹਨੂੰ ਸ਼ੁਰੂ ਕੀਤਾ ਨਾਮਧਾਰੀਆਂ ਨੇ।
ਨਿਜ ਦੇਸ ਤੇ ਧਰਮ ਦੀ ਸੇਵ ਲਈ, ਬੀੜਾ ਚੁਕਿਆ ਸੰਗਤਾਂ ਪਯਾਰੀਆਂ ਨੇ।
ਏਸ ਕੰਮ ਨੂੰ ਤੋੜ ਨਿਭਾਣ ਲਈ, ਕਰ ਲੀਤੀਆ ਖ਼ੂਬ ਤਿਆਰੀਆਂ ਨੇ।
ਜਿਸ ਮੋਰਚੇ ਤੇ ਡਟ ਜਾਨ ਚੇਤਨ, ਫੌਜਾਂ ਗੁਰੂ ਦੀਆਂ ਕਦੇ ਨ ਹਾਰੀਆਂ ਨੇ।
ਤੋਪ ਨਾਲ ਉਡੇ ਕਈ ਚੜ੍ਹੇ ਫਾਂਸੀ, ਕਈਆਂ ਕੱਟੀਆਂ ਕੈਦਾਂ ਕਰਾਰੀਆਂ ਨੇ।
ਜਿਲਾ ਵਤਨ ਹੋਏ ਨਜ਼ਰ ਬੰਦ ਰਹੇ, ਅਸਾਂ ਤੰਗੀਆਂ ਬਹੁਤ ਸਹਾਰੀਆਂ ਨੇ।
ਉਮਰ ਜ਼ੇਰ ਨਿਗਰਾਨੀਆਂ ਵਿਚ ਗੁਜ਼੍ਰੀ, ਹੋਰ ਕਈ ਪਾਬੰਦੀਆ ਭਾਰੀਆਂ ਨੇ।
ਨਿਤ ਪੇਸ਼ ਹੁੰਦੇ ਰਹੇ ਹਾਕਮਾਂ ਦੇ, ਪਈਆਂ ਭੰਡੀਆਂ ਸਦਾ ਖ਼੍ਵਾਰੀਆਂ ਨੇ।
ਥਾਊਂ ਥਾਂ ਪੁਲਿਸ ਸਾਡੇ ਨਾਉਂ ਲਿਖਦੀ, ਦਸਾਂ ਕੀ ਮੁਸੀਬਤਾਂ ਭਾਰੀਆਂ ਨੇ।
ਸੁਣੀ ਕਿਸੇ ਨ ਹਾਲ ਪੁਕਾਰ ਸਾਡੀ, ਅਸਾਂ ਅਰਜ਼ੀਆਂ ਬਹੁਤ ਗੁਜ਼ਾਰੀਆਂ ਨੇ।
ਅਜੇ ਤੀਕ ਅੱਖਾਂ ਵਿਚ ਰੜਕਨੇ ਹਾਂ, ਵ੍ਹਾਵ੍ਹਾ ਤੇਰੀਆਂ ਕੁਦਰਤਾਂ ਨਜਾਰੀਆਂ ਨੇ।
ਸਾਡੇ ਬੂਹੇ ਤੋਂ ਪੁਲਿਸ ਨ ਉਠਦੀਏ, ਅੱਕ ਗਏ ਹਾਂ ਬਹੁਤ ਲਚਾਰੀਆਂ ਨੇ।
ਹੁਣ ਸਮੇਂ ਨੇ ਆਣ ਕੇ ਫੇਰ ਖਾਧਾ, ਗਲਾਂ ਵਿਗੜੀਆਂ ਰੱਬ ਸਵਾਰੀਆਂ ਨੇ।
ਨਾਲ ਲਹੂ ਦੇ ਸਿੰਜਿਆ ਬਾਗ ਕੌਮੀ, ਸਿਖਾਂ ਹਿੰਦੂਆਂ ਮੋਮਨਾਂ ਆਰੀਆਂ ਨੇ।
ਫੁਲ ਖਿੜੇ ਪੰਖੇਰੂ ਚੈਹਕ ਉਠੇ, ਭੁਲ ਗਈਆਂ ਮੁਸੀਬਤਾਂ ਸਾਰੀਆਂ ਨੇ।

# ਸਤਿਜੁਗ ਦੇ ਅੱਸੀ ਸਾਲਾ ਵਿਸ਼ੇਸ਼ ਅੰਕ ਬਾਰੇ

ਸਤਿਜੁਗ ਦਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਗੁਰਗੱਦੀ ਦੇ ਚਾਲੀ ਸਾਲ ਵਿਸ਼ੇਸ਼ ਅੰਕ-ਸੰਨ ੨੦੦੦ ਵਿਚ ਪ੍ਰਕਾਸ਼ਿਤ ਹੋਇਆ। ਪਾਠਕਾਂ ਵਲੋਂ ਭਰਪੂਰ ਹੁੰਗਾਰਾ ਮਿਲਿਆ ਅਤੇ ਨਾਲ ਹੀ ਕਿਹਾ ਗਿਆ, "ਸਤਿਜੁਗ ਛਪਦੇ ਨੂੰ ਵੀ ਅੱਸੀ ਸਾਲ ਹੋ ਰਹੇ ਹਨ, ਇਸ ਸੰਬੰਧੀ ਵੀ ਵਿਸ਼ੇਸ਼ ਅੰਕ ਛਾਪਿਆ ਜਾਏ।" ਬਸ! ਉਦੋਂ ਤੋਂ ਹੀ ਸੋਚ ਪ੍ਰਕਿਰਿਆ ਸ਼ੁਰੂ ਹੋ ਗਈ।

ਸਤਿਜੁਗ ਪਹਿਲਾਂ ਲਹੌਰੋਂ ਪ੍ਰਕਾਸ਼ਿਤ ਹੁੰਦਾ ਰਿਹਾ। ਫਿਰ ਸ੍ਰੀ ਭੈਣੀ ਸਾਹਿਬ, ਸ੍ਰੀ ਜੀਵਨ ਨਗਰ ਆਇਆ ਅਤੇ ਅੱਜ ਕਲ ਦਿਲੀਓਂ ਪ੍ਰਕਾਸ਼ਿਤ ਹੁੰਦਾ ਹੈ। ਅੱਸੀ ਸਾਲਾਂ ਦੇ ਅੰਤਰਾਲ ਦੇ ਪਰਚੇ ਕਿਥੇ ਪਏ ਹੋ ਸਕਦੇ ਹਨ, ਕੋਈ ਕਿਹਾ ਨਹੀਂ ਸੀ ਜਾ ਸਕਦਾ। ਹਾਂ, ਕੁਝ ਬਸੰਤ ਅੰਕ, ਸੰਤ ਅੰਕ, ਇਸਤ੍ਰੀ ਅੰਕ, ਗਊ ਅੰਕ ਆਦਿ ਸੰਭਾਲੇ ਪਏ ਮਿਲ ਹੀ ਸਕਦੇ ਸਨ। ਪਰ ਜਿੰਨਾਂ ਚਿਰ ਪੁਰਾਣੇ ਪਰਚੇ ਨਾ ਮਿਲਣ, ਉਸ ਸਮੇਂ ਸਤਿਜੁਗ ਵਿਚ ਪ੍ਰਕਾਸ਼ਿਤ ਰਚਨਾਵਾਂ ਦੇ ਨਮੂਨੇ ਨਾ ਪੇਸ਼ ਕੀਤੇ ਜਾ ਸਕਣ, ਪਾਠਕਾਂ ਨੂੰ ਉਸ ਸਮੇਂ ਨਾਲ ਜੋੜਨਾ ਔਖਾ ਸੀ।

ਸਤਿਜੁਗ ਸਪਤਾਹਿਕ ਦੇ ਪੁਰਾਣੇ ਪਰਚਿਆਂ ਦੀ ਭਾਲ ਲਈ ਸਤਿਜੁਗ ਵਿਚ ਛਾਪਿਆ ਗਿਆ, ਸ੍ਰੀ ਭੈਣੀ ਸਾਹਿਬ ਆਡੀਓ ਵੀਡੀਓ ਲਾਇਬ੍ਰੇਰੀ, ਖਾਲਸਾ ਕਾਲਜ ਅੰਮ੍ਰਿਤਸਰ ਦੀ ਲਾਇਬ੍ਰੇਰੀ, ਸੈਂਟਰਲ ਲਾਇਬ੍ਰੇਰੀ ਪਟਿਆਲਾ ਅਤੇ ਜਿਨ੍ਹਾਂ ਦੇ ਘਰਾਂ ਵਿਚ ਪੁਰਾਣੇ ਪਰਚੇ ਜਾਂ ਵਿਸ਼ੇਸ਼ ਅੰਕ ਸੰਭਾਲੇ ਪਏ ਸਨ, ਉਹਨਾਂ ਤਕ ਪਹੁੰਚ ਕੀਤੀ ਗਈ। ਜਿਥੇ ਵੀ ਪਤਾ ਲਗਾ, ਪਰਚਿਆਂ ਦੀ ਫੋਟੋ ਸਟੇਟ ਕਰਨ ਵਾਸਤੇ, ਸ੍ਰੀ ਭੈਣੀ ਸਾਹਿਬੋਂ ਮਸ਼ੀਨ ਨਾਲ ਲੈ ਕੇ ਪਹੁੰਚੇ। ਜਦੋਂ ਕੁਝ ਹੱਥ ਲੱਗਾ, ਉਸ ਨੂੰ ਵੇਖ ਕੇ ਚਿਹਰੇ ਤੇ ਚਮਕ ਆ ਗਈ। ਜਦ ਸਤਿਜੁਗ ਦਾ, ਸਰਕਾਰੀ ਰਿਕਾਰਡ ਅਨੁਸਾਰ ਪਹਿਲਾ ਪਰਚਾ (੨੬ ਮਈ ੧੯੨੦) ਹੱਥ ਲਗਾ ਤਾਂ ਖੁਸ਼ੀ ਹੋਰ ਵਧ ਹੋਈ, ਆਪਣੀ ਘਾਲ ਥਾਇ ਪੈਂਦੀ ਨਜ਼ਰ ਆਈ।

ਸਤਿਜੁਗ ਸਪਤਾਹਿਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ, ਮਹਾਰਾਜ ਗੁਰਦਿਆਲ ਸਿੰਘ ਦੇ ਵਿਸ਼ੇਸ਼ ਯਤਨਾਂ ਨਾਲ ਤੇ ਪ੍ਰਬੰਧ ਹੇਠ ੧੯੨੦ ਤੋਂ ਪ੍ਰਕਾਸ਼ਿਤ ਹੋਣਾ ਸ਼ੁਰੂ ਹੋਇਆ। ਮਹਾਰਾਜ ਜੀ ਇਸ ਸੰਬੰਧੀ ਸ੍ਰੀ ਸਤਿਗੁਰੂ ਜੀ ਨੂੰ ਲੋੜੀਂਦੀ ਅਰਜ ਕਰ ਲੈਂਦੇ ਸਨ। ਉਹਨਾਂ ਤੋਂ ਬਾਅਦ ਦੇ ਸਮੇਂ ਵਿਚ ਇਸਦੇ ਸੰਪਾਦਕ ਐਡੀਟਰ ਖੁਦ ਸ੍ਰੀ ਸਤਿਗੁਰੂ ਜੀ ਨੂੰ ਲੋੜ ਅਨੁਸਾਰ ਬੇਨਤੀ ਕਰ ਲੈਂਦੇ ਸਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ, ਸਤਿਜੁਗ ਦੇ ਪ੍ਰਬੰਧ, ਪ੍ਰਕਾਸ਼ਨ, ਪ੍ਰੈਸ ਦੀ ਜੁੰਮੇਵਾਰੀ ਮਹਾਰਾਜ ਬੀਰ ਸਿੰਘ ਜੀ ਨੂੰ ਸੌਂਪੀ । ਉਹ ਸ੍ਰੀ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਇਸ ਦੇ ਸੰਪਾਦਕਾਂ ਅਤੇ ਹੋਰ ਸਟਾਫ ਨੂੰ ਦਿਸ਼ਾ ਨਿਰਦੇਸ਼ ਦੇਂਦੇ ਰਹੇ ਅਤੇ ਸਮੁਚਿਤ ਪ੍ਰਬੰਧ ਕਰਦੇ ਰਹੇ।

੧੯੯੨ ਈ. ਵਿਚ ਸ੍ਰੀ ਸਤਿਗੁਰੂ ਜੀ ਦੀ ਰਜ਼ਾ, ਸਤਿਜੁਗ ਨੂੰ ਅਧੁਨਿਕ ਲੀਹਾਂ ਉਤੇ ਚਲਾਉਣ ਦੀ ਬਣੀ ਤਾਂ ਆਪ ਜੀ ਦੇ ਹੁਕਮ ਅਨੁਸਾਰ ਇਸ ਨੂੰ ਦਿਲੀ ਲੈ ਆਂਦਾ ਗਿਆ। ਏਥੇ ਆਪ ਜੀ ਦੇ ਸੁਪਨਿਆਂ ਨੂੰ ਸਾਕਾਰ ਕਰਨ ਦੀ ਸੇਵਾ ਸ. ਹਰਵਿੰਦਰ ਸਿੰਘ ਹੰਸਪਾਲ ਦੇ ਹਿੱਸੇ ਆਈ ਹੈ। ਉਹਨਾਂ ਦੀ ਡੋਰ ਸ੍ਰੀ ਸਤਿਗੁਰੂ ਜੀ ਦੇ ਹੱਥ ਹੈ ਅਤੇ ਉਹ ਆਪ ਜੀ ਦੀ ਰਜ਼ਾ ਅਨੁਸਾਰ ਸਤਿਜੁਗ ਦੇ ਪ੍ਰਕਾਸ਼ਨ ਦੀ ਵਿਉਂਤਬੰਦੀ ਕਰਦੇ ਹਨ। ਇਸ ਕਾਰਜ ਵਿਚ ਉਹ ਸ੍ਰੀ ਅਮਰ ਭਾਰਤੀ ਹੁਰਾਂ ਦੇ ਬਹੁ ਪਖੀ ਤਜ਼ਰਬੇ ਦਾ ਲਾਹਾ ਲੈ ਲੈਂਦੇ ਹਨ। ਜਿਸ ਦੇ ਸਿਟੇ ਵਜੋਂ ਸਤਿਜੁਗ ਨੇ ਗੁਣਾਤਮਕ ਤੇ ਗਿਣਾਤਮਕ ਪਖੋਂ ਨਵੀਂਆਂ ਬੁਲੰਦੀਆਂ ਛੂਹੀਆਂ ਹਨ। ਸਤਿਜੁਗ ਅਧੁਨਿਕ ਢੰਗ ਨਾਲ ਛਪਦਾ ਹੈ। ਇਸ ਦੇ ਕਈ ਪਰਚੇ ਰੰਗੀਨ ਹੁੰਦੇ ਹਨ। ਇਸ ਦੇ ਪਾਠਕ ਕਈ ਗੁਣਾ ਵਧੇ ਹਨ। ਇਸਨੇ ਸਮਕਾਲੀ ਪਰਚਿਆਂ ਵਿਚ ਆਪਣੀ ਨਵੇਕਲੀ ਪਛਾਣ ਕਾਇਮ ਕੀਤੀ ਹੈ।

ਸਤਿਜੁਗ ਦਾ ਹਥਲਾ ਅੰਕ, ਅੱਸੀ ਸਾਲਾ ਵਿਸ਼ੇਸ਼ ਅੰਕ ਹੈ। ਇਸ ਵਿਚ ਇਸ ਦੇ ਲੰਮੇ ਸਫ਼ਰ ਸੰਬੰਧੀ ਲੇਖ ਤੇ ਕਵਿਤਾਵਾਂ ਹਨ। ਇਸ ਵਿਚ ਇਸ ਦੇ ਪੁਰਾਣੇ ਅੰਕਾਂ ਵਿਚ ਛਪੀਆਂ ਖ਼ਬਰਾਂ, ਕਵਿਤਾਵਾਂ, ਰਿਪੋਰਟਾਂ ਅਤੇ ਲੇਖ ਨਮੂਨੇ ਵਜੋਂ ਦਿਤੇ ਗਏ ਹਨ। ਕਿਸੇ ਵੀ ਰਚਨਾ ਦੇ ਨਾ ਸ਼ਬਦ ਜੋੜ, ਅੱਜ ਅਨੁਸਾਰ ਠੀਕ ਕੀਤੇ ਗਏ ਤੇ ਨਾ ਹੀ ਉਸ ਦਾ ਸਿਰਲੇਖ ਵੱਥ ਨੂੰ ਪਹਿਲੀ ਵਾਰ ਛਪੇ ਅਨੁਸਾਰ ਹੂਬਹੂ ਛਾਪਿਆ ਗਿਆ ਹੈ। ਕੋਈ ਰਚਨਾ ਕਦੋਂ ਛਪੀ ਇਸ ਸੰਬੰਧੀ ਜਾਣਕਾਰੀ ਦੇਣ ਲਈ ਉਹ ਮਹੀਨਾ ਤੇ ਵਰ੍ਹਾ, ਬਿਕਰਮੀ ਤੇ ਈਸਵੀ-ਸੰਮਤ, ਸੰਨ-ਸਹਿਤ ਛਾਪਿਆ ਗਿਆ ਹੈ। ਇਸ ਨਾਲ ਪਾਠਕ ਸਤਿਜੁਗ ਦੇ ਲੰਮੇ ਸਫ਼ਰ ਉਤੇ ਪੰਛੀ ਝਾਤ ਪਾ ਸਕਣਗੇ। ਸਤਿਜੁਗ ਪਤਰਕਾਰੀ ਦੇ ਇਤਿਹਾਸ ਵਿਚ ਉਹਨਾਂ ਉਂਗਲਾਂ ਉਤੇ ਗਿਣੇ ਜਾਣ ਵਾਲੇ ਪਰਚਿਆ ਵਿਚੋਂ ਇਕ ਹੈ ਜਿਹੜੇ ਪਿਛਲੇ ੮੦ ਸਾਲਾਂ ਤੋ ਲਗਾਤਾਰ ਪ੍ਰਕਾਸ਼ਿਤ ਹੁੰਦੇ ਆ ਰਹੇ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਦ੍ਰਿਸ਼ਟੀ ਦਾ ਇਸ ਵਿਸ਼ੇਸ਼ ਅੰਕ ਨੂੰ ਪ੍ਰਕਾਸ਼ਿਤ ਕਰਨ ਲਈ ਜੀਵਨ ਦਾਤੀ ਹੈ। ਆਪ ਜੀ ਦੀ ਰਜ਼ਾ ਹੈ ੬੦ ਸਾਲ ਪਹਿਲਾਂ ਛਪੇ ਸੰਤ ਅੰਕ ਵੀ ਦੁਬਾਰਾ ਛਾਪੇ ਜਾਣ, ਇਹਨਾਂ ਨੂੰ ਕਿਸੇ ਵੀ ਸਮੇਂ ਪ੍ਰਕਾਸ਼ਿਤ ਕੀਤਾ ਜਾ ਸਕਦਾ ਹੈ।

ਸਤਿਜੁਗ ੪੦ ਕੁ ਵਰ੍ਹੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਛਤਰ ਛਾਇਆ ਹੇਠ ਨਿਕਲਿਆ ਹੈ ਅਤੇ ਪਿਛਲੇ ੪੦ ਤੋਂ ਵਧ ਸਾਲਾਂ ਤੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਮਿਹਰਾਂ ਭਰਿਆ ਹੱਥ ਇਸ ਦੇ ਸਿਰ ਉੱਤੇ ਹੈ। ਆਪ ਦੋਹਾਂ ਦੀਆਂ ਤਸਵੀਰਾਂ ਇਸ ਅੰਕ ਦੀ ਸ਼ਾਨ ਹਨ। ਸਤਿਜੁਗ ਦੇ ਪਹਿਲੇ ਪ੍ਰਬੰਧ ਐਡੀਟਰ ਮਹਾਰਾਜ ਗੁਰਦਿਆਲ ਸਿੰਘ ਅਤੇ ਸਤਿਜੁਗ ਦੇ ਜਿਹੜੇ ਸੰਪਾਦਕਾਂ, ਐਡੀਟਰਾਂ ਦੀਆਂ ਤਸਵੀਰਾਂ ਪ੍ਰਾਪਤ ਹੋ ਸਕੀਆਂ ਹਨ, ਇਸ ਅੰਕ ਵਿਚ ਪ੍ਰਕਾਸ਼ਿਤ ਹਨ। ਪੁਰਾਣੇ ਕੁਝ ਟਾਈਟਲਾਂ ਦੇ ਨਮੂਨੇ ਵੀ ਛਾਪੇ ਜਾ ਰਹੇ ਹਨ।

ਸਤਿਜੁਗ ਦੇ ੮੦ ਸਾਲਾ ਵਿਸ਼ੇਸ਼ ਅੰਕ ਲਈ ਸਮੱਗਰੀ ਇਕਠੀ ਕਰਨ ਤੋਂ ਪ੍ਰਕਾਸ਼ਨ ਤੱਕ ਦੇ ਲੰਮੇ ਸਮੇਂ ਤੱਕ ਕਾਰਜਸ਼ੀਲ ਰਹਿਣ ਲਈ ਕਿਸੇ ਇਕ ਵਿਅਕਤੀ ਦੇ ਸਿਰ ਸਿਹਰਾ ਨਹੀਂ ਬਝ ਸਕਦਾ। ਇਸ ਕੰਮ ਲਈ ਸੇਵਕ ਹਰਪਾਲ ਸਿੰਘ, ਸ. ਜਸਵਿੰਦਰ ਸਿੰਘ, ਹਰਦੇਵ ਸਿੰਘ ਨੇ ਆਪਣੇ ਸਾਧਨਾਂ ਰਾਹੀਂ ਭਰਪੂਰ ਮਦਦ ਕੀਤੀ ਹੈ। ਸ੍ਰੀ ਦਵਿੰਦਰ ਸਿੰਘ ਗਿੱਲ ਨੇ ਤਾਂ ਪੁਰਾਣੀ ਕੀਮਤੀ ਸਮਗਰੀ ਭਾਲਣ ਵਿਚ ਮਹੱਤਵਪੂਰਨ ਸਹਿਯੋਗ ਦੇਣ ਤੋਂ ਬਿਨਾਂ ਸਤਿਜੁਗ ਦੇ ਦਫਤਰ ਬੈਠ ਕੇ ਇਸ ਦੀ ਵਿਉਂਤ ਬੰਦੀ ਵਿਚ ਵੀ ਹਿੱਸਾ ਪਾਇਆ ਹੈ। ਲੇਖਕਾਂ ਨੇ ਇਸਦੇ ਇਤਿਹਾਸਕ ਸਫ਼ਰ ਬਾਰੇ ਵਿਸ਼ੇਸ਼ ਰਚਨਾਵਾਂ ਭੇਜਕੇ ਪਾਠਕਾਂ ਲਈ ਠੋਸ ਸਮੱਗਰੀ ਪ੍ਰਦਾਨ ਕੀਤੀ ਹੈ। ਹੰਸਪਾਲ ਜੀ ਤੇ ਭਾਰਤੀ ਹੁਰਾਂ ਦਾ ਇਸ ਦੇ ਪ੍ਰਕਾਸ਼ਨ ਸੰਬੰਧੀ ਫਿਕਰ ਤਾਂ ਹੀ ਮੁਕਿਆ ਹੈ ਜਦੋਂ ਸ੍ਰ. ਹਰਕੀਰਤ ਸਿਘ ਨੇ ਹੋਰ ਕੰਮਾਂ ਨਾਲੋਂ ਇਸ ਕੰਮ ਨੂੰ ਪਹਿਲ ਦੇ ਕੇ ਟਾਈਪ ਸੈਟਿੰਗ ਕੀਤੀ ਹੈ। ਇੰਦਰਜੀਤ ਸਿੰਘ ਅਤੇ ਉਸਦੇ ਸਾਥੀਆਂ ਗੁਰਦੇਵ ਸਿੰਘ, ਤ੍ਰਲੋਚਨ ਸਿੰਘ ਨੇ ਫਿਕਰ ਅਤੇ ਉਚੇਚੀ ਮੇਹਨਤ ਅਤੇ ਭਜ ਨਸ ਕਰਕੇ ਇਸ ਦਾ ਪਾਠਕਾਂ ਦੇ ਹੱਥਾਂ ਵਿਚ ਪਹੁੰਚਣ ਵਾਲਾ ਰੂਪ ਸਾਹਮਣੇ ਲਿਆਂਦਾ ਹੈ। ਸਭ ਦਾ ਧੰਨਵਾਦ ਕਰਨਾ ਭਾਵੇਂ ਰਸਮੀ ਜਿਹਾ ਹੈ ਪਰ ਕਰਨਾ ਤਾਂ ਬਣਦਾ ਹੈ।

ਪਾਠਕ ਇਸ ਨੂੰ ਪੜ੍ਹਕੇ ਸੁਆਦ ਮਾਣਨ, ਸੱਜਣਾਂ ਮਿੱਤਰਾਂ ਨੂੰ ਇਹ ਵਿਸ਼ੇਸ਼ ਅੰਕ ਭੇਟ ਕਰਨ ਦੇ ਨਾਲ ਨਾਲ ਜੇ ਅਦਾਰਾ ਸਤਿਜੁਗ ਨੂੰ ਇਸ ਸੰਬੰਧੀ ਹੁੰਗਾਰਾ ਲਿਖ ਭੇਜਣ ਤਾਂ ਸਾਨੂੰ ਚੰਗਾ ਲਗੇਗਾ।

ਬਸ ! ਹੁਣ ਕਰੋ ਪੜ੍ਹਨਾ ਸ਼ੁਰੂ ।

**-ਤਾਰਾ ਸਿੰਘ ਅਨਜਾਣ**

# ਸਤਿਜੁਗ

## ਸਤਿਜੁਗ ਦਾ
## ੮੦ ਸਾਲਾ ਵਿਸ਼ੇਸ਼ ਅੰਕ

੨੫ ਫੱਗਣ ਤੋਂ ੨੮ ਚੇਤਰ–੨੦੫੭
(੮ – ੨੮ ਮਾਰਚ) ੨੦੦੧
ਸੰਮਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੮੬
ਜਿਲਦ ੯
ਨੰਬਰ ੫, ੬, ੭

**ਸਤਿਜੁਗ**
ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ
ਨਵੀਂ ਦਿੱਲੀ–੧੧੦੦੧੫
ਫ਼ੋਨ : ੫੧੫੪੬੬੨੫, ੨੨੪੨੫੫੨
**E : mail : satjug@vsnl.com**

**ਐਡੀਟਰ, ਛਾਪਕ ਤੇ ਪ੍ਰਕਾਸ਼ਕ :**
ਮਾਸਟਰ ਨਿਹਾਲ ਸਿੰਘ ਦੇ ਪ੍ਰਬੰਧ ਨਾਲ,
ਰਾਮ ਕ੍ਰਿਸ਼ਨਾ ਪ੍ਰੈਸ, ਨਰਾਇਣਾ
ਨਵੀਂ ਦਿੱਲੀ ਵਿੱਚ ਛਪਿਆ,
ਦਫ਼ਤਰ ਸਤਿਜੁਗ,
ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ,
ਨਵੀਂ ਦਿੱਲੀ–੧੧੦੦੧੫
ਤੋਂ ਪ੍ਰਕਾਸ਼ਤ ਹੋਇਆ।
(ਨਾਮਧਾਰੀ ਦਰਬਾਰ ਵਾਸਤੇ)

**THE SATJUG**
Namdhari Gurdwara
Ramesh Nagar, New Delhi-15
RNI No. 55658/93........
Postal Regd. No. DL-11303/2001
Licence No. U(C)-169/2001 to
post without pre-payment at
New Delhi PSO

| | | |
|---|---|---|
| ਇਕ ਸਾਲ | ਦੇਸ | ੧੫੦ ਰੁ. |
| | ਪ੍ਰਦੇਸ | ੨੨ ਪੌਂਡ |
| ਪੰਜ ਸਾਲ | ਦੇਸ | ੬੦੦ ਰੁ. |
| | ਪ੍ਰਦੇਸ | ੯੦ ਪੌਂਡ |

*Designed and Typeset at*
*CADCON INC, New Delhi*
*cadcon_inc@yahoo.com*
*Ph : 5524527*

*ਪੱਤਰ ਵਿਹਾਰ ਦਾ ਪਤਾ :*
ਮੈਨੇਜਰ, ਸਤਿਜੁਗ
ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ,
ਨਵੀਂ ਦਿੱਲੀ–੧੧੦੦੧੫

# ਤਤਕਰਾ

## ਤਤਕਰਾ



### ਹਿੱਸਾ ਚੌਥਾ–ਕਵਿਤਾਵਾਂ



### ਮੁੰਦਾਵਣੀ



## Holy Message

### His Holiness Satguru Jagjit Singh Ji

***May Satguru ji bless everyone to perform Naam-Simran, and live affectionately and intimately with each other. Shun the hatred. Remember the Almighty so that our life time does not go waste, the lifespan is very short and the mission of life be achieved. Sometimes, the mind deviates from the main path. It drags us on the wrong path which is not good for the man. The good for the man is to live affectionately with each other. We should think good of everyone and even think good of the person who does not think the same way for us.***



## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਜਿ ੱ ਦੀ ਪਾਵਨ ਕਿਰਪਾ ਨਾਲ ਸਤਿਗੁਰ ਦਾ ਜੱਸ, ਸਿੱਖੀ ਦੀ ਸੋਭਾ ਅਤੇ ਸਤਿਜੁਗ ਸਾਰੇ ਮਹਾਂਦੀਪਾਂ ਵਿੱਚ ਫੈਲਿਆ ।

# ਸ੍ਰੀ ਸਤਿਗੁਰੂ ਜੀ ਦਾ ਪ੍ਰਥਮ ਲੋਕ ਭਾਸ਼ਣ

***ਕੇਂਦਰੀ ਪੰਜਾਬੀ ਲੇਖਕ ਸਭਾ ਦੀ ਤੀਜੀ ਸਰਬ ਹਿੰਦ ਪੰਜਾਬੀ ਲੇਖਕ ਕਾਨਫ੍ਰੰਸ ਲੁਦਿਹਾਣਾ ਵਿਖੇ ੩ ਤੇ ੪ ਅਕਤੂਬਰ ੧੯੫੯ ਨੂੰ ਹੋਈ। ਸ੍ਰੀ ਸਤਿਗੁਰੂ ਜੀ ਨੇ ੧੭ ਅੱਸੂ ੨੦੧੬ ਮੁਤਾਬਕ ੩ ਅਕਤੂਬਰ ਵਾਲੇ ਦਿਨ ਮੁਕਰਰ ਵਕਤ ਤੇ ਪਹੁੰਚਕੇ ਦਸਤਾਰ ਬੰਦੀ ਤੋਂ ਬਾਦ ਪਹਿਲੀ ਲੋਕ ਤਕਰੀਰ ਪੰਜਾਬੀ ਪਿਆਰਿਆਂ ਦੇ ਸੈਸ਼ਨ ਵਿੱਚ ਕੀਤੀ। ਕਾਨਫ੍ਰੰਸ ਵਿਚ ਪੰਜਾਬੀ ਦੇ ਮਹਾਨ ਵਿਦਵਾਨ, ਲਿਖਾਰੀ, ਹਿਤੂ ਤੇ ਪਾਠਕ ਸਸ਼ੋਭਤ ਸਨ।***

*ਪੰਜਾਬੀ ਤੇ ਹੋਰ ਬੋਲੀਆਂ ਦੇ ਮਹਾਨ ਸਾਹਿਤਕਾਰ ਸਜਨੋਂ ਤੇ ਸਾਹਿਤ ਪਰੇਮੀਓ !*

*ਮੈਨੂੰ ਅਜ ਆਪ ਜੀ ਦੇ ਇਸ ਸਮਾਗਮ ਉਤੇ ਪੁਜ ਕੇ ਅਤਿਅੰਤ ਖੁਸ਼ੀ ਹੋ ਰਹੀ ਹੈ। ਵਿਦਿਵਾਨਾਂ ਤੇ ਸਾਹਿਤਕਾਰਾਂ ਦੀ ਦੁਨੀਆਂ ਨਿਆਰੀ ਹੀ ਹੁੰਦੀ ਹੈ। ਉਨ੍ਹਾਂ ਨੂੰ ਮਿਲਕੇ ਗਿਆਨ ਦੀ ਪਰਾਪਤੀ ਹੁੰਦੀ ਹੈ, ਚਾਨਣ ਮਿਲਦਾ ਹੈ ਅਤੇ ਮਨ ਨੂੰ ਸ਼ਾਂਤੀ ਪਰਾਪਤ ਹੁੰਦੀ ਹੈ। ਅਜ ਦੇ ਸੰਸਾਰ ਵਿਚ ਸਾਹਿਤਕਾਰਾਂ ਤੇ ਵਿਦਵਾਨਾਂ ਦੀ ਕਦਰ ਕਰਨ ਦੀ ਡਾਢੀ ਲੋੜ ਹੈ। ਇਨਾਂ ਦੇ ਯਤਨਾਂ ਰਾਹੀਂ ਹੀ ਦੁਨੀਆਂ ਵਿਚ ਅਮਨ ਸਥਾਪਤ ਹੋ ਸਕਦਾ ਹੈ, ਖੁਸ਼ਹਾਲੀ ਆ ਸਕਦੀ ਹੈ, ਅਤੇ ਮਨੁਖਤਾ ਦਾ ਵਿਕਾਸ ਹੋ ਸਕਦਾ ਹੈ।*

*ਅਜ ਤੋਂ ਸਦੀਆਂ ਪਹਿਲਾਂ ਜਦੋਂ ਦੇਸ਼ ਉਤੇ ਗੁਲਾਮੀ ਦੇ ਝਖੜ ਝੁਲ ਰਹੇ ਸਨ ਅਤੇ ਲੋਕੀ ਆਪਣੀ ਸਭਿਅਤਾ, ਸੰਸਕ੍ਰਿਤੀ ਤੇ ਕੌਮੀ ਅਣਖ ਨੂੰ ਭੁਲ ਚੁਕੇ ਸਨ, ਤਾਂ ਸਾਹਿਬ ਸਤਿਗੁਰੂ ਨਾਨਕ ਦੇਵ ਜੀ ਨੇ ਵੰਗਾਰ ਕੇ ਕਿਹਾ ਸੀ:-*

*ਖਤ੍ਰੀਆਂ ਤ ਧਰਮ ਛੋਡਿਆ ਮਲੇਛ ਭਾਖਿਆ ਗਹੀ।*

*ਅਤੇ*

*ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ।*

*ਇੰਵ ਆਪਣੀ ਮਾਤ ਬੋਲੀ ਭੁਲ ਕੇ, ਅਵਰ ਬੋਲੀ ਹਮਕੀ ਤੁਮਕੀ' ਨਾਲ ਪਿਆਰ ਕਰ ਰਹੇ ਪੰਜਾਬੀਆਂ ਨੂੰ ਆਪਣੀ ਮਾਤ ਭਾਸ਼ਾ ਨਾਲ ਪਿਆਰ ਤੇ ਸਨੇਹ ਪੈਦਾ ਕਰਨ ਦੀ ਪਰੇਰਨਾ ਦਿਤੀ ਸੀ।*

*ਸਾਹਿਤ ਕੌਮਾਂ ਦੀ ਜਿੰਦ ਜਾਨ ਹੁੰਦਾ ਹੈ, ਕੌਮ ਦੀ ਕਾਇਆ ਪਲਟ ਦੇਣ ਦੀ ਸਮਰਥਾ ਰਖਦਾ ਹੈ। ਇਸ ਵਿਚ ਉਹ ਵਿਸ਼ਾਲ ਸ਼ਕਤੀ ਹੈ ਜੋ ਮਸੂਮ ਤੇ ਮਜ਼ਲੂਮ ਚਿੜੀਆਂ ਵਿਚ ਬਾਜਾਂ ਦੇ ਹੌਸਲੇ ਭਰਦੀ ਹੋਈ ਗਿਦੜਾਂ ਨੂੰ ਸ਼ੇਰਾਂ ਦੇ ਟਾਕਰੇ ਉਤੇ ਖੜਾ ਕਰ ਦਿੰਦੀ ਹੈ ਅਤੇ ਸੰਤ ਨੂੰ ਸਿਪਾਹੀ ਤੇ ਸਿਪਾਹੀ ਨੂੰ ਸੰਤ ਬਣਾ ਦਿੰਦੀ ਹੈ।*

*ਉਸ ਸਮੇਂ ਗੁਰੂ ਘਰ ਨੇ ਜਿਹੜੀ ਸਾਹਿਤ ਸੰਸਾਰ ਵਿਚ ਪਰੰਪਰਾ ਚਲਾਈ ਸੀ ਅਤੇ ਜਿਹੜਾ ਗੁਰਬਾਣੀ ਰੂਪ ਮਹਾਨ ਸਾਹਿਤ ਪਰਵਾਹ ਇਸ ਦੇਸ਼ ਵਿਚ ਚਲਾਇਆ ਸੀ ਉਸ ਨੇ ਮਰ ਚੁਕੇ ਪੰਜਾਬੀ ਜੀਵਨ ਵਿਚ ਖੇੜਾ ਲਿਆਕੇ ਬਲਵਾਨਗੀ ਭਰ ਦਿਤੀ ਸੀ। ਜੋਸ਼ ਤੇ ਉਤਸ਼ਾਹ ਪੈਦਾ ਕਰ ਦਿਤਾ ਸੀ ਅਤੇ ਉਨਾਂ ਵਿਚ ਹਰ ਤਰਾਂ ਦੀ ਗੁਲਾਮੀ ਵਿਰੁਧ ਕੁਰਬਾਨੀ ਕਰਨ ਦੀ ਦਲੇਰੀ ਪੈਦਾ ਕਰ ਦਿਤੀ ਸੀ। ਇਹ ਉਸ ਮਹਾਨ ਸਾਹਿਤ ਦਾ ਹੀ ਸਦਕਾ ਸੀ ਕਿ ਅੰਗਰੇਜ਼ ਵਿਰੁਧ ਅੰਦੋਲਨ ਚਲਾਕੇ*

ਉਨ੍ਹਾਂ ਨੂੰ ਭਾਰਤ ਛਡ ਦੇਣ ਲਈ ਮਜਬੂਰ ਕਰ ਦਿਤਾ ਗਿਆ ਸੀ। ਇਨ੍ਹਾਂ ਸਾਰੇ ਅੰਦੋਲਨਾਂ ਵਿਚ ਪੰਜਾਬ ਸਭ ਦੀ ਅਗਵਾਈ ਕਰ ਰਿਹਾ ਸੀ।

ਸ਼ਾਂਤ-ਮਈ ਸੰਗਰਾਮਾਂ ਨੂੰ ਚਲਾਉਣ, ਤੇ ਨਾ-ਮਿਲ-ਵਰਤਨ ਜਿਹਾ ਮਹਾਨ ਕਾਰਯ ਕ੍ਰਮ ਦੇ ਅਵਿਸ਼ਕਾਰ ਕਰਨ ਦਾ ਮਾਣ ਵੀ ਪੰਜਾਬੀ ਭੂਮੀ ਖਾਸ ਕਰ ਲੁਧਿਆਣਾ ਨੂੰ ਹੀ ਪ੍ਰਾਪਤ ਹੈ।

ਨਾਮਧਾਰੀ ਸੰਪਰਦਾਇ ਦੇ ਸੰਚਾਲਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵੀ ਇਸ ਗਲ ਨੂੰ ਚੰਗੀ ਤਰਾਂ ਸਮਝਦੇ ਸਨ ਕਿ ਕੌਮਾਂ ਵਿਚ ਰੂਹ ਭਰਨ ਲਈ ਨਿਜ-ਭਾਸ਼ਾ ਤੇ ਸਾਹਿਤ ਦੀ ਉਨਤੀ ਬੜੀ ਹੀ ਜ਼ਰੂਰੀ ਹੈ। ਉਨ੍ਹਾਂ ਕੋਲ ਸ੍ਰੀ ਮਾਨ ਸੰਤ ਬਿਸ਼ਨ ਸਿੰਘ ਜੀ ਆਦਿ ਬਹੁਤ ਸਾਰੇ ਅਜਿਹੇ ਵਿਦਵਾਨ ਮੌਜੂਦ ਸਨ ਜੋ ਫ਼ਾਰਸੀ, ਪਸ਼ਤੋ ਆਦਿ ਕਈ-ਇਕ ਲਿਪੀਆਂ ਤੇ ਭਾਸ਼ਾਵਾਂ ਦੇ ਮਾਹਿਰ ਸਨ ਪਰ ਉਨ੍ਹਾਂ ਰੂਸ ਸਰਕਾਰ ਦੇ ਪ੍ਰਤੀਨਿਧਾਂ ਨੂੰ ਦਰਜਨ ਦੇ ਕਰੀਬ ਜੋ ਵੀ ਪਤਰ ਲਿਖੇ ਉਹ ਸਾਰੇ ਦੇ ਸਾਰੇ ਪੰਜਾਬੀ ਭਾਵ ਗੁਰਮੁਖੀ ਲਿਪੀ ਵਿਚ ਤੇ ਪੰਜਾਬੀ ਭਾਸ਼ਾ ਵਿਚ ਹੀ ਲਿਖ ਕੇ ਘਲੇ ਸਨ, ਜੋ ਰਸ਼ੀਆ ਦੇ ਪੁਰਾਤਨ ਸੰਗ੍ਰਹਾਲੇ ਵਿਚ ਅਜ ਤੀਕ ਵੀ ਜਿਉਂ ਦੇ ਤਿਉਂ ਹੀ ਸੁਰਖਸ਼ਤ ਰਖੇ ਪਏ ਹਨ। ਇਨ੍ਹਾਂ ਗਲਾਂ ਤੋਂ ਪਤਾ ਲਗਦਾ ਹੈ ਕਿ ਸਾਡੇ ਬਜ਼ੁਰਗ ਆਗੂ ਆਪਣੀ ਮਾਤ ਬੋਲੀ ਨਾਲ ਕਿਹੋ ਜਿਹੀ ਸਦ ਭਾਵਨਾ ਰਖਦੇ ਤੇ ਦਰਸਾਂਦੇ ਸਨ।

ਉਨ੍ਹਾਂ ਦੇ ਯਤਨ, ਮਿਹਨਤ ਖਰਚ ਤੇ ਖੇਚਲ ਨਾਲ ਹੀ ਸੰਨ ੧੮੬੫-੬੬ ਵਿਚ ਸਭ ਤੋਂ ਪਹਿਲਾਂ ਸ੍ਰੀ ਆਦਿ ਗਰੰਥ ਸਾਹਿਬ ਜੀ ਦਾ ਦੀਵਾਨ ਬੂਟਾ ਸਿੰਘ ਦੇ ਪਰੈਸ ਲਹੌਰ ਵਿਚ ਪਥਰ ਦੇ ਛਾਪੇ ਵਿਚ, ਪਰਕਾਸ਼ਤ ਹੋ ਕੇ ਪੰਜਾਬੀ ਲਿਪੀ ਦਾ ਪਰਚਾਰ ਤੇ ਪ੍ਰਸਾਰ ਹੋਇਆ ਸੀ। ਸਾਹਿਤਕਾਰਾਂ ਨਾਲ ਆਪ ਜੀ ਦੀ ਹਮਦਰਦੀ ਤੇ ਸਤਿਕਾਰ ਦਾ ਪਤਾ ਇਨ੍ਹਾਂ ਗਲਾਂ ਤੋਂ ਚੰਗੀ ਤਰ੍ਹਾਂ ਲਗਦਾ ਹੈ ਕਿ ਪੰਜਾਬ ਦੇ ਮਹਾਨ ਤੇ ਪ੍ਰਸਿਧ ਸਾਹਿਤਕਾਰ ਗਿਆਨੀ ਗਿਆਨ ਸਿੰਘ ਜੀ ਨੂੰ ਆਪ ਜੀ ਦੀ ਨਿੱਘੀ ਸੰਗਤ ਵਿਚ ੨੪ ਦਿਨ ਰਹਿਣ ਦਾ ਅਵਸਰ ਮਿਲਿਆ। ਆਪ ਜੀ ਦੇ ਹੁਕਮ ਨਾਮਿਆਂ ਵਿਚ ਕਈ ਵਾਰ ਇਹ ਸ਼ਬਦ ਆਏ ਹਨ, ਜਿਨ੍ਹਾਂ ਦੇ ਵਾਚਣ ਤੋਂ ਆਪ ਜੀ ਦਾ ਵਿਦਯਕ ਪਿਆਰ ਚੰਗੀ ਤਰ੍ਹਾਂ ਮਨ ਤੇ ਅੰਕਿਤ ਹੋ ਜਾਂਦਾ ਹੈ, ਜਿਵੇਂ:-

"ਲੜਕੇ ਲੜਕੀਆਂ ਨੂੰ ਅਖਰ ਪੜ੍ਹਾਉਣੇ ਫੇਰ ਬਾਣੀ ਕੰਠ ਕਰਨੀ"

"ਅਰ ਲੜਕੇ ਲੜਕੇ ਲੜਕੀਆਂ ਕੋ ਅਖਰ ਪੜ੍ਹਾਉ ਅਖਰ ਪੜ੍ਹਾਉਣ ਵਾਲਿਆਂ ਤੇ ਜੇ ਆਪ ਨਾ ਪੜਿਆ ਹੋਵੇ ਤਾਂ ਆਪ ਦੇ ਬਾਲਿਆਂ ਤੇ ਬਾਣੀ ਕੰਠ ਕਰ ਲੈਣੀ ਪਟੀ ਉਤੇ ਲਿਖਾ ਲੈਣੀ ਤੇ ਕੰਠ ਕਰਨੀ।"

"ਜੋ ਬਣ ਆਵੇ ਸੇਵਾ ਟਹਿਲ ਕਰਨੀ ਅਰ ਲੜਕੇ ਲੜਕੀਆਂ ਨੂੰ ਅਖਰ ਪੜ੍ਹਾ ਦਿਉ"

"ਲੜਕਿਆਂ ਅਰ ਬੀਬੀਆਂ ਨੇ ਅਖਰ ਪੜਨੇ ਘਰ ਬੈਠ ਕੇ"

ਆਪ ਜੀ ਦੇ ਪਤਰਾਂ ਵਿਚ, ਵਿਦਿਆ ਪੜ੍ਹਨ ਖਾਸ ਕਰਕੇ ਗੁਰਮੁਖੀ ਜਾਂ ਪੰਜਾਬੀ ਵਿਦਿਆ ਪੜ੍ਹਨ ਦਾ ਉਪਦੇਸ਼ ਬਾਰ-ਬਾਰ ਦੁਹਰਾਇਆ ਗਿਆ ਹੈ।

ਉਹਨਾਂ ਤੋਂ ਪਹਿਲਾਂ ਵਿਦਿਆ ਦਾ ਪਰਚਾਰ ਕਾਫ਼ੀ ਘਟ ਗਿਆ ਸੀ ਤੇ ਸਿਖਾਂ ਵਿਚ ਬਾਣੀ ਪੜ੍ਹਨ ਤੇ ਵਿਚਾਰਨ ਦਾ ਰਿਵਾਜ ਖਤਮ ਹੀ ਹੋ ਗਿਆ ਸੀ। ਜਿਸ ਦਾ ਵਰਨਣ ਕਰਦਿਆਂ ਗਿਆਨੀ ਗਿਆਨ ਸਿੰਘ ਜੀ ਨੇ ਇੰਞ ਦਸਿਆ ਹੈ:-

ਜਾਗ ਜਿਨਕੇ ਵਡੇਰੇ ਬਾਣੀ ਪੜ੍ਹਤੇ ਸਵੇਰੇ, ਗੁਰੂ ਗਰੰਥ ਬਿਨ ਹੇਰੇ ਅੰਨ ਜਲ ਪਾਨ ਨਾ ਕਰੇ।
ਤਿਨਹੀ ਕੇ ਨਾਤੀ ਧੂਪ ਦੀਪ ਕੀ ਕਹਾਂ ਬਿਖਿਆਤੀ।
ਪਾਇ ਹੈ ਨ ਞਾਤੀ ਮੂਸ ਖਾਤ ਗ੍ਰੰਥ ਕੋ ਪਰੈ।
ਜਪਜੀ ਨਾ ਰਹਿਰਾਸ ਸੁਨੇ ਪੜ੍ਹੇ
ਕਬੀ ਖਾਸ ਔਰ ਜੇ ਪੜ੍ਹਤ ਪਾਸ ਹਾਸ ਤਿਨ ਯੌ ਰਰੈ।
ਕਹਾਂ ਰਬ ਬਹਿਰਾ ਹੈ ਗਹਿਰਾ
ਪੁਕਾਰੈਂ ਜੋ ਤੂੰ ਸਹਿਰਾ ਮੈਂ ਜਾਇ
ਲੁਕਮੇ ਰਿਝਾਇ ਲੈ ਤਰੈ। (ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ)

ਇਸ ਲਈ ਉਸ ਸਮੇਂ ਦੇਸ ਵਿਚ ਜਾਗਰਿਤ ਲਿਆਉਣ ਦੀ ਲੋੜ ਸੀ। ਆਪਣੀ ਭਾਸ਼ਾ ਨਾਲ ਪਿਆਰ ਪਾਉਣ ਦੀ

ਲੋੜ ਸੀ ਅਤੇ ਕਾਰਵਿਹਾਰ ਲਈ ਆਪਣੀ ਬੋਲੀ ਦੀ ਵਰਤੋਂ ਦਾ ਰਿਵਾਜ ਪਾਉਣ ਦੀ ਲੋੜ ਸੀ। ਆਪਣੇ ਸਾਹਿਤ ਨੂੰ ਪੜ੍ਹਨ ਪੜ੍ਹਾਉਣ ਦੀ ਜ਼ਰੂਰਤ ਸੀ। ਇਸ ਉਦੇਸ਼ ਦੀ ਪੂਰਤੀ ਹਿਤ ਜਿਥੇ ਹੋਰ ਸਜਨਾਂ ਵਲੋਂ ਯਤਨ ਹੋਏ ਉਥੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਵੀ ਇਸ ਸਬੰਧ ਵਿਚ ਨਿਗਰ ਉਪ੍ਰਾਲੇ ਕੀਤੇ ਸਨ। ਉਹਨਾਂ ਦੀ ਸਰਪ੍ਰਸਤੀ ਵਿਚ ਚਾਰ ਕਾਨਫਰੰਸਾਂ ਪੰਜਾਬੀ ਦੇ ਵਾਧੇ ਲਈ ਕੀਤੀਆਂ ਗਈਆਂ ਸਨ। ਏਹਨਾਂ ਕਾਨਫ੍ਰੰਸਾਂ ਵਿਚ ਹਿੰਦੂ ਸਿਖ ਮੁਸਲਮਾਨ, ਸਭ ਭੇਦ ਭਾਵ, ਤੇ ਵਿਖੇਵੇਂ ਨੂੰ ਤਿਆਗ ਕੇ ਸ੍ਰੀ ਭੈਣੀ ਸਾਹਿਬ ਵਿਚ ਇਕੱਤ੍ਰ ਹੁੰਦੇ ਰਹੇ ਹਨ। ਸੰਤ ਨਿਧਾਨ ਸਿੰਘ ਜੀ ਆਲਿਮ ਤੇ ਸੰਤ ਇੰਦਰ ਸਿੰਘ 'ਚੱਕ੍ਰਵਰਤੀ' ਜਿਹੇ ਵਿਦਵਾਨ, ਮਹਾਂ ਕਵੀ ਤੇ ਲੇਖਕ ਵੀ ਆਪ ਦੀ ਸੰਗਤ ਦਾ ਨਿਘ ਤੇ ਸਹਿਯੋਗ ਮਾਣਦੇ ਰਹੇ ਹਨ ਤੇ ਆਪ ਦੀ ਛੱਤਰ ਛਾਇਆ ਹੇਠ ਪਰਮੁਖ ਲੇਖਕ ਤੇ ਕਵੀ ਬਣ ਗਏ ਹਨ। ਇਸ 'ਕੇਂਦਰੀ ਪੰਜਾਬੀ ਲੇਖਕ ਸਭਾ' ਨਾਲ ਵੀ ਆਪ ਜੀ ਦਾ ਖਾਸ ਸਨੇਹ ਰਿਹਾ ਹੈ। ਉਨ੍ਹਾਂ ਇਸ ਦੇ ਕੰਮ ਕਾਰ ਲਈ ਆਪਣੀ ਜ਼ਮੀਨ ਦਾ ਇਕ ਖਾਸ ਤੇ ਚੋਖਾ ਖਿਤਾ, ਜਿਸ ਦੀ ਕੀਮਤ ਕਈ ਹਜ਼ਾਰ ਰੁਪੈ ਸੀ, ਕੇਂਦਰੀ ਸਭਾ ਨੂੰ ਦੇ ਕੇ ਸਨਮਾਨਿਆਂ। ਸਾਨੂੰ ਇਹ ਵੇਖਕੇ ਬਹੁਤ ਪ੍ਰਸੰਨਤਾ ਹੋ ਰਹੀ ਹੈ ਕਿ ਕੇਂਦਰੀ ਪੰਜਾਬੀ ਲੇਖਕ ਸਭਾ ਦਿਨੋ ਦਿਨ ਪਰਫੁਲਤ ਹੁੰਦੀ ਜਾ ਰਹੀ ਹੈ, ਜਿਸ ਨਾਲ ਕਈ ਇਕ ਲੇਖਕ ਸਭਾਵਾਂ ਨੇ ਇਸ ਨਾਲ ਸ਼ਾਮਿਲ ਹੋ ਕੇ, ਆਪਣੇ ਪਿਆਰ ਦੀ ਗੰਢ ਪੱਕੀ ਤੇ ਪੀਡੀ ਪਾ ਲਈ ਹੈ। ਕੇਂਦਰੀ ਸਭਾ ਦੇ ਇਨ੍ਹਾਂ ਯਤਨਾਂ ਨਾਲ ਨਿਰੋਆ, ਸਿਹਤ ਮੰਦ, ਚੰਗੇਰਾ ਤੇ ਉਚੇਰਾ ਸਾਹਿਤ ਹੋਰ ਵਧੇ ਫੂਲੇਗਾ ਤੇ ਉਹ ਲੋਕ ਜੀਵਨ ਨੂੰ ਉਚਿਆਂ ਤੇ ਚੰਗਿਆਂ ਕਰਨ ਵਿਚ, ਆਪਣਾ ਖਾਸ ਹਿਸਾ ਪਾਏਗਾ।

ਕੁਝ ਗੱਲਾਂ ਮੈਂ ਇਥੇ ਇਕੱਠੇ ਹੋਏ ਲੇਖਕਾਂ ਤੇ ਹੋਰ ਆਏ ਸਜਨਾਂ ਦੀ ਸੇਵਾ ਵਿਚ ਵੀ ਕਹਿਣਾ ਚਾਹੁੰਦਾ ਹਾਂ।

ਅਜ ਦਾ ਸਾਹਿਤ ਪੜ੍ਹਕੇ ਕਈ ਵਾਰੀ ਬੜੀ ਨਿਰਾਸਤਾ ਹੁੰਦੀ ਹੈ ਕਿ ਲੇਖਕ ਜ਼ਿੰਦਗੀ ਦੇ ਨੀਵੇਂ ਬੰਨੇ ਨੂੰ ਵਧੇਰੇ ਦਰਸਾਂਦੇ ਹਨ, ਉਨ੍ਹਾਂ ਦੀਆਂ ਰਚਨਾਵਾਂ, ਕਹਾਣੀਆਂ, ਨਾਟਕ, ਕਵਿਤਾਵਾਂ ਪੜ੍ਹਕੇ ਕੋਈ ਉਤਸ਼ਾਹ ਨਹੀਂ ਮਿਲਦਾ ਅਤੇ ਕੋਈ ਉਚੇਰੀ ਪ੍ਰੇਰਨਾ ਪ੍ਰਾਪਤ ਨਹੀਂ ਹੁੰਦੀ।

ਸਾਹਿਤਕਾਰਾਂ ਦੇ ਜ਼ਿੰਮੇ ਇਕ ਬੜਾ ਭਾਰਾ ਫ਼ਰਜ਼ ਹੈ। ਉਹ ਜਨਤਾ ਨੂੰ ਵਿਦਿਆ ਦੇਣ, ਗਿਆਨ ਦੇਣ ਤੇ ਉਚਾ ਉਠਣ ਦੀ ਪਰੇਰਨਾ ਦੇਣ। ਉਹ ਅਜਿਹਾ ਸਾਹਿਤ ਪੈਦਾ ਕਰਨ, ਜਿਸ ਰਾਹੀਂ ਜਨ-ਸਾਧਾਰਨ ਦਾ ਆਚਰਣ ਉਚਾ ਉਠ ਸਕੇ। ਢਠੇ, ਨਿਤਾਣੇ, ਕਮਜ਼ੋਰਾਂ ਵਿਚ ਹੌਸਲੇ ਦਾ ਸੰਚਾਰ ਹੋ ਸਕੇ ਤਾਂਕਿ ਸਾਡੇ ਦੇਸ ਦਾ ਕਲਿਆਨ ਹੋਵੇ, ਇਸ ਦਾ ਦੂਜੇ ਦੇਸਾਂ ਵਿਚ ਸਤਿਕਾਰ ਵਧੇ ਫੂਲੇ।

ਮੈਂ ਇਹ ਗਲ ਬਿਨਾ ਝਿਜਕ ਦੇ ਕਹਿਣਾ ਆਪਣਾ ਫ਼ਰਜ਼ ਸਮਝਦਾ ਹਾਂ ਕਿ ਸਾਹਿਤ ਦੀ ਆਤਮਾ ਵਿਚ ਵੀ ਧਰਮ ਜਿਹੀ ਪਵਿਤ੍ਰ ਭਾਵਨਾ ਨੂੰ ਰਚਾਉਣ ਤੇ ਸਮਾਵੇਸ਼ ਕਰਨ ਦੀ ਲੋੜ ਹੈ, ਲੋੜ ਹੈ ਕਿ ਸ੍ਰੀ ਸਤਿਗੁਰੂ ਨਾਨਕ ਤੇ ਸ੍ਰੀ ਗੁਰੂ ਅਰਜਨ ਦੇਵ ਦੀ ਸਾਹਿਤਕ ਪਰੰਪਰਾ ਨੂੰ ਮੁੜ ਸੁਰਜੀਤ ਕੀਤਾ ਜਾਵੇ। ਸਾਹਿਤ ਅਤੇ ਜੀਵਨ ਨੂੰ ਇਕੋ ਪੱਧਰ ਤੇ ਲਿਆਂਦਾ ਜਾਵੇ।

ਇਸ ਦੇ ਨਾਲ ਹੀ ਮੈਂ ਇਹ ਆਖਣਾ ਚਾਹੁੰਦਾ ਹਾਂ, ਕਿ ਭਾਸ਼ਾ ਸੰਬੰਧੀ ਕੋਈ ਨਿਰਮੂਲ ਝਗੜਾ ਉਠਾਉਣਾ ਵੀ ਸ਼ੋਭਾ ਨਹੀ ਦਿੰਦਾ ਅਤੇ ਸਾਰੇ ਪੰਜਾਬੀਆਂ ਨੂੰ ਆਪਣੀ ਮਾਤ-ਭਾਸ਼ਾ ਤੇ ਪੰਜਾਬੀ ਲਿੱਪੀ (ਗੁਰਮੁਖੀ) ਨਾਲ ਪਿਆਰ ਕਰਨਾ ਚਾਹੀਦਾ ਹੈ।

ਇਕ ਜ਼ਰੂਰੀ ਚੀਜ਼ ਏਹ ਹੈ ਕਿ ਅਸੀ ਮਿਲਕੇ ਹਿੰਦੀ ਨੂੰ ਰਾਸ਼ਟਰ ਭਾਸ਼ਾ ਦਾ ਪੂਰਾ ਦਰਜਾ ਦਿਵਾਈਏ, ਕਿਉਂਕਿ ਅੰਗਰੇਜ਼ੀ ਦਾ ਕੇਂਦਰੀ ਵਿਹਾਰਾਂ ਤੇ ਸਰਕਾਰ ਵਿੱਚ ਕਾਇਮ ਰਹਿਣਾ ਬੀਤ ਚੁਕੀ ਗੁਲਾਮੀ ਦਾ ਚਿੰਨ੍ਹ ਹੈ। ਹਿੰਦੀ ਇਸ ਯੋਗ ਹੈ ਕਿ ਉਹ ਰਾਸ਼ਟਰ ਭਾਸ਼ਾ ਦਾ ਕੰਮ ਸੰਭਾਲ ਸਕੇ। ਸਾਨੂੰ ਜਤਨ ਕਰਨਾ ਚਾਹੀਦਾ ਹੈ ਕਿ ਉਹ ਜਿਸ ਮਾਣ ਦੀ ਹਕਦਾਰ ਅਤੇ ਜਿਸ ਲਈ ਯੋਗ ਹੈ, ਉਸ ਜਗਹ ਦਾ ਸਨਮਾਨ ਉਸਨੂੰ ਮਿਲੇ। ਪੰਜਾਬੀ ਲੇਖਕਾਂ ਅਗੇ ਏਨੀ ਅਪੀਲ ਹੈ ਕਿ ਉਹ ਪੰਜਾਬੀ ਦੀ ਸਰਲਤਾ ਨੂੰ ਤਬਾਹ ਨ ਕਰਨ ਦੂਜੀਆਂ ਬੋਲੀਆਂ ਦੇ ਓਪਰੇ, ਭਾਰੇ ਤੇ ਕੋਸ਼ਾਂ ਦੀ ਲੋੜ ਮਹਿਸੂਸ ਕਰਵਾਣ ਵਾਲੇ ਸ਼ਬਦ ਪੰਜਾਬੀ ਵਿਚ ਘਸੋੜ ਕੇ ਸੁਹਣੀ ਸਰਲ ਤੇ ਠੁੱਲ੍ਹੀ ਬੋਲੀ ਨੂੰ ਬੋਝਲ ਨਾ ਬਣਾਣ।

ਮੈਨੂੰ ਪੂਰਨ ਆਸ ਹੈ ਕਿ ਪੰਜਾਬੀ ਲੇਖਕ ਇਸ ਸਮੇਂ ਵੀ ਆਪਣੇ ਫ਼ਰਜ਼ ਨੂੰ ਪਛਾਨਣਗੇ ਅਤੇ ਇਸੇ ਵਿਚ ਹੀ ਦੇਸ਼ ਤੇ ਮਨੁੱਖਤਾ ਦਾ ਭਲਾ ਹੈ। ਇਕ ਵਾਰ ਫਿਰ ਮੈਂ ਆਪ ਸਭਨਾਂ ਦਾ ਤੇ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਪ੍ਰਬੰਧਕਾਂ ਦਾ ਧੰਨਵਾਦ ਕਰਦਾ ਹਾਂ, ਜਿਨ੍ਹਾਂ ਨੇ ਮੈਨੂੰ ਏਥੇ ਆਕੇ ਆਪ ਦੇ ਦਰਸ਼ਨ ਕਰਨ ਦਾ ਸ਼ੁਭ ਅਵਸਰ ਦਿਤਾ ਹੈ। ਧੰਨਵਾਦ।✲

# ਸਤਿਜੁਗ ਦਾ ਪਹਿਲਾ ਸੰਪਾਦਕੀ

ਪਰਚਾ ਨੰ ੧ : ੨੯ ਮਈ ੧੯੨੦ ਈ. ਮੁਤਾਬਕ : ੧੮ ਜੇਠ ੧੯੭੭ : ਜਿਲਦ ਨੰ ੧

## ਸਤਿਜੁਗ ਅਖਬਾਰ

*ਅੱਜ ਕਲ ਦੇ ਸਮੇਂ ਵਿਚ ਅਖਬਾਰਾਂ ਦੀ ਬੜੀ ਲੋੜ ਹੈ ਕਿਉਂਕਿ ਬਿਨਾਂ ਅਖਬਾਰ ਦੇ ਕੋਈ ਕੌਮ ਯਾ ਪੰਥ ਅਪਨੀਆਂ ਤਕਲੀਫਾਂ ਨੂੰ ਸਰਕਾਰ ਅਗੇ ਅਥਵਾ ਸਾਰੇ ਦੇਸ ਅਤੇ ਸਾਰੇ ਸੰਸਾਰ ਅਗੇ ਜ਼ਾਹਰ ਨਹੀ ਕਰ ਸਕਦਾ। ਜਿਸ ਕੌਮ ਦਾ ਦੁਖ ਜ਼ਾਹਰ ਨਾ ਹੋਵੇ ਉਸਦਾ ਕੋਈ ਇਲਾਜ ਨਹੀ ਕਰਦਾ ਅਤੇ ਜਿਸਦਾ ਦੁਖ ਉਹਦੇ ਅਖਬਾਰਾਂ ਦੁਆਰਾ ਪ੍ਰਗਟ ਹੋ ਜਾਵੇ ਉਸਨੂੰ ਪੈਹਲੇ ਸਰਕਾਰ ਦੂਰ ਕਰ ਦੇਂਦੀ ਹੈ ਜੇਕਰ ਨਾ ਕਰੇ ਤਾਂ ਸਾਰੇ ਦੇਸ ਦੇ ਅਖ਼ਬਾਰ ਰੌਲਾ ਪਾ ਦੇਂਦੇ ਹਨ ਅਤੇ ਹਰ ਇਕ ਮਨੁਖ ਆਪੋ ਆਪਨੀ ਥਾਂ ਤੇ ਜ਼ੋਰ ਲਾਂਦਾ ਹੈ। ਜਿਸ ਨਾਲ ਸਰਕਾਰ ਨੂੰ ਓਹ ਤਕਲੀਫ ਦੂਰ ਕਰਨੀ ਪੈਂਦੀ ਹੈ। ਜੇਕਰ ਸਰਕਾਰ ਏਹਨਾਂ ਅਖਬਾਰਾਂ ਅਤੇ ਦੇਸ ਦੇ ਲੋਕਾਂ ਦੇ ਰੌਲੇ ਦਾ ਕੁਝ ਖਿਆਲ ਨ ਕਰੇ ਤਾਂ ਦੂਜੇ ਦੇਸਾਂ ਵਾਲੇ ਸਰਕਾਰ ਨੂੰ ਸ਼ਰਮਿੰਦਾ ਅਤੇ ਥਾਂ ਥਾਂ ਤੇ ਓਸਦੀ ਬਦਨਾਮੀ ਕਰਦੇ ਹਨ ਜਿਸ ਨਾਲ ਅੱਕ ਕੇ ਓਸਨੂੰ ਅਪਨੀ ਚਾਲ ਬਦਲਨੀ ਪੈਂਦੀ ਹੈ। ਪਰ ਜਿਸਤ੍ਰਾਂ ਹਰ ਇਕ ਕੰਮ ਨੂੰ ਪੂਰਾ ਕਰਨ ਲਈ ਚੰਗੇ ਆਦਮੀਆਂ ਦੀ ਲੋੜ ਹੁੰਦੀ ਹੈ ਇਸੇ ਤਰ੍ਹਾਂ ਕੌਮਾਂ ਅਥਵਾ ਦੇਸਾਂ ਨੂੰ ਜਗਾਨ ਵਾਸਤੇ ਚੰਗੇ ਅਖਬਾਰਾਂ ਦੀ ਲੋੜ ਹੁੰਦੀ ਹੈ। ਜਿਸ ਕੌਮ ਅਥਵਾ ਦੇਸ ਦੇ ਅਖਬਾਰ ਚੰਗੇ ਹੋਨ ਉਸ ਦੇਸ ਦੇ ਦਿਨ ਚੰਗੇਂ ਹੋ ਜਾਂਦੇ ਹਨ ਅਤੇ ਇਸ ਤੋਂ ਉਲਟ ਜਿਸ ਕੌਮ ਦੇ ਅਖਬਾਰ ਰੋਟੀਆਂ ਕਾਰਣ ਪੂਰੇ ਤਾਲਵੱਤ ਅਪਨਾ ਸ੍ਵਾਰਥ ਮੁਖ ਰਖ ਕੇ ਕੌਮ ਅਤੇ ਦੇਸ ਦੀ ਨਿਗਰ ਸੇਵਾ ਨੂੰ ਭੁਲਾ ਕੇ, ਦੁਕਾਨਦਾਰੀ ਦੇ ਤ੍ਰੀਕੇ ਤੇ ਚਲਦੇ ਹਨ ਓਹ ਦੇਸ ਅਥਵਾ ਕੌਮ ਕਦੇ ਤਰਕੀ ਨਹੀ ਕਰਦੀ।*

*ਏਹ ਸਤਿਜੁਗ ਅਖਬਾਰ ਨਾਮਧਾਰੀ ਸਿਖਾਂ ਨੇ ਕੇਵਲ ਕੌਮ ਅਤੇ ਦੇਸ ਦੀ ਸੇਵਾ ਲਈ ਜਾਰੀ ਕੀਤਾ ਹੈ। ਬਪਾਰ ਸਮਝ ਕੇ ਨਫਾ ਕਮਾਨ ਦੀ ਖਾਤਰ ਨਹੀ ਕੀਤਾ। ਇਹਦਾ ਮਨਤਵ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦੇ ਵਾਕ ਅਨੁਸਾਰ ਚਲਦਾ ਹੋਇਆ ਦੀਨਾਂ, ਦੁਖੀਆਂ ਭੁਖਿਆਂ ਨੰਗਿਆਂ ਦੀ ਸੇਵਾ ਅਤੇ ਸਹਾਇਤਾ ਕਰਦਾ ਹੋਇਆ ਕਲਜੁਗ ਵਿਚ ਸਤਿਜੁਗ ਲਾਨ ਦਾ ਜਤਨ ਕਰਨਾ ਹੋਵੇਗਾ।*

*ਸੰਸਾਰ ਦੀਆਂ ਵਡੀਆਂ ਤੋਂ ਵਡੀਆਂ ਅਤੇ ਬਰੀਕ ਤੋਂ ਬਰੀਕ ਖਬਰਾਂ ਆਮ ਲੋਕਾਂ ਨੂੰ ਪੁਚਾਵੇਗਾ।*

*ਥਾਂ ਥਾਂ ਤੇ ਪਾਠਸ਼ਾਲਾ ਖੋਹਲ ਕੇ ਛੋਟੇ ਵਡੇ ਸਭ ਨੂੰ ਵਿਦਿਆ ਪੜ੍ਹਾ ਕੇ ਦੇਸ ਵਿਚੋਂ ਅਗਿਆਨ ਅੰਧੇਰ ਨੂੰ ਦੂਰ ਕਰੇਗਾ।*

*ਪੰਥ ਅਤੇ ਦੇਸ ਦੇ ਹਰ ਇਕ ਮਨੁੱਖ ਨੂੰ ਗਿਆਨੀ ਬਣਾ ਕੇ ਅਪਨੇ ਹਕ ਲੈਣ ਲਈ ਤਿਆਰ ਕਰੇਗਾ। ਪੰਥ ਅਥਵਾ ਦੇਸ ਦੇ ਲੋਕਾਂ ਦੇ ਦਿਲਾਂ ਦਾ ਹਾਲ ਸਰਕਾਰ ਅਗੇ ਸਾਫ਼ ਸਾਫ਼ ਜ਼ਾਹਰ ਕਰੇਗਾ ਅਤੇ ਪਰਜਾ ਦੀਆਂ ਤਕਲੀਫਾਂ ਅਥਵਾ ਲੋੜਾਂ ਨੂੰ ਚੰਗੀ ਤਰ੍ਹਾਂ ਕੇ ਖੋਲ੍ਹ ਕੇ ਦਸੇਗਾ। ।*

*ਸਰਕਾਰੀ ਹਾਕਮਾਂ ਨੂੰ ਅਯੋਗ ਕੰਮਾਂ ਤੋਂ ਟੋਕੇਗਾ ਅਤੇ ਬੇਅਦਲੀ ਨੂੰ ਰੋਕਣ ਦਾ ਸਿਰੋਂ ਪਰੇ ਹੋ ਕੇ ਜਤਨ ਕਰੇਗਾ। ਏਸ ਤਰਾਂ ਪ੍ਰਜਾ ਤੇ ਰਾਜਾ ਵਿਚ ਮੇਲ ਕਰਾਨ ਅਤੇ ਪ੍ਰੇਮ ਵਧਾਨ ਦਾ ਯਤਨ ਅਪਨੇ ਦੇਸ ਨੂੰ ਅਜ਼ਾਦ ਕਰਾਨ ਲਈ ਅਥਵਾ ਸ੍ਵਰਾਜ (ਅਪਣਾ ਰਾਜ) ਦੁਵਾਨ ਦਾ ਲਕ ਬੰਨ ਕੇ ਜਤਨ ਕਰੇਗਾ ਅਤੇ ਦੇਸ ਵਾਸੀਆਂ ਦੇ ਦੁਖ ਵਿਚ ਦੁਖ ਅਤੇ ਸੁਖ ਵਿਚ ਸੁਖ ਮਨੇਂਗਾ।*

***-ਨਿਰੰਕਾਰ ਸਿੰਘ ਚੇਤਨ***

## ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਵਤਾਰ ਧਾਰਨ ਦੀ ਵਧਾਈ

**੧੭ ਮਘਰ ੧੯੭੭ ਬਿ. -੧ ਦਸੰਬਰ ੧੯੨੦ ਈ. ਦੇ ਸਤਿਜੁਗ ਵਿੱਚ ਹੇਠ ਲਿਖੇ ਅਨੁਸਾਰ ਛਪੀ**

# ਵਧਾਈ ! ਵਧਾਈ !! ਵਧਾਈ !!!

**ਸਤਿਗੁਰੂ ਰਾਮ ਸਿੰਘ ਜੀ ਦੀ ਕ੍ਰਿਪਾ ਨਾਲ ਸ੍ਰੀ ਮਾਨ ਮਹਾਰਾਜ ਪ੍ਰਤਾਬ ਸਿੰਘ ਜੀ ਦੇ ਗ੍ਰਿਹਿ ਵਿਖੇ ੭-੮ ਮੱਘਰ ੧੯੭੭ ਵਿ: ਦੀ ਵਿਚਕਾਰਲੀ ਰਾਤ ਨੂੰ ਸਾਹਿਬਜ਼ਾਦੇ ਨੇ ਜਨਮ ਲਿਆ, ਇਸ ਲਈ ਅਸੀਂ ਮਹਾਰਾਜ ਜੀ ਅਤੇ ਸਮੂਹ ਖ਼ਾਲਸਾ ਪੰਥ ਪ੍ਰਤੀ ਬਹੁਤ ਬਹੁਤ ਵਧਾਈ ਦਿੰਦੇ ਹਾਂ।**



# ਹਿੱਸਾ ਪਹਿਲਾ

## ਸਤਿਜੁਗ ਦੇ ਅੱਸੀ ਸਾਲਾ ਇਤਿਹਾਸ ਬਾਰੇ ਜਾਣਕਾਰੀ ਭਰਪੂਰ ਲੇਖ

## ਯਾਦਾਂ ਦੇ ਝਰੋਖੇ 'ਚੋਂ

# ਸਤਿਜੁਗ ਦੇ ਅੱਸੀ ਸਾਲ

**ਪ੍ਰੀਤਮ ਸਿੰਘ ਪੰਛੀ**

ਸਤਿਜੁਗ ਸਪਤਾਹਿਕ ਅਖਬਾਰ ਦਾ ਪ੍ਰਕਾਸ਼ਨ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਤੇ ਮਹਾਰਾਜ ਗੁਰਦਿਆਲ ਸਿੰਘ ਜੀ ਦੀਆਂ ਕੋਸ਼ਿਸ਼ਾਂ ਨਾਲ ੧੯੨੦ ਵਿਚ ਸ਼ੁਰੂ ਹੋਇਆ। ਇਹ ਦੇਸ਼ ਦੀ ਆਜ਼ਾਦੀ ਲਈ ਸੰਘਰਸ਼ ਦਾ ਦੌਰ ਸੀ ਅਤੇ ਨਾਮਧਾਰੀਆਂ ਦਾ ਇਸ ਸੰਘਰਸ਼ ਵਿਚ ਮਹਾਨ ਯੋਗਦਾਨ ਸੀ। ਅੰਗਰੇਜ਼ ਸਰਕਾਰ ਦੀਆਂ ਸਖਤੀਆਂ ਦਾ ਸਭ ਤੋਂ ਵੱਧ ਸ਼ਿਕਾਰ ਹੋਇਆ ਨਾਮਧਾਰੀ ਪੰਥ ਪੁਨਰ ਜਾਗ੍ਰਿਤੀ ਦਾ ਹਿਰਾਵਲ ਦਸਤਾ ਬਣ ਗਿਆ ਸੀ।

ਮਹਾਰਾਜ ਗੁਰਦਿਆਲ ਸਿੰਘ ਜੀ ਨੂੰ ਆਪਣੇ ਬਚਪਨ ਵਿਚ ਭੈਣੀ ਸਾਹਿਬ ਬਰੂਹਾਂ ਤੇ ਬੈਠੀ ਪੁਲਿਸ ਦੀਆਂ ਪਾਬੰਦੀਆਂ ਅਤੇ ਸਖਤੀਆਂ ਦਾ ਪਤਾ ਸੀ, ਜਿਸ ਨੇ ਉਹਨਾਂ ਦੇ ਦਿਲ ਅੰਦਰ ਦੇਸ਼ ਕੌਮ ਲਈ ਇਕ ਡੂੰਘੇ ਆਹਿਸਾਸ ਦੇ ਬੀਜ ਬੋ ਦਿਤੇ ਸਨ ਅਤੇ ਉਹਨਾਂ ਨੇ ਆਪਣਾ ਨਿਸ਼ਾਨਾ ਮਿੱਥ ਲਿਆ ਸੀ।

ਮਹਾਰਾਜ ਗੁਰਦਿਆਲ ਸਿੰਘ ਜੀ ਨੇ ਨਾਮਧਾਰੀ ਪੰਥ ਦੇ ਪ੍ਰਚਾਰ ਲਈ ਇਕ ਮੰਚ ਦੀ ਲੋੜ ਨੂੰ ਸ਼ਿੱਦਤ ਨਾਲ ਮਹਿਸੂਸ ਕੀਤਾ ਅਤੇ ਇਸ ਦੀ ਲੋੜ ਨੂੰ ਪੂਰਾ ਕਰਨ ਲਈ ਇਕ ਅਖਬਾਰ ਚਾਹੀਦਾ ਸੀ। ਉਹਨਾਂ ਦੀ ਇਸੇ ਭਾਵਨਾ ਨੇ ਸਤਿਜੁਗ ਸਪਤਾਹਿਕ ਨੂੰ ਜਨਮ ਦਿਤਾ ਅਤੇ ਵਰਨਾਂ ਦੇ ਹੋਲੇ ਵਿਚ ਸਤਿਜੁਗ ਦਾ ਪਹਿਲਾ ਅੰਕ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਜਾ ਮੱਥਾ ਟੇਕਿਆ ਅਤੇ ਉਹਨਾਂ ਦਾ ਅਸ਼ੀਰਵਾਦ ਪ੍ਰਾਪਤ ਕੀਤਾ।

ਮਹਾਰਾਜ ਗੁਰਦਿਆਲ ਸਿੰਘ ਜੀ ਦਾ ਦੂਜਾ ਨਿਸ਼ਾਨਾ ਸ੍ਰੀ ਭੈਣੀ ਸਾਹਿਬ ਤੋਂ ਪੁਲਿਸ ਦੀ ਚੌਂਕੀ ਹਟਾਉਣਾ ਸੀ। ਇਸ ਮੰਗ ਨੂੰ ਲੈ ਕੇ ਸਤਿਜੁਗ ਵਿੱਚ ਤਾਂ ਲਿਖਿਆਂ ਜਾਣ ਲੱਗਾ ਹੀ ਸੀ, ਨਾਲ ਹੀ ਮਹਾਰਾਜ ਗੁਰਦਿਆਲ ਸਿੰਘ, ਜੋ ਅੰਗਰੇਜ਼ੀ ਭਾਸ਼ਾ ਦੇ ਚੰਗੇ ਗਿਆਤਾ ਸਨ, ਨੇ ਅੰਗਰੇਜ਼ੀ ਦੇ ਅਖਬਾਰ 'ਟ੍ਰਿਬਿਊਨ' ਵਿਚ ਧੂੰਆਂਧਾਰ ਲੇਖ ਲਿਖਣੇ ਸ਼ੁਰੂ ਕਰ ਦਿਤੇ ਅਤੇ ਮਹਾਤਮਾ ਗਾਂਧੀ ਵਰਗੇ ਨੇਤਾਵਾਂ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਤੇ ਧਿਆਨ ਇਧਰ ਖਿਚਿਆ।

ਅਖੀਰ ਮਹਾਰਾਜ ਗੁਰਦਿਆਲ ਸਿੰਘ ਅਤੇ ਸਤਿਜੁਗ ਦੇ ਪ੍ਰਯਤਨਾਂ ਦਾ ਨਤੀਜਾ ਇਹ ਹੋਇਆ ਕਿ ਅੰਗ੍ਰੇਜ਼ ਸਰਕਾਰ ਨੂੰ ਪੰਜਾਹ ਸਾਲਾਂ ਬਾਦ ਸ੍ਰੀ ਭੈਣੀ ਸਾਹਿਬ ਗੁਰਦੁਆਰੇ ਤੋਂ ਪੁਲਿਸ ਦੀ ਚੌਂਕੀ ਹਟਾਉਣੀ ਪੈ ਗਈ। ਇਹਨਾਂ ਅਣਥੱਕ ਕੋਸ਼ਿਸ਼ਾਂ ਦਾ ਮੁੱਲ ਮਹਾਰਾਜ ਗੁਰਦਿਆਲ ਸਿੰਘ ਜੀ ਨੂੰ ਆਪਣੀ ਸਿਹਤ ਵਜੋਂ ਤਾਰਨਾ ਪਿਆ। ਨਾਮਧਾਰੀ ਪੰਥ ਦੇ ਪ੍ਰਚਾਰ, ਪ੍ਰਸਾਰ ਲਈ ਉਨ੍ਹਾਂ ਦੀਆਂ ਹੋਰ ਬਹੁਤ ਯੋਜਨਾਵਾਂ ਸਨ ਪਰ ਸਿਹਤ ਦੇ ਪੱਖੋਂ ਉਹ ਹਾਰ ਗਏ ਅਤੇ ਸੱਚਖੰਡ ਜਾ ਬਿਰਾਜੇ।

ਉਸ ਤੋਂ ਬਾਦ ਸਤਿਜੁਗ ਦੀ ਵਾਗਡੋਰ ਨਾਮਧਾਰੀ ਪੰਥ ਦੇ ਕਈ ਮਹਾਰਥੀ ਸੰਭਾਲਦੇ ਰਹੇ ਅਤੇ ਸਤਿਜੁਗ ਅਪਣੇ ਨਿਸ਼ਾਨੇ ਦੀ ਸੇਧੇ ਤੁਰਦਾ ਅੰਗਰੇਜ਼ ਸਰਕਾਰ ਦੀ ਕਰੋਪੀ ਦਾ ਸ਼ਿਕਾਰ ਹੁੰਦਾ ਰਿਹਾ। ਸੰਤ ਨਿਧਾਨ ਸਿੰਘ ਆਲਮ, ਨਿਰੰਕਾਰ ਸਿੰਘ ਚੇਤਨ, ਭਗਵਾਨ ਸਿੰਘ ਦਾਸ, ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ, ਅਤੇ ਸੰਤ ਇੰਦਰ ਸਿੰਘ ਚਕ੍ਰਵਰਤੀ ਦਾ ਸਤਿਜੁਗ ਦੀ ਸੰਪਾਦਨਾ ਅਤੇ ਪ੍ਰਬੰਧ ਵਿਚ ਯੋਗਦਾਨ ਰਿਹਾ।

ਬਾਅਦ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਸਤਿਜੁਗ ਅਖਬਾਰ ਨੂੰ ਸ੍ਰੀ ਭੈਣੀ ਸਾਹਿਬ ਲੈ ਗਏ, ਜਿਥੇ ਅਪਣੇ ਪ੍ਰੈਸ ਤੋਂ ਇਸਦਾ ਪ੍ਰਕਾਸ਼ਨ ਹੋਣ ਲੱਗਿਆ। ਅਸੀਂ ਉਦੋਂ ਨਾਮਧਾਰੀ ਮਹਾਂ ਵਿਦਿਆਲਾ ਦੇ ਵਿਦਿਆਰਥੀ ਸਾਂ। ਸਾਨੂੰ ਕੁਝ ਵਿਦਿਆਰਥੀਆਂ ਨੂੰ ਪੜਣ ਲਿਖਨ ਦੀ ਚੇਟਕ ਸਤਿਜੁਗ ਤੋਂ ਹੀ ਲੱਗੀ। ਇਹ ਵਿਦਆਰਥੀ ਸਨ:- ਪੰਡਿਤ ਰਜਿੰਦਰ ਸਿੰਘ, ਗਿਆਨੀ ਬਲਵੰਤ ਸਿੰਘ, ਗੁਰਦਿਆਲ ਸਿੰਘ, ਪ੍ਰੀਤਮ ਸਿੰਘ ਕਵੀ ਅਤੇ ਪ੍ਰੀਤਮ ਸਿੰਘ ਪੰਛੀ। ਉਦੋਂ ਸਤਿਜੁਗ ਦੇ ਚੀਫ ਐਡੀਟਰ ਸੰਤ ਇੰਦਰ ਸਿੰਘ ਚਕ੍ਰਵਰਤੀ ਸਨ ਅਤੇ ਮਾਸਟਰ ਬਲਵੰਤ ਸਿੰਘ ਪ੍ਰਿੰਟਰ ਅਤੇ ਪਬਲਿਸ਼ਰ।

ਸਤਿਜੁਗ ਦੇ ਬੇਮਿਸਾਲ ਬਸੰਤ ਅੰਕਾਂ ਦਾ ਸਿਲਸਿਲਾ ਸ਼ੁਰੂ ਹੋਇਆ। ਜਿਸ ਦਾ ਸ਼ਰੇਅ ਸੰਤ ਇੰਦਰ ਸਿੰਘ ਚਕ੍ਰਵਰਤੀ ਨੂੰ ਜਾਂਦਾ ਸੀ। ਇਹਨਾਂ ਬਸੰਤ ਅੰਕਾਂ ਦੀ ਇਕ ਵਿਸ਼ੇਸ਼ਤਾ ਇਹ ਸੀ ਕਿ ਇਹ ਅੰਕ ਸਾਰੀਆਂ ਸਿੱਖ ਸੰਪਰਦਾਵਾਂ ਦੇ ਮੁਖੀਆਂ ਅਤੇ ਦੇਸ ਦੇ ਵੱਡੇ ਵੱਡੇ ਨੇਤਾਵਾਂ ਦੇ ਲੇਖਾਂ ਨਾਲ ਸ਼ਿੰਗਾਰੇ ਹੁੰਦੇ ਸਨ।

ਅਸੀਂ ਜਦੋਂ ਕੱਦ ਕੱਢਣ ਲੱਗੇ ਤਾਂ ਗੁਰਦਿਆਲ ਸਿੰਘ, ਪ੍ਰੀਤਮ ਸਿੰਘ ਕਵੀ ਅਤੇ ਪ੍ਰੀਤਮ ਸਿੰਘ ਪੰਛੀ ਸਤਿਜੁਗ ਦੇ ਸੰਯੁਕਤ ਸੰਪਾਦਕ ਬਣਾ ਦਿਤੇ ਗਏ। ਸਾਡੇ ਲਈ ਇਸ ਖੇਤਰ ਵਿਚ ਇਕ ਵੱਡੀ ਛਲਾਂਗ ਸੀ, ਜੋ ਅੱਗੇ ਚਲ ਕੇ ਮੇਰੇ ਲਈ ਵਰਦਾਨ ਸਾਬਿਤ ਹੋਈ। ਮੇਰੇ ਦੂਜੇ ਸਾਥੀ ਉਮਰ ਵਿਚ ਮੇਰੇ ਨਾਲੋਂ ਵੱਡੇ ਸਨ ਪਰ ਮੇਰੀ ਉਮਰ ਅਜੇ ਸਿਰਫ ਪੰਦਰਾਂ ਸਾਲ ਸੀ। ਇਸ ਸੰਪਾਦਕੀ ਨੇ ਸਾਨੂੰ ਬੜੀ ਲਿਫਟ ਦਿੱਤੀ। ਗੁਰਦਿਆਲ ਸਿੰਘ ਤਾਂ ਇਸ ਖੇਤਰ ਨੂੰ ਛੱਡ ਗਏ ਪਰ ਵਿਸ਼ਵਾਸ ਪਾਤਰ ਹੋਣ ਕਰਕੇ ਉਮਰ ਭਰ ਸਤਿਜੁਗ ਦੇ ਪ੍ਰਿੰਟਰ ਪਬਲਿਸ਼ਰ ਰਹੇ। ਮੈਂ ਤੇ ਪ੍ਰੀਤਮ ਸਿੰਘ ਕਵੀ ਇਸ ਖੇਤਰ ਵਿਚ ਜੰਮੇ ਰਹੇ।

ਸਤਿਜੁਗ ਨੂੰ ਕਈ ਉਤਰਾਅ-ਚੜ੍ਹਾਅ ਦੇਖਣੇ ਪਏ। ਪਿਛਲੀ ਜ਼ਮਾਨਤ ਜ਼ਬਤ ਕਰਕੇ ਨਵੀਂ ਜ਼ਮਾਨਤ ਮੰਗੀ ਜਾਂਦੀ ਰਹੀ। ਇਕ ਵਾਰ ਦੇ ਸਤਿਜੁਗ ਦੇ ਬਸੰਤ ਅੰਕ ਵਿਚ ਸੰਤ ਇੰਦਰ ਸਿੰਘ ਚਕ੍ਰਵਰਤੀ ਦੇ ਲੇਖ 'ਅਪੂਰਵ ਬਲੀਦਾਨ' ਲਈ ਪੰਜ ਹਜ਼ਾਰ ਦੀ ਜਮਾਨਤ ਮੰਗ ਲਈ ਗਈ।

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਤਿਜੁਗ ਦੇ ਸਿਰ ਤੇ ਹੱਥ ਸੀ, ਇਸ ਲਈ ਇਹ ਅਪਣੇ ਰਸਤੇ ਤੋਂ ਜਰਾ ਜ਼ੀ ਇਧਰ ਉਧਰ ਨਹੀਂ ਹੋਇਆ। ਨਿਰੰਤਰ ਗਤੀਸ਼ੀਲ ਰੋਹਾ। ਕੁਝ ਗੈਰ ਨਾਮਧਾਰੀ ਪੱਤਰਕਾਰ ਵੀ ਸਤਿਜੁਗ ਨਾਲ ਜੁੜੇ ਰਹੇ ਅਤੇ ਉਹ ਅਪਣਾ ਭਰਪੂਰ ਯੋਗਦਾਨ ਦੇਂਦੇ ਰਹੇ। ਪੰਜਾਬੀ ਦੇ ਪ੍ਰਸਿੱਧ ਕਵੀ ਅਤੇ ਪੱਤਰਕਾਰ ਸ੍. ਅਵਤਾਰ ਸਿੰਘ ਆਜ਼ਾਦ, ਸ੍. ਨੌਰੰਗ ਸਿੰਘ ਤਾਂਘੀ ਅਤੇ ਉਦਾਸੀ ਸੰਤ ਸ਼ਰਧਾਨੰਦ ਵੀ ਸੰਪਾਦਕੀ ਦਾ ਫਰਜ਼ ਨਿਭਾਉਂਦੇ ਰਹੇ। ਸ੍. ਅਵਤਾਰ ਸਿੰਘ ਅਬਜ਼ਾਦ ਕਾਫੀ ਅਰਸਾ ਅੰਮ੍ਰਿਤਸਰ ਅਤੇ ਲਾਹੌਰ ਤੋਂ ਸਤਿਜੁਗ ਲਈ ਪ੍ਰਕਾਸ਼ਨ ਸਮੱਗਰੀ ਭੇਜ ਕੇ ਅਪਣਾ ਸਹਿਯੋਗ ਦਿੰਦੇ ਰਹੇ।

ਇਕ ਸਮਾਂ ਅਜਿਹਾ ਆਇਆ ਕਿ ਅਸੀਂ ਸਾਰੇ ਖਿੰਡ ਪੁੰਡ ਗਏ। ਗੁਰਦਿਆਲ ਸਿੰਘ ਅਪਣੇ ਭਰਾਵਾਂ ਨਾਲ ਟਰਾਂਸਪੋਰਟਰ ਬਣ ਗਿਆ। ਪ੍ਰੀਤਮ ਸਿੰਘ ਕਵੀ ਵਿਆਹ ਰਚਾ ਕੇ ਪਿੰਡ ਜਾ ਬੈਠਾ ਅਤੇ ਮੈਂ ਨਵੇਂ ਰਾਹ ਭਾਲਣ ਦਾ ਚਕ੍ਰਵਰਤੀ ਬਣ ਗਿਆ।

ਫਿਰ ਪਤਾ ਨਹੀਂ ਕਿਵੇਂ, ਭੈਣੀ ਸਾਹਿਬ ਦੀ ਧਰਤੀ ਦਾ ਮੋਹ ਜਾਗ ਪਿਆ ਅਤੇ ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹਜ਼ੂਰ ਜਾ ਪੇਸ਼ ਹੋਇਆ। ਮੈਂ ਵਾਲ ਕਟਵਾ ਲਏ ਹੋਏ ਸਨ ਅਤੇ ਮੈਂ ਸੋਚਦਾ ਸਾਂ, ਮੈਨੂੰ ਕੋਈ ਸਖਤ ਸਜ਼ਾ ਸੁਣਾਈ ਜਾਏਗੀ, ਪਰ ਇਸ ਲਈ ਵੀ ਮੈਂ ਅਪਣਾ ਮਨ ਬਣਾ ਲਿਆ ਹੋਇਆ ਸੀ।

ਆਖਰ ਪੇਸ਼ੀ ਹੋਈ। ਬਾਗ ਵਾਲੀ ਕੋਠੀ ਬੁਲਾਕੇ ਮੈਨੂੰ ਸਜ਼ਾ ਸੁਣਾ ਦਿੱਤੀ ਗਈ। ਉਦਾਸੀ ਸੰਤ ਸ਼ਰਧਾਨੰਦ ਹਰਦਵਾਰ ਚਲੇ ਗਏ ਸਨ ਅਤੇ ਸਤਿਜੁਗ ਦੀ ਸੰਪਾਦਕੀ ਦਾ ਆਸਣ ਖਾਲੀ ਪਿਆ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੈਨੂੰ ਉਸ ਆਸਣ ਤੇ ਬੈਠਾ ਕੇ ਮੇਰੀ ਪੱਗ ਲੁਹਾਈ ਅਤੇ ਮੇਰੀ ਫੋਟੋ ਖਿਚਵਾਕੇ ਰੱਖ ਲਈ। ਮੈਂ ਸਮਝ ਗਿਆ ਅੱਗੇ ਚਲਕੇ ਮੈਨੂੰ ਫੋਟੋ ਦਿਖਾਉਂਦਿਆਂ ਕਿਹਾ ਜਾਵੇਗਾ-ਐਹ ਵੇਖ ਅਪਣੀ ਕਰਤੂਤ ਜਦੋਂ ਤੂੰ ਅਪਣੀ ਸ਼ਕਲ ਵਿਗਾੜ ਕੇ ਮੋਨ ਘੋਨ ਹੋ ਗਿਆ ਸੀ।

ਸੰਪਾਦਕੀ ਚੱਲ ਨਿਕਲੀ। ਉਦੋਂ ਸਾਧਨਾਂ ਦਾ ਭਾਵੇਂ ਅਭਾਵ ਸੀ, ਪਰ ਫਿਰ ਵੀ ਸਤਿਜੁਗ ਬਾਰਾਂ ਪੰਨਿਆਂ ਦਾ ਛਪਦਾ ਸੀ, ਜੋ ਬਾਦ ਵਿਚ ਬਾਰਾਂ ਤੋਂ ਚਾਰ ਪੰਨਿਆਂ ਵਿਚ ਸੁੰਗੜ ਕੇ ਰਹਿ ਗਿਆ ਸੀ।

੧੯੪੪ ਵਿਚ ਮੈਂ ਸਤਿਜੁਗ ਦੀ ਸੰਪਾਦਕੀ ਸੰਭਾਲੀ ਸੀ, ਉਦੋਂ ਦੇਸ਼ ਦੀ ਆਜ਼ਾਦੀ ਦੀ ਲੜਾਈ ਅਪਣੀ ਸਿਖਰ ਤੇ ਸੀ। ਸਾਡੇ ਵੱਡੇ ਰਾਸ਼ਟਰੀ ਨੇਤਾ ਜੇਲ੍ਹਾਂ ਵਿਚ ਬੰਦ ਸਨ। ਨੇਵੀ ਦੀ ਬਗਾਵਤ ਨੇ ਅੰਗਰੇਜ਼ ਸਰਕਾਰ ਨੂੰ ਚੁਣੌਤੀ ਦਿੱਤੀ ਸੀ। ਉਹ ਸਮਝਣ ਲੱਗ ਪਈ ਸੀ, ਹੁਣ ਉਹ ਜਿਆਦਾ ਦੇਰ ਹਿੰਦੁਸਤਾਨ ਨੂੰ ਗੁਲਾਮ ਨਹੀਂ ਰੱਖ ਸਕੇਗੀ। ਹਿੰਦੁਸਤਾਨ ਦਾ ਵਾਇਸਰਾਏ ਉਦੋਂ ਲਾਰਡ ਵੇਵਲ ਸੀ। ਉਸਨੇ ਹਿੰਦੁਸਤਾਨ ਦੀਆਂ ਸਾਰੀਆਂ ਸਿਆਸੀ ਪਾਰਟੀਆਂ ਨਾਲ ਵਿਚਾਰਾਂ ਕਰਨ ਲਈ ਸ਼ਿਮਲਾ ਕਾਨਫਰੰਸ ਬੁਲਾਈ। ਕਾਂਗਰਸ ਦੇ ਸਾਰੇ ਵੱਡੇ ਨੇਤਾ ਜੇਲ੍ਹਾਂ ਤੋਂ ਰਿਹਾ ਕਰ ਦਿਤੇ

ਗਏ ਅਤੇ ਸ਼ਿਮਲਾ ਸਾਰੀਆਂ ਪਾਰਟੀਆਂ ਦੇ ਨੇਤਾਵਾਂ ਦੀ ਛਾਉਣੀ ਬਣ ਗਿਆ।



ਇਹੋ ਮੌਕਾ ਸੀ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਪੰਡਤ ਜਵਾਹਰ ਨਾਲ ਨਹਿਰੂ ਦੀ ਸਬੱਬੀ ਮੁਲਾਕਾਤ ਹੋ ਗਈ ਸੀ ਅਤੇ ਇਕ ਇਤਿਹਾਸਕ ਤੱਥ ਬਣ ਗਈ ਸੀ। ਪੰਡਤ ਨਹਿਰੂ ਵਾਇਸਰਾਇ ਭਵਨ ਦੀ ਮੀਟਿੰਗ ਤੋਂ ਵਾਪਸ ਅਪਣੇ ਹੋਟਲ ਪੈਦਲ ਜਾ ਰਹੇ ਸਨ। ਅਚਾਨਕ ਮੀਂਹ ਆ ਗਿਆ। ਨੇੜੇ ਹੀ ਉਹ ਕੋਠੀ ਸੀ ਜਿਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਠਹਿਰੇ ਹੋਏ ਸਨ। ਪੰਡਿਤ ਨਹਿਰੂ ਨੂੰ ਮੀਂਹ ਵਿਚ ਵੇਖ ਕੇ ਉਨ੍ਹਾਂ ਨੇ ਸੇਵਕ ਰਤਨ ਸਿੰਘ ਨੂੰ ਪੰਡਿਤ ਨਹਿਰੂ ਨੂੰ ਬੁਲਾਉਣ ਲਈ ਭੇਜਿਆ। ਉਹ ਆ ਗਏ ਅਤੇ ਵਰਾਂਡੇ ਵਿਚ ਕੁਰਸੀਆਂ ਲੱਗ ਗਈਆਂ। ਪੰਡਿਤ ਨਹਿਰੂ ਨੇ ਕਿਹਾ "ਸਾਰੀਆਂ ਪਾਰਟੀਆਂ ਅਪਣੀਆਂ ਮੰਗਾਂ ਪੇਸ਼ ਕਰ ਰਹੀਆਂ ਸਨ, ਆਪ ਵੀ ਕੁਝ ਮੰਗ ਲਓ।"

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸੰਖੇਪ ਜਿਹਾ ਜਵਾਬ ਅੱਗੇ ਚਲਕੇ ਇਤਿਹਾਸਕ ਤੱਥ ਬਣ ਗਿਆ। ਆਪ ਨੇ ਕਿਹਾ " ਅਸੀਂ ਤਾਂ ਦੇਸ਼ ਦੀ ਆਜ਼ਾਦੀ ਮੰਗਦੇ ਰਹੇ ਹਾਂ, ਇਸ ਮਕਸਦ ਲਈ ਹਮੇਸ਼ਾ ਤੁਹਾਡਾ ਸਾਥ ਦਿਤਾ ਹੈ ਅਤੇ ਦਿੰਦੇ ਰਹਾਂਗੇ।"

ਉਸਤੋਂ ਬਾਅਦ ਸਤਿਗੁਰੂ ਪ੍ਰਤਾਪ ਸਿੰਘ ਜੀ ਸ਼ਿਮਲਾ ਤੋਂ ਆ ਗਏ। ਮੈਂ ਆਪਣੇ ਇਕ ਦੋਸਤ ਗਿਆਨੀ ਅਜਮੇਰ ਸਿੰਘ ਲੋਹਗੜ ਨਾਲ ਸ਼ਿਮਲਾ ਕਾਨਫਰੰਸ ਦੇਖਣ ਦੇ ਖਿਆਲ ਨਾਲ ਸ਼ਿਮਲੇ ਚਲਿਆ ਗਿਆ। ਵਾਪਸੀ ਤੇ ਸਤਿਜੁਗ ਲਈ ਇਕ ਲੰਮੀ ਰਿਪੋਰਟ ਲਿਖੀ ਜੋ ਸਤਿਜੁਗ ਵਿਚ ਪ੍ਰਕਾਸ਼ਿਤ ਹੋਈ ਅਤੇ ਜਿਸ ਨੇ ਮੇਰੀ ਪੱਤਰਕਾਰੀ ਦਾ ਮੁੱਢ ਬੰਨ ਦਿੱਤਾ।

ਮੇਰੇ ਸੰਪਾਦਕੀ ਕਾਲ ਵਿਚ ਸਭ ਤੋਂ ਵੱਡੀ ਉਪਲਬਧੀ ਸੀ ਸਤਿਜੁਗ ਦੇ ਦੋ 'ਸੰਤ ਅੰਕ'। ਇਹਨਾਂ ਅੰਕਾਂ ਦੇ ਮੁੱਖ ਸੰਪਾਦਕ ਸੰਤ ਇੰਦਰ ਸਿੰਘ ਚਕ੍ਰਵਰਤੀ ਸਨ ਅਤੇ ਮੈਂ ਸਹਾਇਕ ਸੰਪਾਦਕ ਸਾਂ। ਅਸੀਂ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਦੇ ਬਹੁਤ ਸਾਰੇ ਸੰਤਾਂ ਨੂੰ ਢੂੰਢ ਕੱਢਿਆ ਅਤੇ ਉਨ੍ਹਾਂ ਦੇ ਜੀਵਨ ਦੀਆਂ ਝਲਕੀਆਂ ਨੂੰ ਕਲਮ ਬੱਧ ਕੀਤਾ।

ਸੰਤ ਅੰਕਾਂ ਦੀ ਤਿਆਰੀ ਲਈ ਸਾਡਾ ਡੇਰਾ ਸ੍ਰੀ ਭੈਣੀ ਸਾਹਿਬ ਦੇ ਗੱਦੀ ਵਾਲੇ ਚੁਬਾਰੇ ਵਿਚ ਲੁਆ ਦਿੱਤਾ ਗਿਆ ਸੀ। ਜਗਤ ਮਾਤਾ, ਮਾਤਾ ਜੀਵਨ ਕੌਰ ਜੀ ਨੇ ਕਹਿ ਦਿੱਤਾ ਸੀ 'ਚਕ੍ਰਵਰਤੀਆ, ਏਥੇ ਇਕਾਂਤ ਵਿਚ ਬੈਠ ਕੇ ਲਿਖੋ ਅਤੇ ਪ੍ਰਸ਼ਾਦੇ ਪਾਣੀ ਵੱਲੋਂ ਨਿਸਚਿੰਤ ਰਹੋ। ਉਸ ਦਾ ਪ੍ਰਬੰਧ ਮੈਂ ਕਰਾਂਗੀ।"

ਇਸ ਤਰ੍ਹਾਂ ਇਹ ਦੋ ਸੰਤ ਅੰਕ ਪ੍ਰਵਾਨ ਚੜੇ, ਜੋ ਅੱਜ ਉਪਲਬਧ ਨਹੀ ਹਨ। ਇਹਨਾਂ ਅੰਕਾਂ ਦਾ ਪੁਨਰ ਪ੍ਰਕਾਸ਼ਨ ਬਹੁਤ ਜਰੂਰੀ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜਦੋਂ ਭੈਣੀ ਸਾਹਿਬ ਨਿਵਾਸ ਹੁੰਦਾ ਤਾਂ ਸ਼ਾਮ ਦੇ ਦੀਵਾਨ ਵਿਚ ਉਹ ਕਾਦਰਾਵਦੀ ਸੰਤ ਧਿਆਨ ਸਿੰਘ ਜੀ ਦੇ ਗ੍ਰੰਥ 'ਸ੍ਰੀ ਸਤਿਗੁਰੂ ਬਿਲਾਸ' ਦੀ ਕਥਾ ਕਰਦੇ ਸਨ। ਮੈਨੂੰ ਕਥਾ ਦਾ ਸਾਰ ਸਤਿਜੁਗ ਲਈ ਲਿਖਣ ਦਾ ਹੁਕਮ ਹੁੰਦਾ ਸੀ।

ਕਥਾ ਹੋ ਰਹੀ ਹੈ-

***ਸਿਖੀ ਗੁਰ ਹਰਿ ਰਾਮ ਰਾਖੀ ਹਿੰਦ ਗੁਬਿੰਦ ਗੁਰ।***
***ਟੂਟੀ ਗਾਂਢਣ ਕਾਮ ਜਿਨੌਂ ਨਮੋਂ ਗੁਰ ਹਰੀ ਹਰਿ।***

ਸਾਮ੍ਹਣੇ ਰਾਗੀ ਸਿੰਘਾਂ ਕੋਲ ਬੈਠੇ ਇਕ ਮਸਤਾਨੇ ਅੰਦਰ ਕੋਈ ਹਰਕਤ ਹੁੰਦੀ ਹੈ। ਉਹ ਕਲਾਬਾਜ਼ੀ ਖਾ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਆਸਣ 'ਤੇ ਜਾ ਡਿਗਦਾ ਹੈ। ਫਿਰ ਅਪਣੇ ਖਿਲਰੇ ਵਾਲਾਂ ਨੂੰ ਸਮੇਟਦਾ ਰਾਗੀ ਸਿੰਘਾਂ ਕੋਲ ਜਾ ਬੈਠਦਾ ਹੈ।

ਕਥਾ ਹੋ ਰਹੀ ਹੈ:-

*ਇਸ ਬਿਧ ਭੈਣੀ ਸਾਹਿਬ ਮੇਂ ਸਤਿਗੁਰ ਕਰ ਹੈਂ ਕੇਲ*
*ਵਾਲੀ ਮਾਲੀ ਬਾਗ ਕੇ ਪੰਥ ਗੁਲਾਬ ਰਵੇਲ।*

ਮਸਤਾਨਾ ਫਿਰ ਹਰਕਤ ਵਿਚ ਆਉਂਦਾ ਹੈ। ਇਸ ਵਾਰ ਮਸਤਾਨੇ ਦੀਆਂ ਲੱਤਾਂ ਸਿੱਧੀਆਂ ਮੇਰੇ ਮੂੰਹ ਤੇ ਪੈਂਦੀਆਂ ਹਨ ਅਤੇ ਮੇਰੀ ਕਲਮ ਦਵਾਤ ਅਤੇ ਕਾਗਜ਼ ਮਸਤਾਨੇ ਦੀਆਂ ਲੱਤਾਂ ਖਾ ਕੇ ਖਿੰਡ-ਪੁੰਡ ਜਾਂਦੇ ਹਨ।

ਮੈਂ ਸੰਭਲਦਾ ਹਾਂ। ਸਤਿਗੁਰੂ ਜੀ ਮੁਸਕਰਾ ਕੇ ਬਚਨ ਕਰਦੇ ਹਨ ਮਸਤਾਨਿਆਂ ਦੀਆਂ ਲੱਤਾਂ ਤੇਰੇ ਲਈ ਵਰਦਾਨ ਹਨ। ਇਨ੍ਹਾਂ ਨੇ ਤੈਨੂੰ ਲਿਖਾਰੀ ਬਣਾਉਣਾ ਹੈ। ਫਿਰ ਇਹ ਸਿਲਸਿਲਾ ਹਰ ਰੋਜ਼ ਦਾ ਹੋ ਜਾਂਦਾ ਹੈ ਅਤੇ ਮਸਤਾਨਿਆਂ ਦੀਆਂ ਲੱਤਾ ਖਾ ਖਾ ਕੇ ਮੇਰੀ ਕਲਮ ਪ੍ਰਵਾਨ ਚੜਣ ਲੱਗੀ।

ਇਹ ਸਭ ਚਲ ਰਿਹਾ ਸੀ ਕਿ ਅਚਾਨਕ ਵਿਚਾਲੇ ਕੋਈ ਕੌੜ ਵੇਲ ਆ ਗਈ, ਜਿਸ ਕਰਕੇ ਮੈਨੂੰ ਸਤਿਜੁਗ ਦੀ ਸੰਪਾਦਕੀ ਛੱਡਣੀ ਪੈ ਗਈ। ਮੈਂ ਮਾਸਟਰ ਨਿਹਾਲ ਸਿੰਘ ਜੀ ਨੂੰ ਸਤਿਜੁਗ ਦੀ ਸੰਪਾਦਕੀ ਸੌਂਪ ਕੇ ਲਾਹੌਰ ਚਲਿਆ ਗਿਆ, ਜਿਥੇ ਪੰਜਾਬੀ ਦਾ ਇਕ ਸਪਤਾਹਿਕ ਅਖਬਾਰ ਮੇਰੀ ਸੰਪਾਦਕੀ ਦਾ ਮੁੰਤਜ਼ਿਰ ਸੀ।

ਇਸ ਸਭ ਦੇ ਬਾਵਜੂਦ ਸਤਿਜੁਗ ਨਾਲ ਸੰਪਰਕ ਬਣਿਆ ਰਿਹਾ। ਦੂਰ ਜਾ ਕੇ ਵੀ ਸਤਿਜੁਗ ਲਈ ਲਿਖਦਾ ਰਿਹਾ।

ਧਰਮਿਕ, ਸਮਾਜਿਕ, ਅਤੇ ਪੰਜਾਬੀ ਸਾਹਿਤ ਦੇ ਖੇਤਰ ਵਿਚ ਸਤਿਜੁਗ ਦਾ ਜੋ ਯੋਗਦਾਨ ਰਿਹਾ ਹੈ, ਉਸ ਨੂੰ ਭੁਲਾਇਆ ਨਹੀਂ ਜਾ ਸਕਦਾ ਅਤੇ ਆਉਣ ਵਾਲੀਆਂ ਪੀੜ੍ਹੀਆਂ ਲਈ ਇਹ ਇਕ ਅਜਿਹੀ ਧਰੋਹਰ ਹੈ ਜੋ ਹਮੇਸ਼ਾਂ ਭਵਿਖ ਵਿਚ ਉਹਨਾਂ ਦੀ ਪਥ-ਪ੍ਰਦਰਸ਼ਕ ਬਣਕੇ ਰਾਹ ਰੁਸ਼ਨਾਉਂਦੀ ਰਹੇਗੀ।

❋

# ਸਤਿਜੁਗ ਅਖ਼ਬਾਰ ਦਾ ਸ਼ੁਰੂ ਹੋਣਾ

ਜਸਵਿੰਦਰ ਸਿੰਘ

ਖ਼ਬਰਾਂ ਨੂੰ ਲੋਕਾਂ ਤੱਕ ਲਿਖਤੀ ਰੂਪ ਵਿਚ ਪੁਚਾਉਣਾ ਪੱਤਰਕਾਰੀ ਅਖਵਾਉਂਦੀ ਹੈ। ਇਹ ਖ਼ਬਰਾਂ ਭਾਵੇਂ ਧਾਰਮਿਕ ਹੋਣ, ਸਿਆਸੀ ਹੋਣ ਅਥਵਾ ਬੁੱਧੀਜੀਵੀਆਂ ਦੇ ਵਿਚਾਰ ਅਤੇ ਵਿਸ਼ਲੇਸ਼ਣ ਹੋਣ ਜਾਂ ਸਮਾਜ ਦੀਆਂ ਆਮ ਖ਼ਬਰਾਂ, ਸੂਚਨਾਵਾਂ, ਆਮ ਲੋਕਾਂ ਤੱਕ ਇਨ੍ਹਾਂ ਸਭ ਦੀ ਜਾਣਕਾਰੀ ਪੁਚਾਉਣਾ ਅਖ਼ਬਾਰ ਦਾ ਕੰਮ ਹੈ, ਪੱਤਰਕਾਰੀ ਹੈ।

ਭਾਰਤ ਵਿਚ ਪੱਤਰਕਾਰੀ ਦਾ ਇਤਿਹਾਸ ਬਹੁਤਾ ਪੁਰਾਣਾ ਨਹੀਂ ਹੈ, ਅੰਗ੍ਰੇਜ਼ਾਂ ਦੇ ਆਉਣ ਤੋਂ ਬਾਅਦ ਹੀ ਇਸ ਦੀ ਸ਼ੁਰੂਆਤ ਹੋਈ ਸੀ। ਜਿਉਂ ਜਿਉਂ ਸਮੇਂ ਨੇ ਵਿਕਾਸ ਕੀਤਾ, ਛਾਪਣ ਦੇ ਸਾਧਨ, ਮਸ਼ੀਨਾਂ ਅਤੇ ਟਾਈਪ, ਸੌਖਿਆਂ ਮੁਹੱਈਆਂ ਹੁੰਦੇ ਗਏ, ਲੋਕ ਜਾਗਰੂਕ ਹੁੰਦੇ ਗਏ, ਪੱਤਰਕਾਰੀ ਦਾ ਵਿਕਾਸ ਹੁੰਦਾ ਗਿਆ। ਭਾਰਤ ਵਿਚ ਸਭ ਤੋਂ ਪਹਿਲਾ ਸਮਾਚਾਰ ਪੱਤਰ ੧੭੮੦ ਈ. ਵਿਚ ਕਲਕੱਤੇ ਤੋਂ ਸ਼ੁਰੂ ਹੋਇਆ। ਇਸ ਦਾ ਨਾਂ ਸੀ 'ਬੰਗਾਲ ਗਜ਼ਟ' ਅਥਵਾ ਕਲੱਕਤਾ ਜਨਰਲ ਐਡਵਰਟਾਈਜ਼ਰ ਜੋ ਛੋਟੇ ਜਿਹੇ ਆਕਾਰ ਦੇ ਦੋ ਸਫਿਆਂ ਦਾ ਹੁੰਦਾ ਸੀ ਅਤੇ ਇਹ ਅਖਬਾਰ ਅੰਗ੍ਰੇਜ਼ਾਂ ਦੇ ਭਾਈਚਾਰੇ ਲਈ ਸਮਾਚਾਰ ਦੇਂਦਾ ਸੀ। ਇਸ ਨੂੰ ਕੱਢਣ ਵਾਲਾ ਇਕ ਅੰਗ੍ਰੇਜ ਜੇਮਜ਼ ਆਗਸਟਸ ਸੀ। ਇਸ ਤਰ੍ਹਾਂ ਭਾਰਤ ਵਿਚ ਪੱਤਰਕਾਰੀ ਦਾ ਯੁਗ ਸ਼ੁਰੂ ਹੋਇਆ। ਇਸ ਤੋਂ ਛੇਤੀ ਹੀ ਮਗਰੋਂ 'ਇੰਡੀਆ ਗਜ਼ਟ' ਅਤੇ ਪਹਿਲਾ ਹਿੰਦੁਸਤਾਨੀ ਅਖਬਾਰ ੧੮੧੬ ਈ. ਵਿਚ 'ਬੰਗਾਲ ਗਜ਼ਟ' ਸ਼ੁਰੂ ਹੋਇਆ ਜਿਸ ਨੂੰ ਕੱਢਣ ਵਾਲਾ ਸੀ ਇਕ ਸਕੂਲ ਅਧਿਆਪਕ ਸੀ ਗੰਗਾਧਰ ਭੱਟਾਚਾਰੀਆ।

ਮੈਂ ਆਪਣੇ ਇਸ ਲੇਖ ਵਿਚ ਕੇਵਲ ਉਹਨਾਂ ਹਾਲਾਤਾਂ ਦਾ ਜ਼ਿਕਰ ਕਰਾਂਗਾ ਜਿਨ੍ਹਾਂ ਸਦਕਾ ਨਾਮਧਾਰੀ ਸਮਾਜ ਦਾ ਅਖ਼ਬਾਰ ਸਤਿਜੁਗ ੧੯੨੦ ਈ. ਵਿਚ ਸ਼ੁਰੂ ਹੋਇਆ। 'ਸਤਿਜੁਗ' ਦੇ ਸ਼ੁਰੂ ਹੋਣ ਤੋਂ ਪਹਿਲਾਂ ਦੇ ਹਾਲਾਤਾਂ ਅਤੇ ਪੰਜਾਬ ਵਿਚ ਪੱਤਰਕਾਰੀ ਦੇ ਵਿਕਾਸ ਬਾਰੇ ਵੀ ਸੰਖ਼ੇਪ ਵਿਚ ਜ਼ਿਕਰ ਕਰਾਂਗਾ। ਇਸ ਦੇ ਨਾਲ ਹੀ ਥੋੜ੍ਹੀ ਜੇਹੀ ਉਸ ਹਾਲਾਤ ਦਾ ਜ਼ਿਕਰ ਵੀ ਕਰਾਂਗਾ ਜਿਸ ਨੂੰ ਲੈ ਕੇ 'ਸਤਿਜੁਗ' ਜਾਰੀ ਹੋਇਆ ਸੀ ਅਤੇ ਬਾਅਦ ਵਿਚ ਇਸ ਪਰਚੇ ਨੇ ਉਸ ਤੇ ਪਹਿਰਾ ਦਿੱਤਾ। ਇੰਞ ਮੇਰਾ ਇਹ ਲੇਖ ਪੰਜਾਬ ਵਿਚ ਪੱਤਰਕਾਰੀ ਸ਼ੁਰੂ ਹੋਣ ਤੋਂ ਲੈ ਕੇ ਵੀਹਵੀਂ ਸਦੀ ਦੇ ਦੂਸਰੇ ਦਹਾਕੇ ਤੱਕ ਹੀ ਸੀਮਤ ਰਹੇਗਾ।

ਸਤਿਜੁਗ ਕਿਓਂ ਸ਼ੁਰੂ ਹੋਇਆ ? ਉਹ ਕਿਹੜੀਆਂ ਪਰਸਥਿਤੀਆਂ ਸਨ ਜਿਨ੍ਹਾਂ ਸਦਕਾ ਨਾਮਧਾਰੀ ਸਮਾਜ ਨੂੰ ਅਖਬਾਰ ਜਾਰੀ ਕਰਨ ਲਈ ਉੱਦਮ ਕਰਨਾ ਪਿਆ ? ਉਸ ਵਕਤ ਦੇ ਹਾਲਾਤ ਕੀ ਸਨ, ਇਹਨਾਂ ਸਾਰਿਆਂ ਬਾਰੇ ਚਰਚਾ ਕਰਨ ਤੋਂ ਪਹਿਲਾਂ ਮੈਂ ਸਤਿਜੁਗ ਦੇ ਪਹਿਲੇ ਪਰਚੇ ਬਾਰੇ ਗੱਲ ਸ਼ੁਰੂ ਕਰਾਂਗਾਂ।

'ਸਤਿਜੁਗ' ਅਖ਼ਬਾਰ ਦਾ ਪਹਿਲਾ ਅੰਕ ੧੯੭੬ ਬਿਕ੍ਰਮੀ (੧੯੨੦) ਦੇ ਹੋਲੇ ਤੇ ਜਾਰੀ ਹੋਇਆ। ਹੋਲਾ ਵਰਨੀਂ ਸੀ। ਤਰਨ ਸਿੰਘ 'ਵਹਿਮੀ' ਅਨੁਸਾਰ "ਮਹਾਰਾਜ ਗੁਰਦਿਆਲ ਸਿੰਘ ਜੀ ਇਸ ਹੋਲੇ ਤੇ ਲਾਹੌਰੋਂ ਸਤਿਜੁਗ ਅਖ਼ਬਾਰ ਨਿਰੰਕਾਰ ਸਿੰਘ 'ਚੇਤਨ' ਅਤੇ ਸੰਤ ਮੰਗਲ ਸਿੰਘ ਫਤੂਹੀ ਚੱਕੀਆ ਦੀ ਸਲਾਹ, ਮਦਦ ਨਾਲ ਛਾਪ ਲੈ ਗਏ। ਨਿਰੰਕਾਰ ਸਿੰਘ ਤੇ ਲਿਖਦਾ ਹੀ ਸੀ। ਮਹਾਰਾਜ ਜੀ ਮੇਲੇ ਵਿਚ ਹੋਕਾ ਭੀ ਦਵਾਇਆ ਤੇ ਪ੍ਰਚਾਰ ਭੀ ਕਹਿ ਕਰਾਇਆ ਸਭ ਨਾਮਧਾਰੀ ਸਤਿਜੁਗ ਦੇ ਗਾਹਕ ਬਣ ਪੜ੍ਹਨ ਤੇ ਆਪਣੇ ਇਤਿਹਾਸ ਦਾ ਪਤਾ ਕਰਨ। ਸਤਿਜੁਗ ਸੱਤੀਂ ਦਿਨੀ ਛਾਪਣ ਦਾ ਮਤਾ ਮੇਲੇ ਤੇ ਪਾਸ ਹੋਇਆ, ਸਤਿਗੁਰੂ ਜੀ ਤੇ ਮੁਖੀਆਂ ਦੀ ਸਲਾਹ ਨਾਲ।"

੨੬ ਮਈ ੧੯੨੦ ਈ., ਦੇ ਸਤਿਜੁਗ ਅਖਬਾਰ ਵਿਚ ਪੰਨਾਂ ੮ ਤੇ ਇਸ ਦੇ ਸੰਪਾਦਕ ਨਿਰੰਕਾਰ ਸਿੰਘ 'ਚੇਤਨ' ਨਾਮਧਾਰੀ ਸਮਾਜ ਦੀ ਇਸ ਵਿਸ਼ੇਸ਼ ਅਤੇ ਮਹੱਤਵਪੂਰਨ ਘਟਨਾ, ਅਰਥਾਤ ਸਤਿਜੁਗ ਅਖਬਾਰ ਸ਼ੁਰੂ ਹੋਣ ਦੇ ਕਾਰਨ 'ਸਤਿਜੁਗ ਅਖ਼ਬਾਰ' ਸੁਰਖੀ ਹੇਠ ਲਿਖਦੇ ਹਨ- 'ਅਜਕਲ




ਦੇ ਸਮੇਂ ਵਿਚ ਅਖ਼ਬਾਰਾਂ ਦੀ ਬੜੀ ਲੋੜ ਹੈ ਕਿਉਂਕਿ ਬਿਨਾਂ ਅਖ਼ਬਾਰ ਦੇ ਕੋਈ ਕੌਮ ਯਾ ਪੰਥ ਆਪਣੀਆਂ ਤਕਲੀਫ਼ਾਂ ਨੂੰ ਸਰਕਾਰ ਅੱਗੇ ਅਥਵਾ ਸਾਰੇ ਦੇਸ਼ ਅਤੇ ਸਾਰੇ ਸੰਸਾਰ ਅਗੇ ਜ਼ਾਹਰ ਨਹੀਂ ਕਰ ਸਕਦਾ। ਜਿਸ ਕੌਮ ਦਾ ਦੁੱਖ ਜਾਹਰ ਨਾ ਹੋਵੇ, ਉਸਦਾ ਕੋਈ ਇਲਾਜ ਨਹੀਂ ਕਰਦਾ ਅਤੇ ਜਿਸਦਾ ਦੁਖ ਉਹਦੇ ਅਖ਼ਬਾਰਾਂ ਦੁਆਰਾ ਪ੍ਰਗਟ ਹੋ ਜਾਵੇ, ਉਸਨੂੰ ਪਹਿਲੇ ਸਰਕਾਰ ਦੂਰ ਕਰ ਦਿੰਦੀ ਹੈ। ਜੇਕਰ ਨਾ ਕਰੇ ਤਾਂ ਸਾਰੇ ਦੇਸ਼ ਦੇ ਅਖ਼ਬਾਰ ਰੌਲਾ ਪਾ ਦਿੰਦੇ ਹਨ ਅਤੇ ਹਰ ਇਕ ਮਨੁੱਖ ਆਪੋ ਆਪਣੀ ਥਾਂ ਤੇ ਜ਼ੋਰ ਲਾਂਦਾ ਹੈ ਜਿਸ ਨਾਲ ਸਰਕਾਰ ਨੂੰ ਉਹ ਤਕਲੀਫ ਦੂਰ ਕਰਨੀ ਪੈਂਦੀ ਹੈ। ਜੇਕਰ ਸਰਕਾਰ ਏਹਨਾਂ ਅਖ਼ਬਾਰਾਂ ਅਤੇ ਦੇਸ਼ ਦੇ ਲੋਕਾਂ ਦੇ ਰੌਲੇ ਦਾ ਕੁਝ ਖਿਆਲ ਨਾ ਕਰੇ ਤਾਂ ਦੂਜੇ ਦੇਸ਼ਾਂ ਵਾਲੇ ਸਰਕਾਰ ਨੂੰ ਸ਼ਰਮਿੰਦਾ ਅਤੇ ਥਾਂ-ਥਾਂ ਤੇ ਓਸਦੀ ਬਦਨਾਮੀ ਕਰਦੇ ਹਨ ਜਿਸ ਨਾਲ ਅੱਕ ਕੇ ਉਸਨੂੰ ਆਪਣੀ ਚਾਲ ਬਦਲਨੀ ਪੈਂਦੀ ਹੈ।..... ਜਿਸ ਕੌਮ ਅਥਵਾ ਦੇਸ਼ ਦੇ ਅਖ਼ਬਾਰ ਚੰਗੇ ਹੈਨ, ਉਸ ਦੇਸ਼ ਦੇ ਦਿਨ ਚੰਗੇ ਹੋ ਜਾਂਦੇ ਹਨ ਅਤੇ ਇਸ ਤੋਂ ਉਲਟ ਜਿਸ ਕੌਮ ਦੇ ਅਖਬਾਰ ਰੋਟੀਆਂ ਕਾਰਨ ਪੂਰੇ ਤਾਲ ਵੱਤ ਅਪਨਾ ਸ੍ਵਾਰਥ ਮੁਖ ਰੱਖਕੇ ਕੌਮ ਅਤੇ ਦੇਸ਼ ਦੀ ਨਿੱਗਰ ਸੇਵਾ ਨੂੰ ਭੁਲਾਕੇ, ਦੁਕਾਨਦਾਰੀ ਦੇ ਤ੍ਰੀਕੇ ਤੇ ਚਲਦੇ ਹਨ, ਓਹ ਦੇਸ਼ ਅਥਵਾ ਕੌਮ ਕਦੇ ਤਰੱਕੀ ਨਹੀਂ ਕਰਦੀ।"

ਏਸੇ ਲੇਖ ਦੇ ਅਗੇ ਚਲਕੇ ਸਤਿਜੁਗ ਅਖ਼ਬਾਰ ਦੇ ਮੰਤਵ ਨੂੰ ਜਾਹਰ ਕਰਦੇ ਹੋਏ ਸੰਪਾਦਕ ਨਿਰੰਕਾਰ ਸਿੰਘ 'ਚੇਤਨ' ਲਿਖਦੇ ਹਨ-''ਇਹਦਾ ਮੰਤਵ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦੇ ਵਾਕ ਅਨੁਸਾਰ ਚਲਦਾ ਹੋਇਆ ਦੀਨਾਂ, ਦੁਖੀਆਂ, ਭੁੱਖਿਆਂ, ਨੰਗਿਆਂ ਦੀ ਸੇਵਾ ਅਤੇ ਸਹਾਇਤਾ ਕਰਦਾ ਹੋਇਆ ਕਲਜੁਗ ਵਿਚ ਸਤਿਜੁਗ ਲਾਣ ਦਾ ਜਤਨ ਕਰਨਾ ਹੋਵੇਗਾ।.... ਪੰਥ ਅਥਵਾ ਦੇਸ ਦੇ ਲੋਕਾਂ ਦੇ ਦਿਲਾਂ ਦਾ ਹਾਲ ਸਰਕਾਰ ਅਗੇ ਸਾਫ਼ ਸਾਫ਼ ਜ਼ਾਹਰ ਕਰੇਗਾ ਅਤੇ ਪਰਜਾ ਦੀਆਂ ਤਕਲੀਫਾਂ ਅਥਵਾ ਲੋੜਾਂ ਨੂੰ ਚੰਗੀ ਤਰ੍ਹਾਂ ਖੋਲ੍ਹ ਕੇ ਦਸੇਗਾ। ਸਰਕਾਰੀ ਹਾਕਮਾਂ ਨੂੰ ਅਯੋਗ ਕੰਮਾਂ ਤੋਂ ਟੋਕੇਗਾ ਅਤੇ ਬੇਅਦਲੀਆਂ ਨੂੰ ਰੋਕਣ ਦਾ ਸਿਰੋਂ ਪਰੇ ਹੋਕੇ ਜਤਨ ਕਰੇਗ। ਏਸ ਤਰ੍ਹਾਂ ਪ੍ਰਜਾ ਤੇ ਰਾਜਾ ਵਿਚ ਮੇਲ ਕਰਾਣ ਅਤੇ ਪ੍ਰੇਮ ਵਧਾਣ ਦਾ ਯਤਨ, ਅਪਣੇ ਦੇਸ ਨੂੰ ਅਜ਼ਾਦ ਕਰਾਨ ਲਈ ਅਥਵਾ ਸ੍ਵਰਾਜ (ਅਪਣਾ ਰਾਜ) ਦੁਵਾਣ ਦਾ ਲਕ ਬੰਨ ਕੇ ਜਤਨ ਕਰੇਗਾ ਅਤੇ ਦੇਸ਼ ਵਾਸੀਆਂ ਦੇ ਦੁੱਖ ਵਿਚ ਦੁੱਖ ਅਤੇ ਸੁਖ ਵਿਚ ਸੁਖ ਮੰਨੇਗਾ।"

ਇਹਨਾਂ ਆਦਰਸ਼ਾਂ, ਵਿਚਾਰਾਂ ਅਤੇ ਮਨੋਰਥਾਂ ਨੂੰ ਲੈ ਕੇ ਨਾਮਧਾਰੀ ਸਮਾਜ ਦਾ ਅਖ਼ਬਾਰ 'ਸਤਿਜੁਗ' ਸ਼ੁਰੂ ਹੋਇਆ ਜੋ ਅਨੇਕਾਂ ਔਕੜਾਂ ਸਹਾਰਦਾ ਹੋਇਆ ਵੀ ਮੰਜਿਲਾਂ ਤੈ ਕਰਦਾ ਅਜ ਤੀਕ ਚਲਿਆ ਆਉਂਦਾ ਹੈ। ਇਝ ਵੀ ਅਸੀਂ ਕਹਿ ਸਕਦੇ ਹਾਂ ਕਿ ੧੯੨੦ ਈ. ਨੂੰ ਜਾਰੀ ਹੋਇਆ ਇਹ ਅਖ਼ਬਾਰ ਹੁਣ ਸਭ ਤੋਂ ਪੁਰਾਣੇ ਚਲੇ ਆਉਂਦੇ ਕੁਝ ਕੁ ਅਖਬਾਰਾਂ ਚੋਂ ਇਕ ਹੈ। ਹੈ ਨਾ ਇਹ ਵੱਡੇ ਗੌਰਵ ਦੀ ਗੱਲ।

ਅਖ਼ਬਾਰ ਸਤਿਜੁਗ ਬਾਰੇ ਹੋਰ ਵਿਚਾਰਾਂ ਕਰਨ ਤੋਂ ਪਹਿਲਾਂ ਇਹ ਵੇਖਣਾ ਵੀ ਜਰੂਰੀ ਹੋ ਜਾਂਦਾ ਹੈ ਕਿ ਇਸ ਦੇ ਸ਼ੁਰੂ ਹੋਣ ਵੇਲੇ ਹੋਰਨਾਂ ਅਖ਼ਬਾਰਾਂ ਦੀ ਸਥਿੱਤੀ ਕੀ ਸੀ ? ਪੰਜਾਬ ਵਿਚ ਅਖਬਾਰ ਕਦੋਂ ਸ਼ੁਰੂ ਹੋਏ ਅਤੇ ਉਹਨਾਂ ਦਾ ਨਜ਼ਰੀਆ ਕੀ ਸੀ? ਦੂਸਰੇ ਢੰਗ ਨਾਲ ਇਹ ਕਹਿ ਸਕਦੇ ਹਾਂ ਕਿ ਪੰਜਾਬ ਵਿਚ ਪੱਤਰਕਾਰੀ ਦੀਆਂ ਪੂਰਵ ਪਰਸਥਿਤੀਆਂ ਕੀ ਅਤੇ ਕੈਸੀਆਂ ਸਨ? ਇਸ ਵਿਚਾਰ ਬਾਰੇ ਪਹਿਲਾਂ ਅਸੀਂ ਸੰਖੇਪ ਝਾਤ ਮਾਰਾਂਗੇ।

ਪੰਜਾਬ ਵਿਚ ਪਹਿਲਾ ਅਖ਼ਬਾਰ ੧੮੬੭ ਈ. ਵਿਚ 'ਅਖਬਾਰ ਸ੍ਰੀ ਦਰਬਾਰ ਸਾਹਿਬ' ਸ਼ੁਰੂ ਹੋਇਆ। ਇਸ ਅਖ਼ਬਾਰ ਦੀ ਲਿੱਪੀ ਤਾਂ ਗੁਰਮੁਖੀ ਸੀ ਪਰ ਭਾਸ਼ਾ ਹਿੰਦੀ ਅਤੇ ਬ੍ਰਜ, ਰਲਵੀਂ। ਅਖ਼ਬਾਰ ਸ੍ਰੀ ਦਰਬਾਰ ਸਾਹਿਬ ਪੱਥਰ ਦੇ ਛਾਪੇ ਤੇ ਨਿਕਲਦਾ ਸੀ ਅਤੇ ਇਸ ਨੂੰ ਸ਼ੁਰੂ ਕਰਨ ਵਾਲੇ ਸਨ ਮੁਨਸ਼ੀ ਨਰਾਇਣ ਅਤੇ ਫਿਰਾਇਆ ਲਾਲ। ਇਸ ਤੋਂ ਬਾਅਦ ਸ਼ਿਮਲੇ ਤੋਂ ੧੮੭੨ ਈ. ਵਿਚ 'ਸਿਵਲ ਐਂਡ ਮਿਲਟਰੀ ਗਜ਼ਟ ਜਾਰੀ ਹੋਇਆ। ੧੮੭੫ ਈ ਵਿਚ 'ਸਟੇਟਸਮੈਨ' ਨਿਕਲਨਾ ਸ਼ੁਰੂ ਹੋਇਆ ਅਤੇ ੧੮੭੮ ਈ. ਵਿਚ ਸ੍. ਦਿਆਲ ਸਿੰਘ ਮਜੀਠੀਏ ਦੇ ਉੱਦਮ ਨਾਲ 'ਟ੍ਰਿਬਿਊਨ' ਸ਼ੁਰੂ ਹੋਇਆ। ਲੇਕਿਨ ਪੰਜਾਬੀ ਦਾ ਪਹਿਲਾ ਅਖ਼ਬਾਰ ਪ੍ਰੋ. ਗੁਰਮੁਖ ਸਿੰਘ ਨੇ ੧੮੮੦ ਈ. ਵਿਚ 'ਗੁਰਮੁਖੀ' ਸ਼ੁਰੂ ਕੀਤਾ ਜੋ ਲਗਪਗ ਅੱਠ ਸਾਲ ਚਲਦਾ ਰਿਹਾ। ਇਹ ਪ੍ਰੋ.ਗੁਰਮੁਖ ਸਿੰਘ ਕੱਟਰ ਸਿੰਘ ਸਭੀਏ ਸਨ ਅਤੇ ਅੰਗ੍ਰੇਜ਼ਾਂ ਦੇ ਵਫਾਦਾਰ ਵੀ।

ਪੰਜਾਬ ਵਿਚ ਪੱਤਰਕਾਰੀ ਦੇ ਇਤਿਹਾਸ ਵਿਚ ੧੮੬੭ ਤੋਂ ੧੮੮੦ ਈ. ਤੱਕ ਦੇ ਸਮੇਂ ਨੂੰ 'ਮੁੱਢਲਾ ਸਮਾਂ' ਮੰਨਿਆ ਜਾਂਦਾ ਹੈ। ਗਿਆਨੀ ਕੁਲਦੀਪ ਸਿੰਘ 'ਪਤਰਕਾਰੀ' ਪੁਸਤਕ ਵਿਚ ਲਿਖਦੇ ਹਨ-''ਪੰਜਾਬੀ ਪੱਤਰਕਾਰੀ ਦਾ ਮੁਢਲਾ ਸਮਾਂ ੧੮੬੭ ਤੋਂ ੧੮੮੦ ਈ. ਤੱਕ ਦਾ ਹੈ। ਇਸ ਸਮੇਂ ਪੱਥਰ ਦੇ ਛਾਪੇ ਰਾਹੀਂ ਹੀ ਛਪਾਈ ਹੁੰਦੀ ਸੀ। ਮੁਢਲੇ ਅਖ਼ਬਾਰਾਂ ਦਾ ਆਸ਼ਾ ਧਰਮ ਦਾ ਪ੍ਰਚਾਰ ਸੀ। ਰਾਜ ਭਗਤੀ ਜਾਂ

ਸਰਕਾਰ ਪ੍ਰਸਤੀ ਵੀ ਇਨ੍ਹਾਂ ਦਾ ਇਕ ਗੁਣ ਸੀ।" ਇਸੇ ਤਰਾਂ ੧੮੮੦ ਤੋਂ ੧੯੦੦ ਈ. ਤਕ ੨੦ ਸਾਲ ਦੇ ਸਮੇਂ ਵਿਚ ੧੨ ਸਪਤਾਹਕ ਅਤੇ ੨੦ ਮਾਸਕ ਪੱਤਰ ਸ਼ੁਰੂ ਹੋਏ ਜਿਨ੍ਹਾਂ ਚੋਂ ਵਰਨਣ ਯੋਗ ਨਾਂ ਸਨ-ਖ਼ਾਲਸਾ ਸਮਾਚਾਰ, ਗੁਰਮਤਿ ਪ੍ਰਕਾਸ਼, ਸਿੰਘ ਸਭਾ ਗਜ਼ਟ, ਖ਼ਾਲਸਾ ਅਖ਼ਬਾਰ, ਸੁਧਾਰ ਪਤ੍ਰਕਾ, ਨਿਰਗੁਣਿਆਰਾ, ਅਮਰ ਪਤ੍ਰਕਾ ਅਤੇ ਖਾਲਸਾ ਨੌਜਵਾਨ ਬਹਾਦਰ। ਬਹੁਤੇ ਅਖ਼ਬਾਰ ਥੋੜਾ ਸਮਾਂ ਚਲਕੇ ਹੀ ਬੰਦ ਹੋ ਗਏ ਪਰ 'ਖਾਲਸਾ ਸਮਾਚਾਰ' ਸਪਤਾਹਕ (੧੮੯੦ ਈ.) ਅਤੇ 'ਨਿਰਗੁਣਿਆਰਾ' ਮਾਸਕ (੧੮੯੨ ਈ.) ਹੀ ਲਗਾਤਾਰ ਚਲਦੇ ਆਏ।

ਇਸੇ ਤਰ੍ਹਾਂ ਅਗਲੇ ਵੀਹ ਸਾਲ, ਅਰਥਾਤ ੧੯੦੦ ਤੋਂ੧੯੨੦ ਈ. ਤੱਕ ਦੇ ਸਮੇਂ ਨੂੰ "ਜਾਗ੍ਰਤੀ ਦਾ ਸਮਾਂ" 'ਕਿਹਾ ਜਾਂਦਾ ਹੈ। ਜਾਗ੍ਰਤੀ ਦੇ ਇਹਨਾਂ ੨੦ ਸਾਲਾਂ ਦੇ ਸਮੇ ਦੌਰਾਨ ੧੮ ਸਪਤਾਹਕ, ੩ ਪੰਦਰਾਂ ਰੋਜ਼ਾ, ੪੨ ਮਾਸਕ ਪੱਤਰ ਅਤੇ ਇਕ ਤ੍ਰੈਮਾਸਕ ਪਤਰ (ਫੁਲਵਾੜੀ) ਸ਼ੁਰੂ ਹੋਏ। ਇਹਨਾਂ ਵਿਚੋਂ ਖਾਲਸਾ ਸੇਵਕ, ਅੰਮ੍ਰਿਤਸਰ ਪਤ੍ਰਕਾ, ਪੰਥ ਮਿੱਤਰ, ਸੱਚਾ ਢੰਡੋਰਾ, ਬੀਰ, ਸ਼ਹੀਦ ਆਦਿ ਅਖ਼ਬਾਰ ਚਲਕੇ ਛੇਤੀ ਹੀ ਬੰਦ ਹੋ ਗਏ ਪਰ 'ਦੂਖ ਨਿਵਾਰਨ' ਅਗੇ ਤੀਕ ਚਲਦਾ ਆਇਆ। ਇਸ ਤੋਂ ਅਗਲੇ ਸਮੇਂ, ਅਰਥਾਤ ੧੯੨੦ ਤੋਂ ੧੯੩੫ ਈ. ਤੱਕ ਦੇ ਸਮੇਂ ਵਿਚ ਪੰਜਾਬੀ ਦੇ ੨੩ ਅਖ਼ਬਾਰ ਚਾਲੂ ਹੋਏ। 'ਅਕਾਲੀ' ਅਖ਼ਬਾਰ ਲਗਪਗ ਸਤਿਜੁਗ ਦਾ ਹਾਣੀ ਹੀ ਸੀ ਜੋ ਮਈ ੧੯੨੦ ਈ. ਨੂੰ ਸ਼ੁਰੂ ਹੋਇਆ। ਸਮੇਂ ਦੇ ਹਾਲਾਤ ਕਾਰਨ ਇਸ ਦਾ ਨਾਂ 'ਅਕਾਲੀ ਤੇ ਪ੍ਰਦੇਸੀ' ਵੀ ਹੋ ਗਿਆ ਸੀ। ਕੌਮੀ ਦਰਦ, ਸਿੱਖ ਸੇਵਕ, ਖ਼ਾਲਸਾ ਸੇਵਕ, ਜਥੇਦਾਰ, ਪ੍ਰੀਤਮ, ਫਤਹਿ ਆਦਿ ਬਹੁਤ ਸਾਰੇ ਅਖ਼ਬਾਰ ਨਿਕਲਣੇ ਸ਼ੁਰੂ ਹੋਏ। ਕਿਉਂਕਿ ਇਹ ਸਮਾਂ ਮੇਰੇ ਨਿਰਧਾਰਤ ਲੇਖ ਦੇ ਖੇਤਰ ਤੋਂ ਬਾਹਰ ਦਾ ਹੈ, ਇਸ ਕਰਕੇ ਮੈਂ ਇਸ ਪਖ ਨੂੰ ਏਥੇ ਹੀ ਸੀਮਤ ਕਰਦਾ ਹਾਂ। ਅਸੀਂ ਦੇਖਦੇ ਹਾਂ ਕਿ ੧੯੨੦ ਈ. ਤੱਕ ਕਾਫੀ ਅਖਬਾਰ ਨਿਕਲਨੇ ਸ਼ੁਰੂ ਹੋ ਚੁੱਕੇ ਸਨ ਜਦੋਂ ਸਤਿਜੁਗ ਅਖਬਾਰ ਹੋਂਦ ਵਿੱਚ ਆਇਆ।

ਹੁਣ ਸਵਾਲ ਇਹ ਬਣਦਾ ਹੈ ਕਿ ਉਹ ਕਿਹੜੇ ਹਾਲਾਤ ਅਥਵਾ ਕਾਰਨ ਸਨ ਜਿਨ੍ਹਾਂ ਕਰਕੇ ਨਾਮਧਾਰੀ ਸਮਾਜ ਨੂੰ ਅਪਣਾ ਅਖ਼ਬਾਰ ਕੱਢਣ ਦੀ ਲੋੜ ਪਈ। ਕਿਹੜੇ ਹਾਲਾਤਾਂ ਤੋਂ ਮਜਬੂਰ ਹੋਕੇ 'ਸਤਿਜੁਗ' ਅਖ਼ਬਾਰ ਜਾਰੀ ਹੋਇਆ ਅਤੇ ਜਿਨ੍ਹਾਂ ਮਨੋਰਥਾਂ ਨੂੰ ਲੈ ਕੇ ਸਤਿਜੁਗ ਸ਼ੁਰੂ ਹੋਇਆ ਸੀ, ਉਹਨਾਂ ਤੇ ਕਿੰਨੀ ਕੁ ਪਹਿਰੇਦਾਰੀ ਦੇਣ ਵਿਚ ਸਮਰੱਥ ਹੋਇਆ।

ਸਤਿਜੁਗ ਸ਼ੁਰੂ ਹੋਣ ਦਾ ਪਹਿਲਾ ਕਾਰਨ ਸਮਾਂ ਹੈ। ਸਮਾਂ ਆਪਣੇ ਆਪ ਵਿਚ ਬਹੁਤ ਬਲਵਾਨ ਹੁੰਦਾ ਹੈ। ਜੋ ਸਮਾਜ, ਧਰਮ ਅਥਵਾ ਸਰਕਾਰਾਂ ਸਮੇਂ ਅਨੁਸਾਰ ਨਹੀਂ ਬਦਲਦੇ ਅਥਵਾ ਤੁਰਦੇ, ਸਮਾਂ ਉਹਨਾਂ ਨੂੰ ਬਦਲੇ ਹਾਲਾਤਾਂ ਅਨੁਸਾਰ ਚਲਣ ਲਈ ਮਜਬੂਰ ਕਰ ਦਿੰਦਾ ਹੈ। ਪੰਜਾਬ ਵਿੱਚ ਪਤਰਕਾਰੀ ਸ਼ੁਰੂ ਹੋਣ ਦਾ ਸਮਾਂ ਆਇਆ ਅਤੇ ਇਸਦਾ ਫੈਲਾਉ ਹੁੰਦਾ ਗਿਆ। ਕਈਆਂ ਸੰਸਥਾਵਾਂ ਦੇ ਆਪਣੇ ਅਖਬਾਰ ਜਾਰੀ ਹੋਏ ਜੋ ਉਹਨਾਂ ਦੇ ਆਦਰਸ਼ਾਂ ਅਤੇ ਵਿਚਾਰਾਂ ਦਾ ਪ੍ਰਚਾਰ ਤਾਂ ਕਰਦੇ ਹੀ ਸਨ, ਦੂਸਰਿਆਂ ਦੇ ਬਾਰੇ ਟੀਕਾ ਟਿੱਪਣੀਆਂ ਕਰਦੇ ਰਹਿੰਦੇ। ਨਾਮਧਾਰੀ ਸਮਾਜ ਤੇ ਵੀ ਕਈ ਤਰ੍ਹਾਂ ਦੇ ਵਾਰ ਹੋਏ ਜੋ ਇਹਨਾਂ ਦੇ ਅਸੂਲਾਂ, ਆਦਰਸ਼ਾਂ ਅਤੇ ਵਿਚਾਰਾਂ ਨੂੰ ਸੱਟ ਮਾਰਦੇ ਸਨ। ਇਸ ਲਈ ਸਮੇਂ ਅਨੁਸਾਰ ਜਦੋਂ ਛਪਾਈ ਦੇ ਸਾਧਨ ਸੌਖਿਆਂ ਮੁਹੱਈਆ ਹੋਣੇ ਸ਼ੁਰੂ ਹੋ ਗਏ ਤਾਂ ਅਨੇਕਾਂ ਅਖਬਾਰ ਚਾਲੂ ਹੋ ਗਏ। ਫੇਰ ਨਾਮਧਾਰੀ ਸਮਾਜ ਇਸ ਤੋਂ ਵਾਂਜਿਆ ਕਿਓਂ ਰਹਿ ਜਾਂਦਾ। ਆਪਣਿਆਂ ਵਿਚਾਰਾਂ ਨੂੰ ਸਪਸ਼ਟ ਕਰਨ ਅਥਵਾ ਦੂਸਰਿਆਂ ਤੱਕ ਪੁਚਾਉਣ ਲਈ ਦੂਸਰੇ ਅਖ਼ਬਾਰਾਂ ਦੇ ਮੂੰਹ ਵੱਲ ਕਿਓਂ ਵੇਖਦਾ ? ਇਸ ਲਈ ਆਪਣੇ ਅਸੂਲਾਂ ਦਾ ਪ੍ਰਚਾਰ ਕਰਨ ਅਤੇ ਆਪਣੀਆਂ ਗੱਲਾਂ ਦੂਸਰਿਆਂ ਤੱਕ ਪ੍ਰਭਾਵੀ ਢੰਗ ਨਾਲ ਪੁਚਾਉਣ ਲਈ ਯੋਗ ਸਮੇਂ ਅਨੁਸਾਰ ਉੱਦਮ ਕੀਤਾ ਗਿਆ ਜਿਸਦੇ ਫਲਸਰੂਪ 'ਸਤਿਜੁਗ' ਅਖ਼ਬਾਰ ਸ਼ੁਰੂ ਹੋਇਆ।

ਪਿੱਛੇ ਮੈਂ ਦਸ ਹੀ ਆਇਆ ਹਾਂ ਕਿ ੧੮੮੦ ਤੋਂ ੧੯੦੦ ਈ. ਤੱਕ ੨੦ ਸਾਲਾਂ ਦੇ ਸਮੇਂ ਵਿਚ ੧੨ ਸਪਤਾਹਕ ਅਤੇ ੨੦ ਮਾਸਕ ਪਤਰ ਸ਼ੁਰੂ ਹੋਏ ਅਤੇ ੧੯੦੦ ਤੋਂ ੧੯੨੦ ਈ. ਤੱਕ ਦੇ ਸਮੇਂ ਦੌਰਾਨ ੧੮ ਸਪਤਾਹਕ, ੩ ਪੰਦਰਾ ਰੋਜ਼ਾ ਅਤੇ ੪੨ ਮਾਸਕ ਪਤਰ ਹੋਰ ਨਿਕਲਨੇ ਸ਼ੁਰੂ ਹੋਏ। ਇਹਨਾਂ ਸਾਰਿਆਂ ਚੋਂ ਜ਼ਿਆਦਾ ਅਖ਼ਬਾਰ ਅੰਗ੍ਰੇਜ਼ ਭਗਤੀ ਨਾਲ ਗ੍ਰਸਤ ਸਨ ਅਤੇ ਇਸ ਨੂੰ ਪ੍ਰਭਾਵੀ ਢੰਗ ਨਾਲ ਕਰਨ ਲਈ ਧਰਮ ਪ੍ਰਚਾਰ ਦਾ ਸਹਾਰਾ ਲਿਆ ਜਾਂਦਾ ਸੀ। ਨਾਮਧਾਰੀ ਪੰਥ ਦੇ ਧਾਰਮਕ ਅਸੂਲ, ਮਰਿਯਾਦਾਵਾਂ ਅਤੇ ਦੇਸ਼ ਭਗਤੀ ਅੰਗ੍ਰੇਜ਼ ਭਗਤਾਂ ਦੇ ਅਸੂਲਾਂ ਨਾਲ ਟਕਰਾਉਂਦੀ ਸੀ। ਇਸ ਲਈ ਆਪਣੀ ਵਿਚਾਰਧਾਰਾ ਨੂੰ ਬਚਾਈ ਅਤੇ ਬਣਾਈ ਰੱਖਣ ਲਈ ਲੋੜ ਸੀ ਇਕ ਅਖ਼ਬਾਰ ਦੀ ਜੋ ਦੂਸਰਿਆਂ ਦੇ ਵਿਚਾਰਾਂ ਦਾ ਟਾਕਰਾ ਕਰ ਸਕਦੀ। ਸੋ ਸਮਾਂ ਆਇਆ, ਵਾਤਾਵਾਨ ਬਣਿਆ ਅਤੇ ਸਤਿਜੁਗ ਅਖ਼ਬਾਰ ਹੋਂਦ ਵਿਚ ਆਇਆ। ਕੁਝ ਵਿਚਾਰਾਂ ਪੇਸ਼ ਹਨ।

ਪੰਜਾਬ ਵਿਚ ਸ਼ੁਰੂ ਹੋਣ ਵਾਲਾ ਪਹਿਲਾ ਅਖ਼ਬਾਰ 'ਅਖ਼ਬਾਰ ਸ੍ਰੀ ਦਰਬਾਰ ਸਾਹਿਬ' ਸੀ ਜੋ ੧੮੬੭ ਈ. ਨੂੰ ਸ਼ੁਰੂ ਹੋਇਆ।



ਉਸ ਸਮੇਂ ਅੰਗ੍ਰੇਜ਼ ਪੰਜਾਬ ਤੇ ਕਾਬਜ ਸਨ ਅਤੇ ਉਹਨਾ ਨੂੰ ਦੇਸ਼ ਤੋਂ ਬਾਹਰ ਕੱਢਣ ਅਤੇ ਮੁੜ ਖਾਲਸਾ ਰਾਜ ਸਥਾਪਤ ਕਰਨ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅੰਦੋਲਨ ਚਲਾਇਆ ਹੋਇਆ ਸੀ ਜਿਸ ਨੂੰ ਇਤਿਹਾਸ ਵਿਚ ਕੂਕਾ ਅੰਦੋਲਨ' ਕਹਿੰਦੇ ਹਨ। ਅੰਗ੍ਰੇਜ਼ੀ ਸਾਮਰਾਜ ਵਿਰੁਧ ਉਸ ਸਮੇਂ ਕੇਵਲ ਨਾਮਧਾਰੀ ਸਮਾਜ ਹੀ ਡਟ ਕੇ ਖਲੋਤਾ ਹੋਇਆ ਸੀ ਅਤੇ ਬਦੇਸੀ ਸਾਮਰਾਜ ਵਿਰੁਧ ਅੰਦੋਲਨ ਸਿਖਰਾਂ ਤੇ ਸੀ। ਅੰਗ੍ਰੇਜੀ ਪ੍ਰਸ਼ਾਸਨ ਘਬਰਾਇਆ ਹੋਇਆ ਸੀ। ਪਰ ਉਪਰੋਕਤ ਅਖ਼ਬਾਰ ਵਿਚ ਕੂਕਾ ਅੰਦੋਲੋਨ ਦਾ ਜ਼ਿਕਰ ਨਹੀਂ ਆਉਂਦਾ। ਅਖ਼ਬਾਰ ਸ੍ਰੀ ਦਰਬਾਰ ਸਾਹਿਬ ਚਲਾਉਣ ਵਾਲੇ ਜਿੱਥੇ ਹਿੰਦੀ ਦੇ ਕੱਟਰ ਪ੍ਰੇਮੀ ਸਨ, ਉਥੇ ਉਹ ਅੰਗ੍ਰੇਜ਼ਾਂ ਦੇ ਰਾਜ-ਭਗਤ ਵੀ ਸਨ। ਇਹੀ ਕਾਰਨ ਸੀ ਕਿ ਅੰਗ੍ਰੇਜ਼ਾਂ ਵਿਰੁੱਧ ਚਲ ਰਹੀ ਨਾਮਧਾਰੀ ਲਹਿਰ ਦਾ ਇਸ ਅਖਬਾਰ ਵਿਚ ਜ਼ਿਕਰ ਨਹੀਂ ਆਉਂਦਾ । ਇਸੇ ਕਾਰਨ ਹੀ ਇਸ ਅਖ਼ਬਾਰ ਨੂੰ ਰਜਵੇਂ ਸਰਕਾਰੀ ਇਸ਼ਤਿਹਾਰ ਸਰਕਾਰ ਵੱਲੋਂ ਮਿਲਦੇ ਰਹੇ। ਨਾਮਧਾਰੀ ਸਿੱਖਾਂ ਨੂੰ ਤੋਪਾਂ ਦੇ ਸਾਹਮਣੇ ਖੜੇ ਕਰਕੇ ਉਡਾ ਦੇਣ ਵਾਲੇ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਕਾਵਨ ਦੀ ਇਸ ਅਖ਼ਬਾਰ ਵਿਚ ਤਾਰੀਫ਼ ਲਿਖੀ ਜਾਂਦੀ ਰਹੀ ਪਰ ਬੇਮਿਸਾਲ ਸ਼ਹੀਦੀਆਂ ਨੂੰ ਅੱਖੋਂ ਉਹਲੇ ਕਰ ਦਿੱਤਾ ਗਿਆ।

ਗਲ ਏਥੇ ਹੀ ਖਤਮ ਨਹੀਂ ਹੋ ਜਾਂਦੀ। ੧੮੮੦ ਈ. ਸ਼ੁਰੂ ਹੋਣ ਵਾਲੇ ਅਖ਼ਬਾਰ 'ਗੁਰਮੁਖੀ' ਦੇ ਮਾਲਕ ਪ੍ਰੋ. ਗੁਰਮੁਖ ਸਿੰਘ ਅਤੇ ੧੮੯੦ ਈ. ਵਿਚ ਸ਼ੁਰੂ ਹੋਣ ਵਾਲੇ 'ਖਾਲਸਾ ਸਮਾਚਾਰ' ਦੇ ਕਰਤਾ ਧਰਤਾ ਕੱਟਰ ਸਿੰਘ ਸਭਾਈ ਅਤੇ ਬਾਅਦ ਵਿਚ ਚੀਫ਼ ਖਾਲਸਾ ਦੀਵਾਨੀਏ ਸਨ। ਕਿਉਂਕਿ ਇਹ ਸਭਾਵਾਂ ਕੂਕਾ ਅੰਦੋਲਨ ਦੇ ਪ੍ਰਭਾਵ ਨੂੰ ਘਟ ਕਰਨ ਅਤੇ ਲੋਕਾਂ ਵਿਚ ਅੰਗ੍ਰੇਜ਼ ਭਗਤੀ ਭਰਨ, ਉਹਨਾਂ ਦੇ ਜੱਸ ਗਾਉਣ ਲਈ ਹੀ ਕੰਮ ਕਰਦੀਆਂ ਸਨ, ਇਹਨਾਂ ਦੇ ਵਿਚਾਰਾਂ ਅਤੇ ਮਨੋਰਥਾਂ ਦਾ ਨਾਮਧਾਰੀ ਸਮਾਜ ਦੇ ਮਨੋਰਥਾਂ ਨਾਲ ਟਕਰਾਅ ਹੋਣਾ ਸੁਭਾਵਕ ਗਲ ਸੀ। ਇਹ ਟਕਰਾਅ ਰਾਜਨੀਤਕ ਵੀ ਸੀ ਅਤੇ ਧਾਰਮਿਕ ਵੀ। ਇਹ ਵਿਚਾਰਾਂ ਦੀ ਭਿੰਨਤਾ ਦੇਸ਼ ਭਗਤੀ ਅਤੇ ਅੰਗ੍ਰੇਜ ਭਗਤੀ ਦੇ ਵਿਚਕਾਰ ਸੀ। ਨਾਮਧਾਰੀ ਅੰਗ੍ਰੇਜ਼ਾਂ ਨੂੰ ਦੇਸ਼ ਤੋਂ ਬਾਹਰ ਕਢਣਾ ਚਾਹੁੰਦੇ ਸਨ ਜਦ ਕਿ ਸਿੰਘ ਸਭਾ ਅਤੇ ਚੀਫ ਖਾਲਸਾ ਦੀਵਾਨ ਵਾਲੇ ਅੰਗ੍ਰੇਜ਼ਾਂ ਦੇ ਭਗਤ ਸਨ ਅਤੇ ਉਹਨਾਂ ਦੇ ਮਨੋਰਥਾਂ ਦੀ ਪੂਰਤੀ ਲਈ ਪ੍ਰਚਾਰ ਕਰਕੇ ਸਨ। ਧਾਰਮਿਕ ਵਿਚਾਰਾਂ ਵਿਚ ਦੇਹਧਾਰੀ ਗੁਰੂ ਅਤੇ ਗ੍ਰੰਥ ਗੁਰੂ ਦੇ ਵਿਚਾਰ ਸਨ। ਇਹਨਾਂ ਦੇ ਨਾਲ ਨਾਲ ਇਹ ਜਥੇਬੰਦੀਆਂ ਗੁਰਬਾਣੀ ਅਤੇ ਗੁਰੂ ਉਪਦੇਸ਼ਾਂ ਦੇ ਅਰਥ ਪੱਛਮੀ ਪ੍ਰਭਾਵ ਹੇਠ ਆ ਕੇ ਕਰਿਆ ਕਰਦੇ ਸਨ। ਬਹੁਤ ਸਾਰੀਆਂ ਮਰਯਾਦਾਵਾਂ ਨੂੰ ਨਵੀਂ ਸੋਚ ਅਨੁਸਾਰ ਢਾਲਿਆ ਗਿਆ ਜਿਸ ਨਾਲ ਕਿ ਸਿੱਖਾਂ ਨੂੰ ਦੇਹਧਾਰੀ ਗੁਰੂ ਦੀ ਵਿਚਾਰਧਾਰਾ ਤੋਂ ਦੂਰ ਕਰਕੇ ਅੰਗ੍ਰੇਜ਼ਾਂ ਦੇ ਪ੍ਰਭਾਵ ਵਿਚ ਲਿਆਂਦਾ ਜਾ ਸਕੇ। ਅੰਗ੍ਰੇਜ਼ਾਂ ਪ੍ਰਤੀ ਸੁਹਿਰਦਤਾ ਅਤੇ ਗੁਰਬਾਣੀ ਅਤੇ ਗੁਰੂ ਉਪਦੇਸ਼ਾਂ ਦੇ ਅਰਥ ਵੀਹਵੀਂ ਸਦੀ ਦੇ ਤੀਸਰੇ ਦਹਾਕੇ ਤੱਕ ਪ੍ਰਮੁੱਖਤਾ ਨਾਲ ਲੋਕਾਂ ਦੇ ਸਾਹਮਣੇ ਆ ਚੁਕੇ ਸਨ ਜਿਨਾਂ ਦੀ ਸ਼ੁਰੂਆਤ ਅੰਗ੍ਰੇਜ ਪ੍ਰਸਤ ਅਖ਼ਬਾਰਾਂ ਰਾਹੀਂ ਹੋਈ ਸੀ।

'ਖ਼ਾਲਸਾ ਰੋਜ਼ਾਨਾਂ' ਅਤੇ 'ਖਾਲਸਾ ਐਡਵੋਕੇਟ' ਬਾਰੇ ਡਾ. ਗੁਰਦਿਆਲ ਸਿੰਘ ਫੂਲ ਦੇ ਵਿਚਾਰ ਮੈਂ ਪਾਠਕਾਂ ਦੇ ਸਾਹਮਣੇ ਰੱਖਣਾ ਚਾਹੁੰਦਾ ਚਾਹੁੰਦਾ ਹਾਂ ਤਾਂ ਜੋ ਮੇਰੀ ਉਪਰੋਕਤ ਵਿਚਾਰ ਹੋਰ ਸਪਸ਼ਟ ਹੋ ਸਕੇ। ਫੂਲ ਜੀ ਖੋਜ ਪਤ੍ਰਕਾ ਦੇ ਭਾਈ ਜੋਧ ਸਿੰਘ ਸਮ੍ਰਿਤੀ ਅੰਕ ਦੇ ਪੰਨਾ ੨੫ ਤੇ ਲਿਖਦੇ ਹਨ- 'ਦੇਸ਼ ਵਿਚ ਨਾ-ਮਿਲਵਰਤਨ ਲਹਿਰ ਬਹੁਤ ਜ਼ੋਰਾਂ ਤੇ ਸੀ। ਚੀਫ ਖਾਲਸਾ ਦੀਵਾਨ ਸਰਕਾਰ ਪੱਖੀ ਸੀ ਤੇ ਇਸ ਲਹਿਰ ਦੇ ਵਿਰੁੱਧ ਸੀ। ਇਸ ਲਈ ਚੀਫ ਖਾਲਸਾ ਦੀਵਾਨ ਨੇ ਆਪਨੂੰ (ਡਾ. ਜੋਧ ਸਿੰਘ ਨੂੰ) ਖ਼ਾਲਸਾ ਰੋਜਾਨਾ ਤੇ ਖਾਲਸਾ ਐਡਵੋਕੇਟ (ਅੰਗ੍ਰੇਜ਼ੀ) ਦਾ ਐਡੀਟਰ ਲਾ ਲਿਆ ਤੇ ਆਪਨੂੰ ਇਸ ਨਾ ਮਿਲਵਰਤਨ ਲਹਿਰਾਂ ਦਾ ਚੇਤਨ ਤੌਰ ਤੇ ਤਰਕਵਾਦੀ ਅਤੇ ਸਮੇਂ ਦੀ ਸਿੱਖ ਸਥਿੱਤੀ ਅਨੁਸਾਰ ਵਿਸ਼ਲੇਸ਼ਣ ਕਰਕੇ ਇਨ੍ਹਾਂ ਪਰਚਿਆਂ ਵਿਚ ਲਿਖਣ ਲਈ ਕਿਹਾ।" ਅਗੇ ਚਲਕੇ ਫੂਲ ਜੀ ਨੇ ਲਿਖਿਆ ਹੈ- ੧੯੦੫ ਤੋਂ ਆਪ ਚੀਫ ਖਾਲਸਾ ਦੀਵਾਨ ਦੇ ਦਿਮਾਗ ਬਣ ਗਏ।

ਡਾ. ਜਗਜੀਤ ਸਿੰਘ ਅਨੰਦ-''ਇਹ ਪੱਤਰ ਪੰਜਾਬ ਦੇ ਸਰਦਾਰਾਂ ਰਈਸਾਂ ਦੀ ਅੰਗ੍ਰੇਜ਼ਾਂ ਨਾਲ ਦੀਨਤਾ ਭਰੀ ਮਿਲਵਰਤਨੀਆਂ ਸਿਆਸਤ ਦੀ ਪ੍ਰਤੀਨਿਧਤਾ ਕਰਦਾ ਸੀ।" ਗਲ ਕੀ ਭਾਵੇਂ ਪ੍ਰੋ ਗੁਰਮੁਖ ਸਿੰਘ ਸਨ, ਗਿਆਨੀ ਦਿੱਤ ਸਿੰਘ, ਵੀਰ ਸਿੰਘ, ਭਾਈ ਜੋਧ ਸਿੰਘ ਜਾਂ ਭਾਈ ਸੇਵਾ ਸਿੰਘ ਇਹਨਾਂ ਸਾਰਿਆਂ ਨੇ ਅੰਗ੍ਰੇਜ਼ਾਂ ਦੀ ਭਗਤੀ ਕਰਦਿਆਂ ਹੋਇਆਂ ਹਰ ਇਕ ਦੇਸ਼ ਭਗਤ ਲਹਿਰ ਨੂੰ ਨਿੰਦਿਆ ਅਤੇ ਉਸਦੀ ਵਿਰੋਧਤਾ ਕੀਤੀ। ਨਾਮਧਾਰੀ ਸਮਾਜ ਕਿਉਂਕਿ ਅੰਗ੍ਰੇਜ਼ਾਂ ਦੇ ਹਰ ਤਰਾਂ ਨਾਲ ਵਿਰੁੱਧ ਸੀ ਇਸ ਲਈ ਉਹ ਵੀ ਉਪਰੋਕਤ ਅਖ਼ਬਾਰਾਂ ਅਤੇ ਇਨ੍ਹਾਂ ਦੇ ਕਾਰਕੁਨਾਂ ਦਾ ਨਿਸ਼ਾਨਾ ਸਨ।

ਇਹਨਾਂ ਸਰਕਾਰ ਹਿਤੈਸ਼ੀ ਲੋਕਾਂ ਨੇ ਧਰਮ ਨੂੰ ਆਧੁਨਿਕ ਢੰਗ ਨਾਲ ਲੋਕਾਂ ਸਾਹਮਣੇ ਕਰਨ ਦੀ ਆੜ ਵਿਚ ਨਵੇਂ ਸਿਧਾਂਤ ਘੜੇ ਅਤੇ ਪ੍ਰਚਾਰੇ। ਵੀਹਵੀਂ ਸਦੀ ਦੇ ਪਹਿਲੇ ਦਹਾਕੇ ਵਿਚ 'ਸਿਖ ਐਜੂਕੇਸ਼ਨ ਕਾਨਫ੍ਰੰਸਾਂ' ਹਰ ਸਾਲ ਹੋਣੀਆਂ ਸ਼ੁਰੂ ਹੋ ਗਈਆਂ ਸਨ! ਇਹਨਾਂ ਵਿਚ ਵੀ ਨਵੇਂ ਵਿਚਾਰਾਂ ਦਾ ਪ੍ਰਗਟਾਵਾ ਕੀਤਾ ਜਾਂਦਾ ਅਤੇ ਸਾਰੀ ਕਾਰਵਾਈ ਖਾਲਸਾ ਸਮਾਚਾਰ ਵਿਚ ਛਪਦੀ। ਲੋਕ ਕਈ ਤਰ੍ਹਾਂ ਦੇ ਜਬਾਬ ਸਵਾਲ ਕਰਦੇ ਜਿਸ ਦਾ ਉਤਰ ਵੀ ਦਿੱਤਾ ਜਾਂਦਾ। ਬਹੁਤ ਸਾਰੀਆਂ ਧਾਰਮਕ ਵਿਚਾਰਾਂ ਨਾਮਧਾਰੀ ਸਮਾਜ ਦੇ ਵਿਚਾਰਾਂ ਨੂੰ ਠੇਸ ਪੁਚਾਉਂਦੀਆਂ ਸਨ ਜਾਂ ਨਿੰਦਦੀਆਂ ਹੁੰਦੀਆਂ ਸਨ। ਇਹਨਾਂ ਸਾਰੀਆਂ ਗਲਾਂ ਦਾ ਉਤਰ ਦੇਣ ਲਈ ਪੰਥ ਪਾਸ ਆਪਣੇ ਅਖ਼ਬਾਰ ਹੋਣ ਦੀ ਲੋੜ ਮਹਿਸੂਸ ਹੋਈ। ਇਹਨਾਂ ਹਾਲਾਤਾਂ ਨੇ ਵੀ 'ਸਤਿਜੁਗ' ਨੂੰ ਹੋਂਦ ਵਿਚ ਲਿਆਉਣ ਦਾ ਉਪਰਾਲਾ ਕੀਤਾ।



ਸਤਿਜੁਗ ਅਖ਼ਬਾਰ ਜਦੋਂ ਸ਼ੁਰੂ ਹੋਇਆ, ਅਕਾਲੀ ਲਹਿਰ ਸ਼ੁਰੂ ਹੋ ਚੁੱਕੀ ਸੀ। ਸਾਰੇ ਭਾਰਤ ਵਿਚ ਜਾਗ੍ਰਤੀ ਆਈ ਹੋਈ ਸੀ ਅਤੇ ਕਾਂਗ੍ਰਸ ਦਾ ਪ੍ਰਭਾਵ ਵਧਦਾ ਜਾ ਰਿਹਾ ਸੀ। ਅੰਗ੍ਰੇਜ਼ਾਂ ਨੇ ਹਰ ਥਾਂ ਤੇ ਕੂਟ ਨੀਤੀ ਵਰਤੀ ਸੀ। ਪਹਿਲਾਂ ਉਹਨਾਂ ਨੇ ਕਾਂਗ੍ਰਸ ਨਾਲੋਂ ਮੁਸਲਮਾਨਾਂ ਨੂੰ ਨਖੇੜਿਆ। ਕਾਂਗ੍ਰਸ ਸਦਾ ਕਹਿੰਦੀ ਰਹੀ ਸੀ ਕਿ ਉਸ ਦੀ ਜਥੇਬੰਦੀ ਭਾਰਤ ਦੇ ਸਾਰੇ ਲੋਕਾਂ ਦੀ ਨੁਮਾਇੰਦਗੀ ਕਰਦੀ ਹੈ। ਤਾਂ ਜੋ ਸਭ ਇੱਕਠੇ ਹੋਕੇ ਇਕੋ ਹੀ ਫਰੰਟ ਤੇ ਲੜ ਸਕਣ। ਪਰ ਅੰਗ੍ਰੇਜ਼ਾਂ ਨੇ ਪਹਿਲਾਂ ਮੁਸਲਮਾਨਾਂ ਨੂੰ ਅੱਡ ਕੀਤਾ। ੧੯੦੯ ਈ. ਦੇ ਮਿੰਟੋ-ਮਾਰਲੋ ਸੁਧਾਰਾਂ ਅਨੁਸਾਰ ਮੁਸਲਮਾਨਾਂ ਨੂੰ ਚੋਣਾਂ ਵਿਚ ਵੱਖਰੇ ਨੁਮਾਇੰਦੇ ਖੜੇ ਕਰਨ ਦਾ ਅਧਿਕਾਰ ਦਿੱਤਾ। ੧੯੧੬ ਈ. ਵਿਚ ਕਾਂਗ੍ਰਸ ਅਤੇ ਮੁਸਲਿਮ ਲੀਗ ਦਾ ਲਖਨਊ ਵਿਚ ਇਕ ਸਮਝੌਤਾ ਹੋਇਆ। ਸਿੱਖਾਂ ਦੀ ਕੋਈ ਗਲ ਨਹੀਂ ਸੀ ਹੋਈ। ਅੰਗ੍ਰੇਜ਼ਾਂ ਨੇ ਕੁੱਝ ਝੋਲੀਚੁੱਕਾਂ ਨੂੰ ਉਕਸਾਇਆ ਅਤੇ ਸਿੱਖਾਂ ਨੂੰ ਵੀ ਵਖਰੇ ਉਮੀਦਵਾਰ ਖੜੇ ਕਰਨ ਲਈ ਪ੍ਰੇਰਿਆ। ਇਸ ਤਰ੍ਹਾਂ ੧੯੧੯ ਵਿਚ ਮਾਂਟਿੰਗੋ ਚੈਮਸਫੋਰਡ ਸਕੀਮ ਦਿੱਤੀ ਗਈ ਜਿਸ ਅਨਸਾਰ "ਜੋ ਢੰਗ ਮੁਸਲਮਾਨਾਂ ਲਈ ਵਰਤਿਆ ਗਿਆ ਹੈ, ਉਹੀ ਢੰਗ ਸਿਖਾਂ ਲਈ ਵੀ ਵਰਤਿਆ ਜਾਵੇ।" ਇਸ ਕਾਨੂੰਨ ਨੇ ਪੰਜਾਬੀਅਤ ਅਤੇ ਦੇਸ਼ ਦੀ ਏਕਤਾ ਨੂੰ ਕਰਾਰੀ ਸੱਟ ਮਾਰੀ।

ਜਦੋਂ ਅਕਾਲੀ ਲਹਿਰ ਚੱਲੀ ਤਾਂ ਵੀ ਅੰਗ੍ਰੇਜ਼ਾਂ ਨੂੰ ਯਕੀਨ ਸੀ ਕਿ ਉਹਨਾਂ ਦੇ ਵਫ਼ਾਦਾਰ ਇਸ ਲਹਿਰ ਵਿਚ ਹੈਨ ਅਤੇ ਉਨ੍ਹਾਂ ਵਿਰੁੱਧ ਕੋਈ ਗਲ ਨਹੀਂ ਹੋ ਸਕੇਗੀ। ਪਰ ਕਾਂਗ੍ਰਸ ਦੇ, ਵਿਸ਼ੇਸ਼ਕਰ ਗਾਂਧੀ ਜੀ ਦੇ ਜ਼ੋਰ ਦੇਣ ਦੇ ੧੯੨੧ ਈ. ਵਿਚ ਹੀ ਅਕਾਲੀ ਅੰਦੋਲਨ ਨੂੰ ਨਾ-ਮਿਲਵਰਤਨ ਕਰਨ ਦਾ ਸਰਕਾਰ ਵਿਰੁਧ ਐਲਾਨ ਕਰਨਾ ਪੈ ਗਿਆ।

ਨਾ ਮਿਲਵਰਤਨ ਲਹਿਰ ਸਭ ਤੋਂ ਪਹਿਲਾਂ ਭਾਰਤ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਸ਼ੁਰੂ ਕੀਤੀ ਸੀ ਜਿਸ ਨੂੰ ਵੀਹਵੀਂ ਸਦੀ ਵਿਚ ਮਹਾਤਮਾ ਗਾਂਧੀ ਨੇ ਫੇਰ ਅਪਨਾਇਆ ਸੀ। ਜਿਆਦਾਤਰ ਅਖਬਾਰਾਂ ਕਿਉਂਕਿ ਸਰਕਾਰ ਪ੍ਰਸਤ ਸਨ, ਉਹਨਾਂ ਨੇ ਇਸ ਵਿਚਾਰਧਾਰਾ ਦੇ ਵਿਰੁੱਧ ਲੇਖ ਲਿਖੇ। ਸੋਹਨ ਸਿੰਘ ਜੋਸ਼ ਅਕਾਲੀ ਮੋਰਚਿਆਂ ਦਾ ਇਤਿਹਾਸ ਪੁਸਤਕ ਦੇ ਪੰਨਾ ੮੮ ਤੇ ਲਿਖਦੇ ਹਨ- ਗੌਰਮਿੰਟ ਅਫਸਰਾਂ ਨੂੰ ਬੜਾ ਯਕੀਨ ਸੀ ਕਿ ਉਹਨਾਂ ਦੇ ਵਫਾਦਾਰ ਸ਼੍ਰੋਮਣੀ ਕਮੇਟੀ ਦੇ ਅੰਦਰ ਬੈਠੇ ਸਨ, ਉਹ ਸਰਕਾਰ ਦੇ ਖ਼ਿਲਾਫ਼, ਸਰਕਾਰੀ ਤਸ਼ੱਦਦ ਦੇ ਬਾਵਜੂਦ, ਕੋਈ ਮਤਾ ਨਹੀਂ ਪਾਸ ਹੋਣ ਦੇਣਗੇ ਅਤੇ ਸਿੱਖਾਂ ਨੂੰ ਅੰਗ੍ਰੇਜ਼ਾਂ ਨਾਲ ਜੋੜੀ ਰੱਖਣਗੇ। ਪਰ ਇਸ ਤਰ੍ਹਾਂ ਨਾਂ ਹੋ ਸਕਿਆ। ਸਮਾਂ ਕਾਫੀ ਬਦਲ ਚੁੱਕਾ ਸੀ। ੧੧ ਮਈ ੧੯੨੧ ਨੂੰ **ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ** ਦੀ ਮੀਟਿੰਗ ਵਿਚ ਭਾਰੀ ਬਹਿਸ ਬਾਅਦ ਸਰਕਾਰ ਨਾਲ ਨਾ-ਮਿਲਵਰਤਨ ਦਾ ਮਤਾ ਪਾਸ ਕਰ ਦਿੱਤਾ ਗਿਆ ਪਰ ਸ੍ਰ. ਹਰਬੰਸ ਸਿੰਘ ਅਤੇ ਸ੍ਰ. ਜੋਧ ਸਿੰਘ ਨੇ ਮਤੇ ਦੀ ਵਿਰੋਧਤਾ ਕੀਤੀ ਅਤੇ ਕਮੇਟੀ ਤੋਂ ਅਸਤੀਫ਼ੇ ਦੇ ਦਿੱਤੇ।

ਸਤਿਜੁਗ ਅਖ਼ਬਾਰ ਨੇ ਉਸ ਸਮੇਂ ਨਾ-ਮਿਲਵਰਤਨ ਨਾਲ ਸਬੰਧਤ ਲੇਖ ਲਿਖੇ ਅਤੇ ਲੋਕਾਂ ਨੂੰ ਨਾਮਧਾਰੀ ਸਿਧਾਂਤਾਂ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਆਦਰਸ਼ਾਂ ਤੋਂ ਜਾਣੂੰ ਕਰਵਾਇਆ। ਇਸੇ ਤਰ੍ਹਾਂ ਜਦੋਂ ਭਾਈ ਸਰਦੂਲ ਸਿੰਘ 'ਕਵੀਸ਼ਰ' ਨੂੰ ਸਰਕਾਰ ਨੇ ਗਿਰਫ਼ਤਾਰ ਕਰ ਲਿਆ ਸੀ, ਪੰਜਾਬ ਦਰਪਣ ਅਖਬਾਰ ਨੇ ਉਹਨਾਂ ਬਾਰੇ ਵਿਰੋਧਤਾ ਦੀ ਟਿੱਪਣੀ ਲਿਖੀ ਸੀ। ਇਸ ਦਾ ਉਤਰ ਵੀ ਸਤਿਜੁਗ ਨੇ ਸਮੇਂ ਸਿਰ ਹੀ ਦੇ ਦਿੱਤਾ। ੭ ਸਾਵਨ ੧੯੭੭ ਬਿਕ੍ਰਮੀ ਦੇ ਸਤਿਜੁਗ ਦੇ ਪੰਨਾ ੫ ਤੇ ਅਖ਼ਬਾਰ ਸਤਿਜੁਗ ਨੇ ਲਿਖਿਆ -ਭਾਈ ਸਰਦੂਲ ਸਿੰਘ ਜਹੇ ਦੇਸ਼ ਭਗਤ ਉਤੇ ਉਹ ਅਖ਼ਬਾਰ ਨੋਕ ਟੋਕ ਕਰਦਾ ਹੈ ਜਿਸਦੀ ਸਾਰੀ ਉਮਰ ਝੋਲੀ ਚੁੱਕਾਂ ਅਤੇ ਦੇਸ਼ ਘਾਤਕਾਂ ਦੀ ਵਡਿਆਈ ਅਤੇ ਉਪਮਾ ਕਰਦਿਆਂ ਗੁਜ਼ਰ ਗਈ ਹੈ। ਜਿਸ ਅਖ਼ਬਾਰ ਨੇ ਸਿਵਾਏ ਜੀ ਹਜ਼ੂਰੀਆਂ ਦੀ ਹਾਂ ਵਿਚ ਹਾਂ ਮਿਲਾਣ ਦੇ ਕਦੇ ਪੁਲੀਟੀਕਲ ਕੰਮਾਂ ਵਿਚ ਹਿੱਸਾ ਨਹੀਂ ਲਿਆ ਉਹ ਅਜ....... ਪਰ ਇਹ ਬਿਚਾਰਾ ਵੀ ਕੀ ਕਰੇ। ਜੇਕਰ ਦੇਸ਼ ਅਤੇ ਪੰਥ ਧ੍ਰੋਹੀਆਂ ਦੇ ਬਰਖ਼ਿਲਾਫ਼ ਲਿਖਣ ਵਾਲੇ ਕਵੀਸ਼ਰ ਦੇ ਬਰਖਿਲਾਫ ਨਾ ਲਿਖੇ ਤਾਂ

ਉਹ ਲੋਕ ਜਿਨ੍ਹਾਂ ਦੇ ਗੁਣ ਗਾਉਣ ਦਾ ਏਸ ਨੇ ਠੇਕਾ ਲੈ ਰੱਖਿਆ ਹੈ, ਇਸ ਤੇ ਨਰਾਜ ਹੋ ਜਾਣ।

ਕੈਸੀ ਬੇਬਾਕ ਟਿੱਪਣੀ ਹੈ। ਇਸੇ ਤਰ੍ਹਾਂ ੩ ਭਾਦਰੋਂ ੧੯੯੯ ਬਿਕ੍ਰਮੀ ਨੂੰ ਸਤਿਜੁਗ ਦੇ ਪੰਨਾ ੩ ਤੇ ਇਕ ਨੂੰ ਕੀ ਰੋਨੀ ਏ, ਊਤ ਗਿਆ ਈ ਆਵਾ ਲੇਖ ਵਿਚ ਚੀਫ ਖਾਲਸਾ ਦੀਵਾਨ ਦੀ ਅੰਗ੍ਰੇਜ ਭਗਤੀ ਤੇ ਟਿੱਪਣੀ ਕੀਤੀ ਗਈ ਹੈ। ਹੋਰ ਵੀ ਅਨੇਕਾਂ ਲੇਖ ਹਨ ਜੋ ਨਾਮਧਾਰੀ ਵਿਚਾਰਾਂ ਦਾ ਸਪਸ਼ਟ ਪ੍ਰਗਟਾਵਾ ਕਰਦੇ ਸਨ, ਸਤਿਜੁਗ ਵਿਚ ਲਿਖੇ ਗਏ। ਧਾਰਮਕ ਬਹਿਸਾਂ ਵੀ ਲਗਾਤਾਰ ਹੁੰਦੀਆਂ ਰਹੀਆਂ। ਜਵਾਬ ਸਵਾਲ ਹੁੰਦੇ ਰਹੇ। ਇਹਨਾਂ ਵਿਚ ਭਾਈ ਸੇਵਾ ਸਿੰਘ ਅਤੇ ਸੰਤ ਨਿਧਾਨ ਸਿੰਘ 'ਆਲਮ' ਵਿਚ ਲੰਮੀ ਬਹਿਸ ਵੀ ਸ਼ਾਮਲ ਹੈ ਜੋ ਗੁਰੂ ਪਦ ਪ੍ਰਕਾਸ਼ ਅਤੇ ਗੁਰੂ ਪਦ ਨਿਰਨੈ ਦੇ ਰੂਪ ਵਿਚ ਸਾਹਮਣੇ ਆਈ। ਗਲ ਕੀ ਇਹਨਾਂ ਅਤੇ ਹੋਰ ਅਨੇਕਾਂ ਗਲਾਂ ਵਿਚਾਰਾਂ ਤੇ ਸਤਿਜੁਗ ਨਿਡਰ ਹੋ ਕੇ ਟਿੱਪਣੀਆਂ ਦਿੰਦਾ ਰਿਹਾ, ਲੇਖ ਲਿਖਦਾ ਰਿਹਾ। ਇਸ ਲਈ ਜਿਸ ਉਦੇਸ਼ ਲਈ ਸਤਿਜੁਗ ਸ਼ੁਰੂ ਕੀਤਾ ਗਿਆ ਸੀ, ਸਤਿਜੁਗ ਨੇ ਉਸਤੇ ਪੂਰਾ ਪੂਰਾ ਪਹਿਰਾ ਦਿੱਤਾ। ਇਹ ਸਭ ਤਾਂ ਹੀ ਸੰਭਵ ਹੋ ਸਕਿਆ ਕਿ ਠੀਕ ਸਮੇਂ ਸਤਿਜੁਗ ਅਖਬਾਰ ਸ਼ੁਰੂ ਹੋ ਸਕਿਆ। ਨਾਮਧਾਰੀ ਪੰਥ ਲਈ ਇਹ ਇਕ ਮਹਾਨ ਸਮਾਂ ਸੀ।

ਉਨ੍ਹੀਵੀਂ ਸਦੀ ਵਿਚ ਪੰਜਾਬ ਵਿਚ ਜਿਸ ਤਾਕਤ ਨਾਲ ਕੂਕਾ ਲਹਿਰ ਚਲ ਰਹੀ ਸੀ, ਪੰਜਾਬ ਦੇ ਪਿੰਡਾਂ ਦੇ ਪਿੰਡ ਨਾਮਧਾਰੀ ਬਣ ਰਹੇ ਸਨ, ਨਾਮਬਾਣੀ ਦਾ ਪ੍ਰਚਾਰ ਹੋ ਰਿਹਾ ਸੀ। ਮਗਰ ਉਸ ਸਮੇਂ ਪੰਜਾਬ ਵਿਚ ਸਮਾਚਾਰ ਪਤਰ, ਵੀਹਵੀਂ ਸਦੀ ਵਾਂਗ ਚਲ ਰਹੇ ਹੁੰਦੇ ਤਾਂ ਨਿਸਚੇ ਹੀ ਪੰਜਾਬ ਦਾ ਇਤਿਹਾਸ ਤੇ ਪੰਜਾਬ ਦੇ ਲੋਕਾਂ ਦੀ ਹਾਲਤ ਕਿਤੇ ਬਿਹਤਰ ਹੁੰਦੀ ਅਤੇ ਕੂਕਾ ਅੰਦੋਲਨ ਦੀ ਮਹਾਨਤਾ ਕਿਤੇ ਵੱਧ ਗੌਰਵ ਮਈ ਹੁੰਦੀ। ਕਾਸ਼ ਉਸ ਸਮੇਂ ਨਾਮਧਾਰੀ ਪੰਥ ਦਾ ਕੋਈ ਅਖ਼ਬਾਰ ਨਿਕਲਦਾ ਹੁੰਦਾ।

ਅਖੀਰ ਤੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ 'ਸਤਿਜੁਗ' ਅਖ਼ਬਾਰ ਜਿਨ੍ਹਾਂ ਵੀ ਹਾਲਾਤਾਂ ਸਦਕਾ ਸ਼ੁਰੂ ਹੋਇਆ, ਇਸਨੇ ਨਾਮਧਾਰੀ ਸਮਾਜ ਨੂੰ, ਅਸੂਲਾਂ ਨੂੰ ਅਤੇ ਵਿਚਾਰਧਾਰਾ ਨੂੰ ਆਮ ਲੋਕਾਂ ਤੀਕ ਪੁਚਾਉਣ ਦਾ ਮਹਾਨ ਉਦਮ ਕੀਤਾ ਪਰ ਇਹ ਸਭ ਤਾਂ ਹੀ ਸੰਭਵ ਹੋ ਸਕਿਆ ਜੇ 'ਸਤਿਜੁਗ ਅਖ਼ਬਾਰ ਸ਼ੁਰੂ ਹੋਇਆ ਸੀ।

❋



# ਸਰਦਾਰ ਸਤਿਜੁਗ

**ਬਲਵੀਰ ਸਿਘ ਢਿਲੋਂ ਚੰਡੀਗੜ੍ਹ**

**ਮੰਥਾ ਸੇਧ ਜਿਸ ਲੈਣੀ ਹੈ ਜਿੰਦਗੀ ਦੀ,**
**ਪੜ੍ਹੇ ਸਦਾ ਹੀ ਨਾਲ ਪਿਆਰ ਸਤਿਜੁਗ।**
**ਜੋ ਵੀ ਨਾਲ ਧਿਆਨ ਦੇ ਪੜ੍ਹੇ ਇਸਨੂੰ,**
**ਜੀਵਨ ਉਸ ਦਾ ਦੇਵੇ ਸੁਧਾਰ ਸਤਿਜੁਗ**
**ਮੈਲ ਹਉਮੈਂ ਦੀ ਧੋ ਕੇ ਸਾਫ ਕਰਦਾ,**
**ਤਨੋ ਮਨੋ ਹੈ ਦਿੰਦਾ ਨਿਖਾਰ ਸਤਿਜੁਗ।**
**ਇਹਦਾ ਗਿਆਨ ਉਦਾਸੇ ਨਿਰਾਸਿਆਂ ਤੇ**
**ਬਣਕੇ ਮਹਿਕਦਾ ਖਿੜੀ ਬਹਾਰ ਸਤਿਜੁਗ।**
**ਇਹਦੇ ਗੁਰ ਉਪਦੇਸ਼ਾਂ ਨੂੰ ਪੜ੍ਹਦਿਆਂ ਹੀ,**
**ਚਾੜ੍ਹ ਦਿੰਦਾ ਹੈ ਨਾਮ ਖੁਮਾਰ ਸਤਿਜੁਗ।**
**ਪੜ੍ਹੇ ਏਸਨੂੰ ਜਿਹੜਾ ਨਿਰਮਾਣ ਹੋ ਕੇ**
**ਉੱਚਾ ਉਸ ਦਾ ਕਰੇ ਕਿਰਦਾਰ ਸਤਿਜੁਗ।**
**ਕਵਿਤਾ ਲੇਖ ਸੰਪਾਦਕੀ ਪੜ੍ਹਦਿਆਂ ਹੀ,**
**ਬਦਲ ਦਿੰਦਾ ਹੈ ਸੋਚ ਮਿਆਰ ਸਤਿਜੁਗ।**
**ਦੂਰ ਬੈਠਿਆਂ ਨੂੰ ਖਬਰਾਂ ਫੋਟੋਆਂ ਸੰਗ,**
**ਕਰਾ ਦਿੰਦਾ ਹੈ ਗੁਰੂ ਦੀਦਾਰ ਸਤਿਜੁਗ।**
**ਮਿਕਨਾਤੀਸੀ ਦਿਲ ਕੱਸ਼ ਹੈ ਦਿੱਖ ਇਸਦੀ,**
**ਅੰਮ੍ਰਿਤ ਜੇਹਾ ਪਵਿੱਤਰ ਵਿਚਾਰ ਸਤਿਜੁਗ।**
**ਦਿੰਦਾ ਸਦਾ ਸੰਦੇਸ਼ ਮਾਨੁਖਤਾ ਦਾ**
**ਦੁਖੀ ਅਤੇ ਅਨਾਥਾਂ ਦਾ ਯਾਰ ਸਤਿਜੁਗ।**
**ਰਹਿੰਦਾ ਦੂਰ ਸਿਆਸਤ ਦੇ ਕੋਲਿਆਂ 'ਚੋਂ**
**ਧਰਮ ਕਰਮ ਲਈ ਰਹੇ ਤਿਆਰ ਸਤਿਜੁਗ ।**
**ਝੂਣ ਝੂਣ ਕੇ ਸਾਨੂੰ ਜਗਾਈ ਰਖਦਾ,**
**ਵਤਨ ਕੌਮ ਦਾ ਏ ਪਹਿਰੇਦਾਰ ਸਤਿਜੁਗ।**
**ਚੱਲੇ ਨੇਕੀ ਸਚਾਈ ਦੀ ਰਾਹ ਉਤੇ,**
**ਖਾਵੇ ਝੂਠ ਫਰੇਬ ਤੋਂ ਖਾਰ ਸਤਿਜੁਗ।**
**ਘਰ ਬੈਠਿਆਂ ਸਿਖਾਂ ਤੇ ਸੇਵਕਾਂ ਦੀ,**
**ਜੋੜੀ ਰਖਦਾ ਪੰਥ ਸੰਗ ਤਾਰ ਸਤਿਜੁਗ।**
**ਬਿਨਾ ਨਾਗਾ ਨਿਰੰਤਰ ਇਹ ਛਪ ਰਿਹਾ ਏ,**
**ਅੱਸੀ ਸਾਲ ਹੋਏ ਹਫਤਾਵਾਰ ਸਤਿਜੁਗ।**
**ਨਿਗੱਰ ਨਵੀਂ ਨਕੋਰ ਸਮੱਗਰੀ ਲੈ।**
**ਸੱਜ ਧੱਜ ਕੇ ਆਏ ਹਰ ਵਾਰ ਸਤਿਜੁਗ।**
**ਛੱਪਦਾ ਇਹ ਹੈ ਦਿੱਲੀ ਦੇ ਦਿਲ ਅੰਦਰ,**
**ਲੱਖਾਂ ਦਿਲਾਂ ਦਾ ਬਣਿਆ ਦਿਲਦਾਰ ਸਤਿਜੁਗ।**
**ਸੁਲਝੇ ਸੁਘੜ ਸੰਪਾਦਕ ਪ੍ਰਬੰਧਕਾਂ ਨੇ,**
**ਮਿਹਨਤ ਲਗਨ ਸੰਗ ਦਿਤਾ ਸੁਆਰ ਸਤਿਜੁਗ।**
**ਹਫਤਾਵਾਰ ਅਖਬਾਰ ਬੇਅੰਤ ਛੱਪਦੇ**
**ਐਪਰ ਸਭਨਾ ਦਾ ਹੈ ਸਰਦਾਰ ਸਤਿਜੁਗ।**
**ਹੱਥ ਸਿਰ ਤੇ ਗੁਰੂ ਜਗਜੀਤ ਸਿੰਘ ਦਾ,**
**ਚੜ੍ਹਦੀ ਕਲਾ ਵਿਚ ਤਾਂ ਹੀ ਅਖ਼ਬਾਰ ਸਤਿਜੁਗ।**

# ਸਤਿਜੁਗ ਅਖ਼ਬਾਰ ਦਾ ਅੱਸੀ ਸਾਲਾਂ ਦਾ ਸਫ਼ਰ

ਦੇਵਿੰਦਰ ਸਿੰਘ ਗਿਲ (ਜੀਆ ਨੱਥਾ)

ਸਤਿਜੁਗ ਅਖ਼ਬਾਰ ਦਾ ਅੱਸੀ ਸਾਲਾਂ ਦਾ ਸਫ਼ਰ ਇਸਦਾ ਸ਼ਾਨਾਂ ਮੱਤਾ ਇਤਿਹਾਸ ਹੈ, ਇਸਦੀ ਪੰਜਾਬੀ ਪੱਤਰਕਾਰੀ ਦੇ ਇਤਿਹਾਸ ਵਿਚ ਇਕ ਆਪਣੀ ਆਦਰਯੋਗ ਨਿਵੇਕਲੀ ਪਛਾਣ ਬਣ ਚੁਕੀ ਹੈ। ਇਹ ਨਾਮਧਾਰੀ ਇਤਿਹਾਸ ਤੇ ਸਾਹਿਤ ਦਾ ਇਕ ਮੀਲ ਪਥਰ ਹੈ ਜਿਸਨੇ ਧਰਮ ਪ੍ਰਚਾਰ ਦਾ ਮਾਧਿਅਮ ਬਣ ਕੇ ਸਮੇਂ ਸਮੇਂ ਅਨੇਕ ਵਾਰਤਕ ਲਿਖਾਰੀ ਅਤੇ ਸਿਰਮੌਰ ਕਵੀ ਪੈਦਾ ਕੀਤੇ ਜਿਹਨਾਂ ਨੇ ਪੰਥ ਅੰਦਰ ਅਤੇ ਪੰਥ ਤੋਂ ਬਾਹਰ ਆਪਣੀ ਆਦਰਯੋਗ ਜਗ੍ਹਾ ਬਣਾਈ ਹੈ ਅਤੇ ਅਨੇਕ ਸਾਹਿਤਕ ਮੱਲਾਂ ਮਾਰੀਆਂ ਹਨ। ਸਤਿਜੁਗ ਅਖ਼ਬਾਰ ਨੇ ਉਸ ਸਮੇਂ ਦੇਸ਼ ਭਗਤੀ ਦਾ ਪਾਠ ਦੇਸ਼ ਵਾਸੀਆਂ ਨੂੰ ਪੜ੍ਹਾਇਆ ਜਦੋਂ ਐਸਾ ਕਰਨਾ ਅੰਗਰੇਜ਼ੀ ਸਰਕਾਰ ਦੀ ਨਜ਼ਰ ਵਿਚ ਬਹੁਤ ਵਡਾ ਜ਼ੁਰਮ ਸਮਝਿਆ ਜਾਂਦਾ ਸੀ, ਇਸ ਕਾਰਨ ਸਮੇਂ ਸਮੇਂ ਸਰਕਾਰ ਨੇ ਸਤਿਜੁਗ ਅਖ਼ਬਾਰ ਇਕ ਤੋਂ ਵਧ ਵਾਰ ਜਬਤ ਕੀਤਾ ਸੀ ਅਤੇ ਉਸ ਸਮੇਂ ਫ਼ੌਜ ਵਿਚ ਇਸ ਅਖਬਾਰ ਨੂੰ ਪੜ੍ਹਨ ਦੀ ਮਨਾਹੀ ਸੀ।

**ਸਤਿਜੁਗ ਅਖ਼ਬਾਰ ਦੀ ਸਥਾਪਨਾ :**–ਅੱਜ ਤੋਂ ੮੦ ਸਾਲ ਪਹਿਲਾਂ ਹਿੰਦੋਸਤਾਨ, ਖਾਸ ਕਰਕੇ ਪੰਜਾਬ ਦੀ ਕੀ ਹਾਲਤ ਸੀ ? ਇਸ ਬਾਰੇ ਸਤਿਜੁਗ ਦੇ ਪੁਰਾਣੇ ਅੰਕਾਂ 'ਚੋਂ ਪਤਾ ਲਗ ਜਾਂਦਾ ਹੈ, ਨਾਮਧਾਰੀ ਜਗਤ ਨੇ ਅੰਗਰੇਜ਼ੀ ਹਕੂਮਤ ਦੀ ਕਰੋਪੀ ਤੇ ਜ਼ੁਲਮ ਦੇ ਖਿਲਾਫ਼ ਲੰਮਾ ਸੰਘਰਸ਼ ਅਤੇ ਜਦੋ ਜਹਿਦ ਕੀਤੀ ਸੀ, ਜਿਸ ਕਾਰਨ ਸਤਿਗੁਰੂ ਰਾਮ ਸਿੰਘ ਜੀ ਨੂੰ ਸਰਕਾਰ ਨੇ ਜਲਾਵਤਨ ਕੀਤਾ ਅਤੇ ਸ੍ਰੀ ਭੈਣੀ ਸਾਹਿਬ ਦੇ ਮੁਖ ਦੁਆਰ ਤੇ ਪੋਲੀਸ ਤਾਇਨਾਤ ਕਰ ਦਿਤੀ ਜੋ ੫੧ ਸਾਲ ਸਤਿਗੁਰੂ ਹਰੀ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਨ ਆਈਆਂ ਸੰਗਤਾਂ ਨੂੰ ਨਜਾਇਜ਼ ਤੰਗ ਕਰਦੀ ਰਹੀ। ਉਸ ਸਮੇਂ ਦੌਰਾਨ ਉਹ ਕਿਹੜੀਆਂ ਤੰਗੀਆਂ ਸਨ ਜੋ ਨਾਮਧਾਰੀਆਂ ਨੂੰ ਨਹੀ ਦਿਤੀਆਂ, ਉਹਨਾਂ ਨੂੰ ਰੋਜ਼ਾਨਾ ਆਪਣੇ ਇਲਾਕੇ ਦੇ ਥਾਣੇ ਵਿਚ ਹਾਜ਼ਰੀ ਦੇਣੀ ਪੈਂਦੀ, ਉਹ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਅਖੰਡ ਪਾਠ ਨਹੀਂ ਸਨ ਕਰ ਸਕਦੇ, ਪੰਜਾਂ ਤੋਂ ਵਧ ਕਿਤੇ ਵੀ ਇਕੱਤਰ ਨਹੀਂ ਸਨ ਹੋ ਸਕਦੇ। ਇਹ ਸਾਰੀਆਂ ਜ਼ੁਲਮ ਦੀਆਂ ਕਹਾਣੀਆਂ ਲੋਕਾਈ ਤਕ ਪਹੁੰਚਾਉਣ ਦੀ ਲੋੜ ਸੀ ਤਾਂ ਕਿ ਦੇਸ਼ ਭਗਤ ਅੰਗਰੇਜ਼ ਹਕੂਮਤ ਵਿਰੁਧ ਲਾਮਬੰਦ ਹੋ ਸਕਣ।

ਸਮੇਂ ਨੇ ਕਰਵਟ ਬਦਲੀ, ਪਹਿਲੇ ਸੰਸਾਰ ਯੁਧ ਦੇ ਸਮੇਂ ਨਾਮਧਾਰੀ ਸਿੱਖਾਂ ਤੋਂ ਬਿਨਾਂ ਹੋਰ ਸਾਰੇ ਸਿਖਾਂ ਅਤੇ ਹਿੰਦੋਸਤਾਨੀਆਂ ਨੇ ਅੰਗਰੇਜ਼ ਦਾ ਸਾਥ ਦਿਤਾ ਪਰੰਤੂ ਯੁਧ ਦੀ ਸਮਾਪਤੀ ਤੋਂ ਬਾਅਦ ਅੰਗਰੇਜ਼ ਨੇ ਹਿੰਦੋਸਤਾਨੀਆਂ ਨੂੰ ਹੋਰ ਤੰਗ ਕਰਨਾ ਸ਼ੁਰੂ ਕਰ ਦਿਤਾ। ਠੀਕ ਉਸ ਸਮੇਂ ਵਿਦੇਸ਼ਾਂ ਵਿਚ ਖਾਸ ਕਰਕੇ ਸਾਨਫਰਾਂਸਿਸਕੋ ਵਿਚ ਗਦਰ ਪਾਰਟੀ ਦੀ ਸਥਾਪਨਾ ਹੋਈ ਜਿਸਨੇ ਹਿੰਦੋਸਤਾਨ ਲਈ ਸੰਪੂਰਨ ਆਜ਼ਾਦੀ ਪ੍ਰਾਪਤ ਕਰਨ ਲਈ ਜਦੋ ਜਹਿਦ ਸ਼ੁਰੂ ਕੀਤੀ। ਜਿਸਦਾ ਪੈਗਾਮ ਹਿੰਦੋਸਤਾਨ ਪਹੁੰਚਿਆ। ਭਾਵੇਂ ਉਹ ਗ਼ਦਰ ਫੇਲ੍ਹ ਹੋ ਗਿਆ ਪਰੰਤੂ ਹੁਣ ਹਿੰਦੋਸਤਾਨੀ ਜਾਗ ਉਠੇ ਸਨ ਅਤੇ ਉਹਨਾਂ ਨੇ ਨਾਮਧਾਰੀ ਪੰਥ ਦੇ ਸਰਕਾਰ ਨਾਲ ਨਾਮਿਲਵਰਤਨ ਦੇ ਅੰਦੋਲਨ ਵਾਲੀ ਪਾਲਿਸੀ ਨੂੰ ਅਪਨਾਇਆ ਅਤੇ ਸੰਪੂਰਨ ਆਜ਼ਾਦੀ ਲਈ ਹੰਭਲੇ ਮਾਰਨੇ ਸ਼ੁਰੂ ਕੀਤੇ। ਠੀਕ ਉਸੇ ਸਾਲ ਭਾਵ ੧੯੧੪ ਈਸਵੀ ਵਿਚ ਦਿੱਲੀ ਵਿਚ ਸਰਕਾਰ ਨੇ ਵਾਇਸਰਾਇ ਦੀ ਕੋਠੀ ਵਾਲੀ ਸੜਕ ਚੌੜੀ ਕਰਨ ਦੇ ਬਹਾਨੇ ਗੁਰਦੁਆਰਾ ਰਕਾਬ ਗੰਜ ਦੀ ਕੰਧ ਢਾਹ ਸੁਟੀ ਪਰੰਤੂ ਕਿਸੇ ਸਿਖ ਦੇ ਕੰਨ ਤੇ ਜੂੰ ਨਾ ਸਰਕੀ। ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਨੇ ਉਸ ਵਿਰੁਧ ਰੌਲਾ ਪਾਇਆ ਅਤੇ ਸਿਖਾਂ ਨੂੰ ਜਗਾਇਆ, ਨਾਮਧਾਰੀ ਸੰਤ ਮੰਗਲ ਸਿੰਘ ਦੀ ਅਵਾਜ਼ ਸੁਣਕੇ ਦੇਸ਼ ਭਗਤ ਸਰਦੂਲ ਸਿੰਘ ਕਵੀਸ਼ਰ, ਅਖੰਡ ਕੀਰਤਨੀ ਜਥੇ ਵਾਲੇ ਭਾਈ ਰਣਧੀਰ ਸਿੰਘ ਆਦਿਕ ਅਗੇ ਆਏ ਤੇ ਮੋਰਚਾ ਲਗਾਇਆ। ਛੇਤੀਂ ਹੀ ਸਰਕਾਰ ਨੂੰ ਸਿਖਾਂ ਅਗੇ ਗੋਡੇ ਟੇਕਣੇ ਪਏ ਅਤੇ ਇਹਨਾਂ ਦੇ ਹੌਸਲੇ ਹੋਰ ਜ਼ਿਆਦਾ ਬੁਲੰਦ ਹੋ ਗਏ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਮੇਂ ਦੀ ਨਬਜ਼ ਪਛਾਣਦਿਆਂ ਹੋਇਆਂ ੧੯੨੦ ਈਸਵੀ ਵਿਚ ਸਤਿਜੁਗ ਅਖਬਾਰ ਦੀ ਸਥਾਪਨਾ ਕੀਤੀ। ਅਖਬਾਰ ਕਦੋਂ ਸਥਾਪਤ ਹੋਈ, ਇਸ ਬਾਰੇ ਦੋ ਰਾਵਾਂ ਹਨ। ਪੁਸਤਕ "ਪੰਜਾਬੀ ਪਤਰ ਕਲਾ"

# ਆਪਣੀ ਕਲਮ ਦੀ ਛੋਹ ਨਾਲ ਸਮੇਂ-ਸਮੇਂ ਸਤਿਜੁਗ ਨੂੰ ਸ਼ਿੰਗਾਰਨ ਵਾਲੇ ਸੰਪਾਦਕ



ਨਿਧਾਨ ਸਿੰਘ ਆਲਿਮ



ਇੰਦਰ ਸਿੰਘ ਚਕ੍ਰਵਰਤੀ



**ਮਹਾਰਾਜ ਗੁਰਦਿਆਲ ਸਿੰਘ**

ਜਿਨ੍ਹਾਂ ਦੇ ਦ੍ਰਿੜ ਸੰਕਲਪ, ਲਗਨ ਤੇ ਮਿਹਨਤ ਨੇ ਸ਼ੁਰੂ ਤੋਂ ਹੀ ਸਤਿਜੁਗ ਦਾ ਮਿਆਰ ਉੱਚਾ ਰੱਖਿਆ ।



ਮੰਗਲ ਸਿੰਘ ਅਰਸ਼ੀ ਫਰਿਸ਼ਤਾ



ਰਜਿੰਦ੍ਰ ਸਿੰਘ ਗੁਰੂਸਰ



ਵਰਿਆਮ ਸਿੰਘ ਮੁਸੱਵਰ



ਗੁਰਦਿਆਲ ਸਿੰਘ



ਮੰਗਲ ਸਿੰਘ ਲਾਇਲਪੁਰੀ



ਆਤਮਾ ਸਿੰਘ ਸਨਖਤ੍ਰਾ



ਗੁਰਭਜਨ ਸਿੰਘ ਨਾਮਧਾਰੀ



ਮਾਸਟਰ ਬਲਵੰਤ ਸਿੰਘ



ਆਤਮਾ ਸਿੰਘ ਜੌਹਲ



ਸੰਤੋਖ ਸਿੰਘ ਸਾਜਨ


ਪ੍ਰੀਤਮ ਸਿੰਘ ਕਵੀ


ਅਮਰ ਭਾਰਤੀ


ਮਾਸਟਰ ਨਿਹਾਲ ਸਿੰਘ


ਪ੍ਰੀਤਮ ਸਿੰਘ ਪੰਛੀ


ਤਾਰਾ ਸਿੰਘ ਅਨਜਾਣ

(ਪ੍ਰਕਾਸ਼ਕ ਭਾਸ਼ਾ ਵਿਭਾਗ ਪੰਜਾਬ, ਪਟਿਆਲਾ) ਦੇ ਪੰਨਾ ੫੨ ਅਨੁਸਾਰ ਇਹ ਅਖ਼ਬਾਰ ੨੯ ਮਈ ੧੯੨੦ ਈਸਵੀ ਨੂੰ ਪ੍ਰਕਾਸ਼ਤ ਹੋਣੀ ਸ਼ੁਰੂ ਹੋਈ।

ਨਾਮਧਾਰੀ ਸਾਹਿਤ ਦੀ ਇਸ ਤੱਥ ਨਾਲ ਅਸੰਮਤੀ ਹੈ, ਉਸਦਾ ਮੱਤ ਹੈ ਕਿ ਇਹ ਅਖ਼ਬਾਰ ੧੯੨੦ ਈਸਵੀ ਦੇ ਮਾਰਚ ਮਹੀਨੇ ਵਰਨਾਂ ਦੇ ਹੋਲੇ ਤੇ ਮਹਾਰਾਜ ਗੁਰਦਿਆਲ ਸਿੰਘ ਜੀ ਦੇ ਪੁਰਸ਼ਾਰਥ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਕਿਰਪਾ ਨਾਲ ਛਪਕੇ ਆਇਆ ਸੀ। ਸੰਤ ਤਰਨ ਸਿੰਘ ਵਹਿਮੀ 'ਜਸ ਜੀਵਨ' ਭਾਗ ਪਹਿਲਾ ਵਿਚ ਲਿਖਦੇ ਹਨ-

"੧੯੭੬ ਸੰਮਤ ਦਾ ਹੋਲਾ ਵਰਨੀ ਹੋਣਾ ਸੀ। ਵੱਡਾ ਪਿੰਡ ਹੋਣ ਕਰਕੇ ਕਈ ਕਹਿਣ ਹੋਲਾ ਪਿੰਡ ਹੋਵੇ। ਸੰਤ ਆਲਾ ਸਿੰਘ ਦਾ ਡੇਰਾ ਖੂਹ ਵਰਨਾਂ ਭਿਖੀ ਵਾਲੇ ਤੇ ਸੀ।............ਮਹਾਰਾਜ ਗੁਰਦਿਆਲ ਸਿੰਘ ਜੀ ਇਸ ਹੋਲੇ ਤੇ ਲਾਹੌਰੋਂ 'ਸਤਿਜੁਗ' ਅਖ਼ਬਾਰ ਨਿਰੰਕਾਰ ਸਿੰਘ 'ਚੇਤਨ' ਤੇ ਸੰਤ ਮੰਗਲ ਸਿੰਘ ਫੁਤੂਹੀ ਚੱਕੀਆਂ ਦੀ ਸਲਾਹ ਮਦਦ ਨਾਲ ਛਾਪਕੇ ਲੈ ਆਏ, ਨਿਰੰਕਾਰ ਸਿੰਘ ਲਿਖਦਾ ਹੀ ਸੀ। ਮਹਾਰਾਜ ਜੀ ਮੇਲੇ ਵਿਚ ਹੋਕਾ ਭੀ ਦਿਵਾਇਆ, ਤੇ ਪ੍ਰਚਾਰ ਭੀ ਕਹਿ ਕਰਵਾਇਆ। ਸਭ ਨਾਮਧਾਰੀ ਸਤਿਜੁਗ ਦੇ ਗ੍ਰਾਹਕ ਬਣਨ ਤੇ ਆਪਣੇ ਇਤਿਹਾਸ ਦਾ ਪਤਾ ਕਰਨ।"

ਉਪਰੋਕਤ ਇਤਿਹਾਸਕ ਹਵਾਲੇ ਅਨੁਸਾਰ ਸਤਿਜੁਗ ਅਖਬਾਰ ੧੯੨੦ ਈਸਵੀ ਦੇ ਹੋਲੇ ਤੋਂ ਪ੍ਰਕਾਸ਼ਤ ਹੋਣਾ ਸ਼ੁਰੂ ਹੋਇਆ ਪ੍ਰਮਾਣਿਤ ਹੁੰਦਾ ਹੈ ਪ੍ਰੰਤੂ ਜਾਪਦਾ ਹੈ ਕਿ ਸਰਕਾਰੀ ਦਫਤਰਾਂ ਵਿਚ ਅਖ਼ਬਾਰ ਦੀ ਰਜਿਸਟਰੇਸ਼ਨ ੨੯ ਮਈ ੧੯੨੦ ਈਸਵੀ ਨੂੰ ਹੋਈ ਹੈ ਤਾਂ ਹੀ ਭਾਸ਼ਾ ਵਿਭਾਗ ਪੰਜਾਬ ਦੀ ਪ੍ਰਕਾਸ਼ਨਾ ਵਿਚ ਇਹੋ ਤਾਰੀਖ਼ ਨਿਸ਼ਚਿਤ ਕਰ ਲਈ ਹੈ।

**ਅਖ਼ਬਾਰ ਦੀ ਪ੍ਰਕਾਸ਼ਨ ਪਾਲਸੀ-** ਹਰ ਅਖ਼ਬਾਰ ਤੇ ਰਿਸਾਲੇ ਦੀ ਆਪੋ ਆਪਣੀ ਪ੍ਰਕਾਸ਼ਨ ਪਾਲਸੀ ਭਾਵ ਨੀਤੀ ਹੁੰਦੀ ਹੈ ਅਤੇ ਉਸਦੇ ਤਹਿਤ ਉਹ ਆਪਣੇ ਅਖ਼ਬਾਰ ਦੀ ਪ੍ਰਕਾਸ਼ਨਾ ਕਰਦਾ ਹੈ ਤੇ ਆਪਣੇ ਮਿਸ਼ਨ ਦਾ ਪ੍ਰਚਾਰ ਕਰਦਾ ਹੈ।

ਪਰੰਤੂ ਆਮ ਤੌਰ ਤੇ ਪੱਤਰਕਾਰੀ ਦੀ ਪ੍ਰਕਾਸ਼ਨ ਪਾਲਸੀ ਨੂੰ ਤਿੰਨ ਵਰਗਾਂ ਵਿਚ ਵੰਡਿਆ ਜਾ ਸਕਦਾ ਹੈ- ਪਹਿਲੇ ਵਰਗ ਵਿਚ ਉਹ ਅਖ਼ਬਾਰ ਅਉਂਦੇ ਹਨ ਜੋ ਕਿ ਆਪਣੇ ਮਿਸ਼ਨ ਦਾ ਪ੍ਰਚਾਰ ਵੀ ਕਰਦੇ ਹਨ ਅਤੇ ਸਰਕਾਰ ਦੇ ਅਨੁਸਾਰੀ ਹੋ ਕੇ ਚਲਦੇ ਹਨ, ਸਰਕਾਰ ਦੇ ਜ਼ੁਲਮ ਦੇ ਵਿਰੁਧ ਕੁਝ ਵੀ ਨਹੀਂ ਪ੍ਰਕਾਸ਼ਿਤ ਕਰਦੇ। ਦੂਜੇ ਵਰਗ ਵਿਚ ਉਹ ਅਖ਼ਬਾਰ ਆਉਂਦੇ ਹਨ ਜੋ ਆਪਣੇ ਮਿਸ਼ਨ ਦਾ ਪ੍ਰਚਾਰ ਵੀ ਕਰਦੇ ਹਨ ਅਤੇ ਸਰਕਾਰ ਵਲ ਲਚਕੀਲੀ




ਪਾਲਸੀ ਅਖ਼ਤਿਆਰ ਕਰਦੇ ਹਨ ਭਾਵ ਸਮੇਂ ਦਾ ਰੁਖ ਦੇਖ ਕੇ ਕਦੇ ਕਦਾਈਂ ਸਰਕਾਰ ਦੇ ਖਿਲਾਫ ਕੋਈ ਲਿਖਤ ਪ੍ਰਕਾਸ਼ਤ ਵੀ ਕਰ ਦੇਣੀ ਅਗੋਂ ਸਰਕਾਰ ਨੇ ਘੂਰਿਆ ਤਾਂ ਬਿਨਾਂ ਹਿਚਕਚਾਹਟ ਸਰਕਾਰ ਅਗੇ ਗੋਡੇ ਟੇਕ ਦੇਣੇ, ਇਹ ਦੂਜੇ ਵਰਗ ਦੀ ਨੀਤੀ ਰਹੀ ਹੈ। ਤੀਜੇ ਵਰਗ ਵਿਚ ਉਹ ਅਖ਼ਬਾਰ ਆਉਂਦੇ ਹਨ ਜੋ ਆਪਣੇ ਮਿਸ਼ਨ ਦਾ ਪ੍ਰਚਾਰ ਵੀ ਕਰਦੇ ਹਨ ਅਤੇ ਸਰਕਾਰ ਦੀ ਕੋਈ ਪ੍ਰਵਾਹ ਨਹੀਂ ਕਰਦੇ ਸਗੋਂ ਸਰਕਾਰ ਨਾਲ ਨਾਮਿਲਵਰਤਨ ਹੀ ਕਰਦੇ ਹਨ ਭਾਵੇਂ ਉਹਨਾਂ ਦੀ ਜ਼ਮਾਨਤ ਵੀ ਕਿਉਂ ਨਾ ਜ਼ਬਤ ਹੋ ਜਾਵੇ।

ਉਸ ਤੀਜੇ ਵਰਗ ਵਿਚ ਸਤਿਜੁਗ ਅਖ਼ਬਾਰ ਦਾ ਸਥਾਨ ਅਉਂਦਾ ਹੈ, ਇਹ ਅਖ਼ਬਾਰ ਨਾਮਧਾਰੀ ਪੰਥ ਦੀ ਤਰਜਮਾਨੀ ਕਰਦਾ ਹੈ ਜਿਸਨੇ ਜਨਮ ਦੇ ਹੀ ਅੰਗ੍ਰੇਜ਼ ਸ਼ਾਸਨ ਦੇ ਖਿਲਾਫ਼ ਬਿਗਲ ਵਜਾਇਆ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ੧੮੫੭ ਈਸਵੀ ਦੀ ਵਸਾਖੀ ਨੂੰ ਸੰਤ ਖਾਲਸਾ ਦੀ ਸਾਜਨਾ ਕਰਕੇ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਦੇ ਸਿਖ ਪੰਥ ਨੂੰ ਪੁਨਰ ਜਾਗ੍ਰਿਤ ਕੀਤਾ ਅਤੇ ਸਿਖਾਂ ਵਿੱਚ ਦੇਸ਼ ਭਗਤੀ ਦੀ ਭਾਵਨਾ ਨੂੰ ਮੁੜ ਉਜਾਗਰ ਕੀਤਾ ਅਤੇ ਲੋਕਾਈ ਨੂੰ ਅੰਗਰੇਜ਼ ਸਰਕਾਰ ਵਿਰੁਧ ਲਾਮਬੰਦ ਕਰਕੇ ਅਜ਼ਾਦੀ ਦੀ ਪ੍ਰਾਪਤੀ ਲਈ ਜਦੋ ਜਹਿਦ ਸ਼ੁਰੂ ਕੀਤੀ।

ਸਤਿਜੁਗ ਦੀ ਪ੍ਰਕਾਸ਼ਨ ਨੀਤੀ ਵਿਚ ਦੇਹਧਾਰੀ ਗੁਰੂ ਦੀ ਪਰੰਪਰਾ ਨੂੰ ਤਸਲੀਮ ਕਰਕੇ ਉਸਦੀ ਲੋਕਾਈ ਨੂੰ ਜਾਣਕਾਰੀ ਦੇਣਾ ਸੀ ਅਤੇ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ੧੭੦੮ ਈਸਵੀ ਵਿਚ ਜੋਤੀ ਜੋਤ ਨਾ ਸਮਾਉਣਾ ਵੀ ਪ੍ਰਕਾਸ਼ਨ ਨੀਤੀ ਦਾ ਇਕ ਅੰਗ ਸੀ ਜਿਸ ਦਾ ਸਤਿਜੁਗ ਅਖਬਾਰ ਨੇ ਗੱਜ ਵੱਜ ਕੇ ਪ੍ਰਚਾਰ ਕੀਤਾ ਜਿਸ ਕਾਰਨ ਗ੍ਰੰਥ ਗੁਰੂ ਦੇ ਸਿਧਾਂਤ ਦੇ ਹਾਮੀਆਂ ਨਾਲ ਸਤਿਜੁਗ ਅਖਬਾਰ ਦਾ ਟਾਕਰਾ ਹੋਇਆ। ਖਾਲਸਾ ਸਮਚਾਰ ਅਖ਼ਬਾਰ ਜੋ ਸਿੰਘ ਸਭੀਆਂ ਦਾ ਸਰਕਾਰ ਪੱਖੀ ਅਖ਼ਬਾਰ ਸੀ, ਨੇ ਸਤਿਜੁਗ ਅਖ਼ਬਾਰ ਦਾ ਵਿਰੋਧ ਕੀਤਾ ਅਤੇ ਗੁਰੂ ਪਦ ਬਾਰੇ ਦੋਹਾਂ ਅਖ਼ਬਾਰਾਂ ਵਿਚ ਆਪੋ ਆਪਣੇ ਵਿਚਾਰਾਂ ਦਾ ਪ੍ਰਗਟਾ ਹੋਇਆ ਜੋ ਕਈ ਸਾਲ ਛਪਦਾ ਰਿਹਾ ਸੀ। ਸੰਤ ਨਿਧਾਨ ਸਿੰਘ ਆਲਿਮ ਦੀ ਪੁਸਤਕ ਗੁਰੂ ਪਦ ਪ੍ਰਕਾਸ਼ ਤੇ ਮਹੰਤ ਆਤਮਾ ਸਿੰਘ ਸਨਖਤਰਾ ਦੀ ਪੁਸਤਕ "ਸਿਖ ਗੁਰੂ ਪਰੰਪਰਾ" ਉਸੇ ਤਰ੍ਹਾਂ ਦੀ ਬਹਿਸ ਕਾਰਨ ਹੀ ਹੋਂਦ ਵਿਚ ਆਈ ਸੀ। ਇਸ ਤੋਂ ਬਿਨਾਂ ਹੋਰ ਸਿਖ ਸੰਪ੍ਰਦਾਵਾਂ ਨੂੰ ਨਾਲ ਲੈ ਕੇ ਚਲਣਾ ਅਤੇ ਲੋਕਾਈ ਨੂੰ ਜਾਗ੍ਰਿਤ ਕਰਨਾ ਅਖਬਾਰ ਦੀ ਪ੍ਰਕਾਸ਼ਨ ਪਾਲਸੀ ਦਾ ਪ੍ਰਮੁਖ ਅੰਗ ਸੀ। ਸਤਿਜੁਗ ਅਖ਼ਬਾਰ ਦੇ ਸੰਪਾਦਕੀ ਲੇਖਾਂ ਦੇ ਸਿਰਲੇਖ ਬੜੀ ਨਿਡਰਤਾ ਤੇ ਭਾਵ ਪੂਰਤ ਤਰੀਕੇ ਨਾਲ ਲਿਖੇ ਜਾਂਦੇ ਸਨ, ਜਿਹਨਾਂ ਵਿਚੋਂ ਕੁਝ ਵਾਚਣ ਯੋਗ ਹਨ-




ਖਾਲਸਾ ਪੰਥ ਦੇ ਬੁਕਲਾਂ ਦੇ ਸੱਪ (੩੦ ਵਿਸਾਖ ੧੯੯੫ ਬਿ੦), ਸਮਾਚਾਰੀ ਵੈਣ (੧੬ ਸਾਵਣ ੧੯੯੮ ਬਿ:), ਜਾਤ ਦੀ ਕੋਹੜ ਕਿਰਲੀ ਸਤੀਰਾਂ ਨਾਲ ਜੱਫੇ (੭ ਫਗਣ ੧੯੮੭ ਬਿ:) ਆਦਿਕ ਲੇਖਾਂ ਨੂੰ ਦੇਖਿਆ ਜਾ ਸਕਦਾ ਹੈ। ੧੯੩੮ ਈਸਵੀ ਵਿਚ ਅੰਮ੍ਰਿਤਸਰ ਦੇ ਕਿਸਾਨਾਂ ਨੇ ਸਰਕਾਰ ਵਿਰੁਧ ਸਤਿਆਗ੍ਰਹਿ ਕੀਤਾ ਸੀ ਤਾਂ ਅੰਗਰੇਜੀ ਸਰਕਾਰ ਦੀ ਬੁਜ਼ਦਿਲੀ ਅਤੇ ਜੁਲਮਾਂ ਦੇ ਖਿਲਾਫ਼ ਸਤਿਜੁਗ ਅਖ਼ਬਾਰ ਨੇ ੧੦ ਭਾਦਰੋਂ ੧੯੯੫ ਬਿ: ਦੇ ਅੰਕ ਵਿਚ "ਕਿਸਾਨ ਲੀਡਰਾਂ ਨੂੰ ਸਜ਼ਾਵਾਂ" ਸਿਰਲੇਖ ਹੇਠ ਲਿਖਿਆ ਸੀ–

"ਸਭ ਤੋਂ ਜ਼ਿਆਦਾ ਘਬਰਾਹਟ ਦਾ ਸਬੂਤ ਅੰਮ੍ਰਿਤਸਰ ਵਾਲੇ ਕਿਸਾਨ ਸਤਿਆਗ੍ਰਹਿ ਸੰਬੰਧੀ ਸਰਕਾਰੀ ਕਾਰਵਾਈਆਂ ਨੇ ਪੇਸ਼ ਕੀਤਾ ਹੈ। ਇਕ ਤਰਫ ਤਾਂ ਕਿਸਾਨਾਂ ਨੂੰ ਇਹ ਦਸਿਆ ਜਾਂਦਾ ਕਿ ਹੁਣ ਸੂਬੇ ਵਿਚ ਤੁਹਾਡੀ ਹੀ ਹਕੂਮਤ ਹੈ ਪਰ ਦੂਜੀ ਤਰਫ ਓਹੀ ਕਿਸਾਨ ਜਦ ਆਪਣੀਆਂ ਤਕਲੀਫ਼ਾਂ ਅਫਸਰਾਂ ਨੂੰ ਦਸਣ ਜਾਂਦੇ ਤਾਂ ਦਫਾ ੧੪੪ ਲਗਾ ਦਿਤੀ ਜਾਂਦੀ ਹੈ। ਇਸਦੇ ਵਿਰੁਧ ਸਤਯਾਗ੍ਰਹ ਕਰਨ ਵਾਲੇ ਕਿਸਾਨਾਂ ਨੂੰ ਗੁੰਡੇ ਅਰ ਅਵਾਰਾਗਰਦ ਕਹਿਕੇ ਉਹਨਾਂ ਉਤੇ ਡਾਂਗਾਂ ਬਰਸਾਈਆਂ ਜਾਂਦੀਆਂ ਹਨ।"

ਇਸ ਪ੍ਰਕਾਰ ਜਦੋਂ ਸ਼ਹੀਦ ਭਗਤ ਸਿੰਘ ਨੂੰ ਸਰਕਾਰ ਨੇ ਸਾਰੇ ਕਾਨੂੰਨ ਛਿੱਕੇ ਟੰਗ ਕੇ ਫਾਂਸੀ ਦੀ ਸਜ਼ਾ ਦਿਤੀ ਸੀ ਤਾਂ ਦੇਸ਼ ਵਿਚ ਬਹੁਤ ਰੌਲਾ ਪਿਆ, ਉਸ ਘਟਨਾ ਬਾਰੇ ਸਤਿਜੁਗ ਅਖ਼ਬਾਰ ਦਾ ਬਹੁਤ ਤਿੱਖਾ ਪ੍ਰਤੀਕਰਮ ਸੀ। ਅਖ਼ਬਾਰ ਨੇ ੧੯ ਚੇਤ੍ਰ ੧੯੮੭ ਬਿ: ਦੇ ਪਰਚੇ ਵਿਚ "ਸ੍ਰ. ਭਗਤ ਸਿੰਘ ਜੀ ਜ਼ਿੰਦਾਬਾਦ, ਨੌਕਰਸ਼ਾਹੀ ਮੁਰਦਾਬਾਦ" ਦੇ ਸਿਰਲੇਖ ਹੇਠ ਇਸ ਪ੍ਰਕਾਰ ਲਿਖਿਆ ਸੀ–

"ਆਖ਼ਰ ਨੌਕਰਸ਼ਾਹੀ ਨੇ ਆਪਣੀ ਨੀਚਤਾ ਦਾ ਸਬੂਤ ਦੇ ਦਿਤਾ। ਇਕ ਬੰਨੇ ਤਾਂ ਲਾਰਡ ਇਰਵਨ ਮਹਾਤਮਾ ਜੀ ਨਾਲ ਸੁਲ੍ਹਾ ਕਰਕੇ ਸ਼ਾਂਤ ਵਾਯੂ ਮੰਡਲ ਪੈਦਾ ਕਰਨ ਦੇ ਸੁਪਨੇ ਲੈ ਰਿਹਾ ਹੈ। ਦੂਜੇ ਬੰਨੇ ਉਹੀ ਲਾਰਡ ਇਰਵਨ ੩੨ ਕਰੋੜ ਭਾਰਤੀਆਂ ਦੀ ਰੂਹੇ ਰਵਾਂ ਸਰਦਾਰ ਭਗਤ ਸਿੰਘ ਜੀ ਨੂੰ ਫਾਂਸੀ ਦੇ ਤਖ਼ਤੇ ਤੇ ਲਟਕਾਣ ਦੀ ਇਜਾਜ਼ਤ ਦੇ ਕੇ ਆਪਣੀ ਦੋਸਤੀ ਦੇ ਸਬੂਤ ਦੇ ਰਿਹਾ ਹੈ। ਸੱਚੀ ਮੁਚੀ ਵਿਨਾਸ਼ ਸਮੇਂ ਬੁਧੀ ਭ੍ਰਸ਼ਟ ਹੋ ਜਾਇਆ ਕਰਦੀ ਹੈ, ਇਸ ਸਮੇਂ ਨੌਕਰਸ਼ਾਹੀ ਆਪਣੇ ਅਖ਼ੀਰਲੇ ਸਵਾਸ ਪੂਰੇ ਕਰ ਰਹੀ ਏ। ਉਹ ਦਿਨ ਹੁਣ ਬਹੁਤ ਨਜ਼ਦੀਕ ਹੈ ਜਦੋਂ ਇਹ ਆਪਣਾ ਬਿਸਤਰਾ ਬੋਰੀਆ ਬੰਨ੍ਹ ਕੇ ਇੰਗਲੈਂਡ ਜਾਕੇ ਹੀ ਦਮ ਲਏਗੀ।"

ਇਸ ਤਰ੍ਹਾਂ ਹੋਰ ਵੀ ਸੰਪਾਦਕੀ ਲੇਖਾਂ ਦੇ ਅਨੇਕ ਸਿਰਲੇਖ ਦੇਖਣਯੋਗ ਹਨ ਜੋ ਗੋਰਾ ਸਰਕਾਰ ਦੀਆਂ ਕੁਰੀਤੀਆਂ ਨੂੰ ਉਜਾਗਰ ਕਰਦੇ ਹਨ ਅਤੇ ਸਤਿਜੁਗ ਦੀ ਪ੍ਰਕਾਸ਼ਨ ਨੀਤੀ ਬਾਰੇ ਅੱਛੀ ਤਰ੍ਹਾਂ ਦਸਦੇ ਹਨ।

**ਸਤਿਜੁਗ ਅਖਬਾਰ ਦਾ ਅੱਸੀ ਸਾਲ ਦਾ ਸਫਰ**—ਪਿਛੇ ਜ਼ਿਕਰ ਆ ਚੁਕਾ ਹੈ ਕਿ ਅਖ਼ਬਾਰ ਦੀ ਰਜਿਸਟਰੇਸ਼ਨ ੨੬ ਮਈ ੧੯੨੦ ਈਸਵੀ ਨੂੰ ਹੋਈ ਜਾਪਦੀ ਹੈ ਤਾਂ ਹੀ ਉਸ ਸਮੇਂ ਦੇ ਅੰਕ ਭਾਵ ੨੬ ਮਈ ਦੇ ਅੰਕ ਨੂੰ ਅੰਕ ਪਹਿਲਾ ਜਿਲਦ ਪਹਿਲੀ ਹੇਠ ਅੰਕਿਤ ਕੀਤਾ ਹੈ, ਉਂਝ ਇਸਦੀ ਪ੍ਰਕਾਸ਼ਨਾ ੧੯੨੦ ਈ. ਮਾਰਚ ਦੇ ਮਹੀਨੇ ਵਰਨਾਂ ਦੇ ਹੋਲੇ ਤੇ ਹੋ ਗਈ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਪਾਰ ਕਿਰਪਾ ਕੀਤੀ, ਅਖ਼ਬਾਰ ਦੀ ਪ੍ਰਕਾਸ਼ਨਾ ਦੀ ਤਿਆਰੀ ਹਿਤ ਨਾਮਧਾਰੀ ਦਰਬਾਰ ਨੂੰ ੧੦,੦੦੦ ਰੁਪਏ ਦਿਤੇ ਸਨ ਅਤੇ ਫਿਰ ਮਹਾਰਾਜ ਗੁਰਦਿਆਲ ਸਿੰਘ ਜੀ ਦੇ ਪੁਰਸ਼ਾਰਥ ਸਦਕਾ ਸਤਿਜੁਗ ਸਪਤਾਹਿਕ ਅਖ਼ਬਾਰ ਦੀ ਪ੍ਰਕਾਸ਼ਨਾ ਅਰੰਭ ਹੋਈ। ਉਸ ਅਖਬਾਰ ਦੇ ਪਹਿਲੇ ਸੰਪਾਦਕ ਸ. ਨਿਰੰਕਾਰ ਸਿੰਘ ਚੇਤਨ ਨਿਯੁਕਤ ਹੋਏ। ਇਹ ਅਖ਼ਬਾਰ ਅਗਾਂਹਵਧੂ ਖਿਆਲਾਂ ਦਾ ਅਤੇ ਦੇਸ਼ ਭਗਤੀ ਦਾ ਪ੍ਰਚਾਰ ਕਰਨ ਵਾਲਾ ਪਰਚਾ ਹੋਣ ਕਰਕੇ ਅੰਗਰੇਜ਼ ਸਰਕਾਰ ਦੀਆਂ ਅੱਖਾਂ ਵਿਚ ਰੜਕਣਾ ਸ਼ੁਰੂ ਹੋ ਗਿਆ, ਇਸ ਲਈ ਦੂਰ ਦ੍ਰਿਸ਼ਟੀ ਦੇ ਮਾਲਕ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੋ ਸੰਪਾਦਕ, ਇਕ ਕਾਨੂੰਨੀ ਐਡੀਟਰ ਹੁੰਦਾ ਜਿਸਦਾ ਨਾਮ ਅਖ਼ਬਾਰ ਤੇ ਛਪਦਾ ਸੀ, ਦੂਜਾ ਲਿਖਣ ਵਾਲਾ ਸੰਪਾਦਕ ਵਜੋਂ ਨਿਯੁਕਤ ਕਰਨ ਦੀ ਨਵੀਂ ਪਿਰਤ ਪੱਤਰਕਾਰੀ ਦੇ ਇਤਿਹਾਸ ਵਿਚ ਪਾਈ ਸੀ। ਸਤਿਜੁਗ ਅਖ਼ਬਾਰ ਦੇ ਪਹਿਲੇ ਅੰਕ ਦੇ ਪਹਿਲੇ ਸਫੇ ਤੇ ਅਖ਼ਬਾਰ ਬਾਰੇ ਨਿਰੰਕਾਰ ਸਿਘ ਚੇਤਨ ਦੀ ਇਕ ਕਵਿਤਾ ਛਪੀ ਸੀ ਜੋ ਇਸ ਪ੍ਰਕਾਰ ਹੈ–

*'ਸਤਿਜੁਗ' ਅਖਬਾਰ ਹੈ ਨਾਮ ਇਹਦਾ,*
*ਇਹਨੂੰ ਸ਼ੁਰੂ ਕੀਤਾ ਨਾਮਧਾਰੀਆਂ ਨੇ।*
*ਨਿਜ ਦੇਸ਼ ਤੇ ਧਰਮ ਦੀ ਸੇਵ ਲਈ,*
*ਬੀੜਾ ਚੁਕਿਆ ਸੰਗਤਾਂ ਪਿਆਰੀਆਂ ਨੇ।*
*ਦੇਸ਼ ਕੌਮ ਨੂੰ ਤੋੜ ਨਿਭਾਉਣੇ ਲਈ,*
*ਕਰ ਲੀਤੀਆਂ ਖ਼ੂਬ ਤਿਆਰੀਆਂ ਨੇ।*
*ਜਿਸ ਮੋਰਚੇ ਤੇ ਡਟ ਜਾਣ 'ਚੇਤਨ',*
*ਫੌਜਾਂ ਗੁਰੂ ਦੀਆਂ ਕਦੇ ਨਾ ਹਾਰੀਆਂ ਨੇ।*

ਅਖ਼ਬਾਰ ਲਾਹੌਰ ਵਿਖੇ ਰੀਗਾ ਬਿਲਡਿੰਗ ਵਿਖੇ ਛਪਣਾ ਸ਼ੁਰੂ ਹੋਇਆ ਅਤੇ ਆਪਣਾ ਪ੍ਰੈਸ ਲਗਾਇਆ ਗਿਆ ਜਿਸਦਾ ਨਾਮ ਪ੍ਰਤਾਪ ਹਰੀ ਪ੍ਰੈਸ" ਰਖਿਆ ਗਿਆ। ਛੇਤੀਂ ਹੀ ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਇਸਦੇ ਸੰਪਾਦਕ ਬਣੇ। ਇਹਨਾਂ ਦੀਆਂ ਸੰਪਾਦਕੀ ਚੋਭਾਂ ਅੰਗਰੇਜ਼ ਸਰਕਾਰ ਦੀ ਨੀਂਦ ਹਰਾਮ ਕਰ ਦੇਂਦੀਆਂ ਸਨ, ਜਿਸ ਕਾਰਨ ਕਈ ਵਾਰ ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਨੂੰ ਜੇਲ੍ਹ ਜਾਣਾ

ਪੈ ਜਾਂਦਾ ਅਤੇ ਅਖ਼ਬਾਰ ਬੰਦ ਹੋ ਜਾਂਦਾ। ਅਖਬਾਰ ਨਿਰੰਤਰ ਜਾਰੀ ਰੱਖਣ ਲਈ ਸੰਤ ਨਿਧਾਨ ਸਿੰਘ ਆਲਿਮ ਸੰਪਾਦਕ ਬਣੇ ਪਰੰਤੂ



ਸਰਕਾਰ ਦੇ ਪ੍ਰਕੋਪ ਦੀ ਨੰਗੀ ਤਲਵਾਰ ਹਮੇਸ਼ਾ ਸਤਿਜੁਗ ਦੇ ਸਿਰ ਉਤੇ ਲਟਕਦੀ ਰਹੀ। ਸੰਤ ਨਿਧਾਨ ਸਿੰਘ ਦੇ ਵੀ ਜੇਲ੍ਹ ਜਾਣ ਤੇ ਅਖ਼ਬਾਰ ਦੀ ਪ੍ਰਕਾਸ਼ਨਾ ਵਿਚ ਖੜ੍ਹੋਤ ਆ ਜਾਂਦੀ। ਆਲਿਮ ਜੀ ਨੇ ਨਾਮਧਾਰੀ ਪੰਥ ਦੀ ਪ੍ਰਚਾਰ ਲਹਿਰ ਨੂੰ ਹੋਰ ਪ੍ਰਚੰਡ ਕਰਨ ਲਈ "ਕੂਕਾ" ਨਾਮ ਦਾ ਰੋਜ਼ਾਨਾ ਅਖ਼ਬਾਰ ੧੯੨੨ ਈਸਵੀ ਵਿਚ ਜਾਰੀ ਕਰ ਲਿਆ ਜਿਸ ਬਾਰੇ ਪੁਸਤਕ "ਪੰਜਾਬੀ ਪਤਰ ਕਲਾ" (ਪ੍ਰਕਾਸ਼ਕ ਭਾਸ਼ਾ ਵਿਭਾਗ ਪੰਜਾਬ) ਦੇ ਪੰਨਾ ੪੪ ਤੇ ਇਸ ਪ੍ਰਕਾਰ ਲਿਖਿਆ ਹੈ:-

"**ਕੂਕਾ**"—੨ ਭਾਦਰੋਂ ਸੰਮਤ ੧੯੭੯ ਮੁਤਾਬਿਕ ੧੭ ਅਗਸਤ ਸੰਨ ੧੯੨੨ ਨੂੰ ਲਾਹੌਰ ਤੋਂ ਨਿਕਲਿਆ। ਇਸਦੇ ਸੰਪਾਦਕ ਸੰਤ ਨਿਧਾਨ ਸਿੰਘ ਆਲਿਮ ਸਨ। ਇਸ ਦਾ ਨਿਸ਼ਾਨਾ ਨਾਮਧਾਰੀ ਸੰਪ੍ਰਦਾਇ ਦੇ ਅਸੂਲਾਂ ਦਾ ਪ੍ਰਚਾਰ ਕਰਨਾ ਤੇ ਅਕਾਲੀ ਲਹਿਰ ਦੇ ਅਉਗਣ ਫੋਲਣਾ ਸੀ। ਸਾਲਾਨਾ ਚੰਦਾ ਬਾਰਾਂ ਰੁਪਏ ਅਤੇ ਆਕਾਰ ੧੮x੨੮ ਸੀ। ਇਹ ਪੱਤਰ ਸ੍ਰੀ ਪ੍ਰਤਾਪ ਹਰੀ ਪ੍ਰੈਸ ਚੈਂਬਰਲੇਨ ਰੋਡ, ਲਾਹੌਰ ਤੋਂ ਪੰਡਿਤ ਮੁਨਸ਼ੀ ਰਾਮ ਸੇਵਕ ਦੇ ਪ੍ਰਬੰਧ ਹੇਠ ਛਪਦਾ ਸੀ। ਕੁਲ ਸਫੇ ੪ ਹੁੰਦੇ ਸਨ। ਦੋ ਕੁ ਸਾਲ ਚਲ ਕੇ ਬੰਦ ਹੋ ਗਿਆ।"

ਉਹ ਦਿਨ ਬੜੇ ਸਖ਼ਤੀਆਂ ਦੇ ਸਨ, ਸਰਕਾਰ ਨੇ ਤਾਂ ਅਖ਼ਬਾਰ ਤੇ ਸਖਤੀ ਕਰਨੀ ਹੀ ਸੀ, ਗ੍ਰੰਥ ਗੁਰੂ ਦੇ ਸਿਧਾਂਤ ਦੇ ਹਾਮੀ ਅਕਾਲੀਆਂ ਨੇ ਵੀ ਉਸਦਾ ਵਿਰੋਧ ਕਰਨਾ ਸ਼ੁਰੂ ਕਰ ਦਿਤਾ ਸੀ ਪਰੰਤੂ ਨਾਮਧਾਰੀਆਂ ਨੇ ਉਹ ਸਾਰੀਆਂ ਸਖਤੀਆਂ ਖਿੜੇ ਮਥੇ ਸਹਾਰੀਆਂ। ਸੰਤ ਝੰਡਾ ਸਿਘ ਪਿੰਡ ਕਿਲਾ ਸੂਬਾ ਸਿੰਘ, ਸੰਤ ਕਿਰਪਾ ਸਿੰਘ ਪਿੰਡ ਵਰਨ, ਸੁਰੈਣ ਸਿੰਘ ਅਤੇ ਕਾਲੋਕਿਆਂ ਦੇ ਸੰਤ ਨਿਹਾਲ ਸਿੰਘ, ਭਾਈ ਕੋਟੀਏ ਸੰਤ ਲਾਲ ਸਿੰਘ ਆਦਿਕ ਸਿਘਾਂ ਨੇ ਸੀਸ ਤਲੀ ਤੇ ਧਰਕੇ ਸ੍ਰੀ ਹਰਿਮੰਦਰ ਸਾਹਿਬ ਦੀ ਪ੍ਰਕਰਮਾ ਵਿਚ ਹੋਕਰੇ ਦੇ ਕੇ ਅਖਬਾਰ ਵੇਚਦੇ ਅਤੇ ਹੋਰ ਅਕਾਲੀਆਂ ਦੇ ਗੜ੍ਹ ਸਥਾਨਾਂ ਤੇ ਅਖ਼ਬਾਰਾਂ ਵੇਚਦੇ ਅਤੇ ਇਕੱਤਰ ਹੋਏ ਲੋਕਾਂ ਨੂੰ ਨਿਰੰਕਾਰ ਸਿੰਘ ਚੇਤਨ ਦੀਆਂ ਜੋਸ਼ੀਲੀਆਂ ਕਵਿਤਾਵਾਂ ਪੜ੍ਹਕੇ ਸੁਣਾਇਆ ਕਰਦੇ ਸਨ। ਇਸ ਕਾਰਨ ਕਈ ਵਾਰ ਉਹਨਾਂ ਦੀ ਅਕਾਲੀਆਂ ਨਾਲ ਮੁਠਭੇੜ ਵੀ ਹੋ ਜਾਇਆ ਕਰਦੀ ਸੀ। ਭਾਵੇਂ ਸਤਿਜੁਗ ਅਖ਼ਬਾਰ ਨੂੰ ਚਲਾਉਣ ਲਈ ਨਾਮਧਾਰੀ ਪੰਥ ਨੇ ਕਸਰ ਨਾ ਛੱਡੀ ਫਿਰ ਵੀ ੧੯੨੦ ਈਸਵੀ ਤੋਂ ੧੯੩੦ ਈਸਵੀ ਦੇ ੧੦ ਸਾਲ ਦੇ ਸਮੇਂ ਵਿਚ ਅਖ਼ਬਾਰ ਲਗਭਗ ਛੇ ਸਾਲ ਰੁਕ ਰੁਕ ਚਲਦਾ ਰਿਹਾ। ਇਸਦਾ ਸਬੂਤ ੨੨ ਮਾਘ ੧੯੮੬ ਬਿ: ਦੇ ਬਸੰਤ ਅੰਕ ਤੋਂ ਮਿਲ ਜਾਂਦਾ ਹੈ ਜਿਸ ਤੇ ਜਿਲਦ ਨੰ: ੪ ਲਿਖਿਆ ਹੈ ਜੇਕਰ ਅਖਬਾਰ ਨਿਰੰਤਰ ਛਪਈ ਰਹਿੰਦੀ ਹੁੰਦੀ ਤਾਂ ਉਸ ਬਸੰਤ ਅੰਕ ਤੇ ਜਿਲਦ ਨੰ ੧੦ ਛਪਿਆ ਹੋਣਾ ਚਾਹੀਦਾ ਸੀ।

**ਸਤਿਜੁਗ ਅਖ਼ਬਾਰ ਲਾਹੌਰ ਤੋਂ ਸ੍ਰੀ ਭੈਣੀ ਸਾਹਿਬ**--ਭਾਵੇਂ ਲਾਹੌਰ ਸ਼ਹਿਰ ਵਿਚ ਅਖਬਾਰ ਲਈ ਉਸ ਸਮੇਂ ਦੇ ਸਾਰੇ ਆਧੁਨਿਕ ਸਾਧਨ ਮੌਜੂਦ ਸਨ ਪਰੰਤੂ ਲਾਹੌਰ ਪੰਜਾਬ ਦੀ ਰਾਜਧਾਨੀ ਹੋਣ ਕਾਰਨ ਸਰਕਾਰ ਦੀ ਪ੍ਰਕੋਪੀ ਬਣੀ ਰਹਿੰਦੀ ਸੀ, ਦੂਜਾ, ਭੈਣੀ ਸਾਹਿਬ ਤੋਂ ਦੂਰ ਹੋਣ ਕਾਰਨ ਪੰਥਕ ਤਾਲਮੇਲ ਅਖ਼ਬਾਰ ਨਾਲ ਬਣਾਉਣ ਲਈ ਅਨੇਕ ਕਠਿਨਾਈਆਂ ਸਾਹਮਣੇ ਆਉਂਦੀਆਂ ਸਨ। ਸੋ ਇਸਨੂੰ ਮੁਖ ਰਖਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ੧੯੮੫-੮੬ ਬਿਕਰਮੀ (੧੯੨੯ ਈਸਵੀ) ਨੂੰ ਪ੍ਰੈਸ ਸਮੇਤ ਸਤਿਜੁਗ ਅਖ਼ਬਾਰ ਸ੍ਰੀ ਭੈਣੀ ਸਾਹਿਬ ਲੈ ਆਂਦੀ। ਜਿਸ ਪ੍ਰੈਸ ਮਸ਼ੀਨ ਨਾਲ ਸਤਿਜੁਗ ਅਖ਼ਬਾਰ ਛਪਿਆ ਕਰਦਾ ਸੀ, ਉਹ ਅੰਮ੍ਰਿਤਸਰ ਦੇ ਪ੍ਰਸਿਧ ਕਵੀ ਲਾਲਾ ਧਨੀ ਰਾਮ ਚਾਤ੍ਰਿਕ ਤੋਂ ਖਰੀਦੀ ਸੀ ਜੋ ਉਹਨਾਂ ਦਿਨਾਂ ਵਿਚ ਪ੍ਰੈਸ ਮਸ਼ੀਨਾਂ ਸੰਬੰਧੀ ਪੁਰਜੇ ਅਤੇ ਮਸ਼ੀਨਾਂ ਵੇਚਿਆ ਕਰਦੇ ਸਨ।

ਜਦੋਂ ਲਾਹੌਰ ਤੋਂ ਪ੍ਰੈਸ ਸ੍ਰੀ ਭੈਣੀ ਸਾਹਿਬ ਲਿਆਂਦਾ ਤਾਂ ਕੁਝ ਸਮਾਂ ਪ੍ਰੈਸ ਦਾ ਸਾਮਾਨ ਗੁਰਦੁਆਰਾ ਸਾਹਿਬ ਦੀ ਡਿਓਢੀ ਜਿਥੇ ਪੁਲਸ ਚੌਕੀ ਹੋਇਆ ਕਰਦੀ ਸੀ, ਰੱਖਿਆ ਗਿਆ। ਫਿਰ ਉਥੋਂ ਬਦਲ ਕੇ ਹਰੀਮੰਦਿਰ ਵਿਚ ਵੀ ਰਖਿਆ, ਫਿਰ ਪ੍ਰੈਸ ਨੂੰ ਉਸ ਵਰਕਸ਼ਾਪ ਵਿਚ ਫਿਟ ਕਰ ਦਿਤਾ ਗਿਆ ਜਿਥੇ ਵਿਦਿਆਰਥੀਆਂ ਨੂੰ ਗੜਵੇ ਪਊਏ ਆਦਿਕ ਬਣਾਉਣ ਦਾ ਹੁਨਰ ਸਿਖਾਇਆ ਜਾਂਦਾ ਸੀ।

ਉਥੋਂ ਹੀ ਸਾਹਿਤਕ ਗੁੜ੍ਹਤੀ ਵਿਦਿਆਲੇ ਦੇ ਵਿਦਿਆਰਥੀਆਂ ਨੂੰ ਪ੍ਰਾਪਤ ਹੋਈ। ਉਸ ਸਮੇਂ ਵਿਦਿਆਰਥੀਆਂ ਵਿਚ ਪੰਡਤ ਰਾਜਿੰਦਰ ਸਿੰਘ ਗੁਰੂਸਰ, ਪ੍ਰੀਤਮ ਸਿੰਘ ਕਵੀ, ਪ੍ਰੀਤਮ ਸਿੰਘ ਪੰਛੀ, ਬਲਵੰਤ ਸਿੰਘ ਗਿਆਨੀ, ਬਲਵੰਤ ਸਿੰਘ, ਗੁਰਬਖ਼ਸ਼ ਸਿੰਘ ਰਾਵਲਪਿੰਡੀਏ ਆਦਿਕ ਨਾਮ ਉਲੇਖ ਯੋਗ ਹਨ ਜੋ ਅਖ਼ਬਾਰ ਦੀ ਪ੍ਰਕਾਸ਼ਨਾ ਵਿਚ ਹੱਥ ਵਟਾਉਂਦੇ ਅਤੇ ਫਾਈਲ ਭੰਨਣ ਦਾ ਕੰਮ ਵੀ ਕਰਿਆ ਕਰਦੇ ਸਨ। ਬਾਅਦ ਵਿਚ ਸੰਤ ਆਤਮਾ ਸਿੰਘ ਜੌਹਲ ਅਤੇ ਹਜ਼ੂਰ ਸਿੰਘ ਚੰਦ੍ਰਹਾਂਸ ਦੇ ਨਾਮ ਵੀ ਸ਼ਾਮਲ ਹੋ ਗਏ। ਪ੍ਰੀਤਮ ਸਿੰਘ ਕਵੀ ਅਤੇ ਪ੍ਰੀਤਮ ਸਿੰਘ ਪੰਛੀ ਨੇ ਆਪਣੀਆਂ ਸਾਹਿਤਕ ਰੁਚੀਆਂ ਅਤੇ ਸ਼ੌਕ ਨੂੰ ਹੋਰ ਅਗੇ ਵਧਾਇਆ ਅਤੇ ਕਲਮ ਦਵਾਤ ਨਾਲ ਲਿਖਕੇ "ਪਿਆਰਾ" ਨਾਮ ਹੇਠ ਇਕ ਮਾਸਿਕ ਪੱਤਰ ਤਿਆਰ ਕਰਨਾ ਸ਼ੁਰੂ ਕੀਤਾ, ਇਸਦੇ ਨਾਲ ਹੀ ਇਕ ਹੋਰ ਗੁਪਤ ਪਤਰ ਤਿਆਰ ਕੀਤਾ ਜਾਂਦਾ ਸੀ ਜਿਸ ਵਿਚ ਅਧਿਆਪਕਾਂ ਦੀ ਆਲੋਚਨਾ ਕੀਤੀ

ਜਾਂਦੀ ਸੀ। ਇਕ ਵਾਰ ਉਹ ਮਾਸਿਕ ਪੱਤਰ ਮੁਖ ਅਧਿਆਪਕ ਦੇ ਹੱਥ ਲਗ ਗਿਆ ਤਾਂ ਉਸਨੇ ਪ੍ਰੀਤਮ ਸਿੰਘ ਕਵੀ ਅਤੇ ਪ੍ਰੀਤਮ ਸਿੰਘ ਪੰਛੀ ਦੀ ਸ਼ਿਕਾਇਤ ਸਤਿਗੁਰੂ ਪ੍ਰਤਾਪ ਸਿੰਘ ਜੀ ਕੋਲ ਕਰ ਦਿਤੀ। ਸਤਿਗੁਰਾਂ ਨੇ ਉਹਨਾਂ ਦੀ ਸਾਹਿਤਕ ਪ੍ਰਤਿਭਾ ਦਾ ਅੰਦਾਜ਼ਾ ਲਗਾ ਲਿਆ ਅਤੇ ਤਾੜਨਾ ਕਰਦੇ ਹੋਏ ਕਿਹਾ ਕਿ ਆਪਣੀਆਂ ਕਰਤੂਤਾਂ ਵੀ ਉਸ ਵਿਚ ਲਿਖਿਆ ਕਰੋ ਅਤੇ ਮੁਖ ਅਧਿਆਪਕ ਨੂੰ ਹੁਕਮ ਕੀਤਾ ਕਿ ਉਹ ਬੱਚਿਆਂ ਨੂੰ ਚਾਰ ਦਸਤੇ ਕਾਗਜ਼ ਅਤੇ ਅੱਧੀ ਦਰਜਨ ਪੈਨਸਿਲਾਂ ਦਿਆ ਕਰੇ।

ਜਦੋਂ ਸਤਿਜੁਗ ਅਖ਼ਬਾਰ ਸ੍ਰੀ ਭੈਣੀ ਸਾਹਿਬ ਆ ਗਿਆ ਤਾਂ ਪੰਜਾਬੀ ਜਗਤ ਦੇ ਪ੍ਰਸਿਧ ਵਿਦਵਾਨ ਸੰਤ ਇੰਦਰ ਸਿੰਘ ਚਕਰਵਰਤੀ ਨੂੰ ਸੰਪਾਦਕ ਬਣਾਇਆ ਗਿਆ ਤਾਂ ਪਹਿਲੀ ਵਾਰ ਸਤਿਜੁਗ ਅਖਬਾਰ ਦਾ "ਬਸੰਤ ਅੰਕ" ਰਸਾਲੇ ਦੀ ਸ਼ਕਲ ਵਿਚ ੧੯੩੦ ਈਸਵੀ ਨੂੰ ਛਪਿਆ ਸੀ ਜਿਸਦੇ ੧੮੬ ਸਫੇ ਸਨ, ਜਿਸ ਵਿਚ ਪਹਿਲੀ ਵਾਰ ਨਾਮਧਾਰੀ ਇਤਿਹਾਸ, ਦਸਮ ਪਾਤਸ਼ਾਹ ਜੀ ਦਾ ਨਾਂਦੇੜ ਦੇ ਕੌਤਕ ਅਤੇ ਸਤਿਗੁਰੂ ਰਾਮ ਸਿੰਘ ਜੀ ਬਾਰੇ ਵਿਸਥਾਰ ਪੂਰਵਕ ਜਾਣਕਾਰੀ ਨਾਲ ਭਰਪੂਰ ੮੪ ਸਫੇ (ਸਫਾ ੭ ਤੋਂ ਸਫਾ ੯੧ ਤਕ) ਦਾ ਖੋਜ ਭਰਪੂਰ ਲੇਖ 'ਗੁਰੂ ਅਵਤਾਰੇ ਛਪਿਆ' ਸੀ, ਜਿਸਦੀਉਸ ਸਮੇਂ ਬਹੁਤ ਚਰਚਾ ਹੋਈ ਸੀ। ਉਸ ਤੋਂ ਬਾਅਦ ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਪੁਰਬ ਤੇ ਵਿਸੇਸ਼ ਬਸੰਤ ਅੰਕ ਪ੍ਰਕਾਸ਼ਤ ਕਰਨ ਦੀ ਪਰੰਪਰਾ ਸ਼ੁਰੂ ਹੋ ਗਈ ਜੋ ਅਜ ਤਕ ਲਗਾਤਾਰ ਨਿਭਾਈ ਜਾ ਰਹੀ ਹੈ।

**ਸਤਿਜੁਗ ਅਖ਼ਬਾਰ ਜੀਵਨ ਨਗਰ ਆਇਆ**—੧੯੪੭ ਈਸਵੀ ਦਾ ਦੇਸ਼ ਦਾ ਬਟਵਾਰਾ ਜਿਸ ਬਾਰੇ ਕਦੇ ਕਿਸੇ ਨੇ ਸੋਚਿਆ ਨਹੀਂ ਸੀ ਇਕ ਅਜਿਹਾ ਨਾਸੂਰ ਬਣਿਆ ਜਿਸਨੇ ਪੰਜਾਬੀਆਂ ਨੂੰ ਤਬਾਹੀ ਦੇ ਕੰਢੇ ਲਿਆ ਖੜਾ ਕੀਤਾ। ਕੁਝ ਦਿਨਾਂ ਵਿਚ ਲੱਖਾਂ ਪਤੀ ਕੱਖਾਂ ਵਿਚ ਰੁਲ੍ਹਣ ਲਗੇ ਅਤੇ ਲੀਡਰਾਂ ਦੀ ਕੁਰਸੀ ਦੀ ਹਵਸ ਨੇ ਪੰਜਾਬੀਆਂ ਨੂੰ ਕੱਖਾਂ ਨਾਲੋਂ ਵੀ ਹੌਲੇ ਕਰ ਦਿਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਸ ਨਾ ਭੁਲਣ ਵਾਲੀ ਘਟਨਾ ਬਾਰੇ ਕਾਫੀ ਪਹਿਲਾਂ ਨਾਮਧਾਰੀਆਂ ਨੂੰ ਸੁਚੇਤ ਕਰ ਦਿਤਾ ਸੀ, ਰਾਵੀ ਤੋਂ ਪਾਰ ਵਸਣ ਵਾਲਿਆਂ ਨੂੰ ਚੇਤਾਵਨੀ ਦਿਤੀ ਸੀ ਕਿ ਉਹ ਆਪਣੇ ਪ੍ਰਵਾਰ ਅਤੇ ਸਾਰਾ ਸਾਮਾਨ ਸਾਂਭ ਕੇ ਰਾਵੀ ਤੋਂ ਉਰਾਰ ਆ ਜਾਣ ਅਤੇ ਫਿਰ ਉਜੜ ਕੇ ਆਏ ਨਾਮਧਾਰੀਆਂ ਲਈ ਸਰਸੇ ਦੇ ਇਲਾਕੇ ਵਿਚ ਜ਼ਮੀਨ ਖਰੀਦ ਕੇ ਉਥੇ ਨਾਮਧਾਰੀਆਂ ਨੂੰ ਵਸਾਇਆ ਅਤੇ ਜਗਤ ਮਾਤਾ, ਮਾਤਾ ਜੀਵਨ ਕੌਰ ਦੇ ਨਾਮ ਤੇ ਜੀਵਨ ਨਗਰ ਦੀ ਸਥਾਪਨਾ ਕੀਤੀ।

ਇਸ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇਛਾ ਨਾਲ ਸ੍ਰੀ ਭੈਣੀ ਸਾਹਿਬ ਤੋਂ ਅਖ਼ਬਾਰ ਤੇ ਪ੍ਰੈਸ ਦਾ ਦਫਤਰ ਬਦਲ ਕੇ ਕੁਝ ਸਮੇਂ ਲਈ ਜਗਮਲੇਰੇ (ਸੰਤ ਨਗਰ) ਫਿਰ ਸ੍ਰੀ ਜੀਵਨ ਨਗਰ ਸਥਾਪਤ ਕਰ ਦਿਤਾ। ਕੁਝ ਸਮਾਂ ਉਥੇ ਮਾਸਟਰ ਨਿਹਾਲ ਸਿੰਘ, ਪੰਡਤ ਰਾਜਿੰਦਰ ਸਿੰਘ ਗੁਰੂ ਸਰ ਵਾਲਿਆਂ ਅਤੇ ਸੰਤ ਮੰਗਲ ਸਿੰਘ ਲਾਇਲਪੁਰੀ ਦੀ ਸੰਪਾਦਕੀ ਹੇਠ ਸਤਿਜੁਗ ਅਖ਼ਬਾਰ ਮਾਸਿਕ ਪੱਤਰ ਦੇ ਰੂਪ ਵਿਚ ਛਪਦਾ ਰਿਹਾ। ਫਿਰ ਛੇਤੀ ਹੀ ਸਪਤਾਹਿਕ ਹੋ ਗਿਆ। ਇਹ ਅਖਬਾਰ ੧੯੯੨ ਈਸਵੀ ਤਕ ਜੀਵਨ ਨਗਰ ਛਪਦਾ ਰਿਹਾ। ਭਾਵੇਂ ਉਥੇ ਉਸਦੇ ਸਪਤਾਹਿਕ ਅੰਕਾਂ ਤੋਂ ਬਿਨਾਂ ਅਨੇਕ ਬਸੰਤ ਅੰਕ ਅਤੇ ਹੋਰ ਵਿਸੇਸ਼ ਅੰਕ ਪ੍ਰਕਾਸ਼ਤ ਹੁੰਦੇ ਰਹੇ ਪਰੰਤੂ ਦਿਹਾਤੀ ਇਲਾਕਾ ਹੋਣ ਕਾਰਨ ਜੀਵਨ ਨਗਰ ਵਿਚ ਆਫਸੈਟ ਪ੍ਰੈਸ ਵਾਲੀਆਂ ਅਧੁਨਿਕ ਸਹੂਲਤਾਂ ਉਥੇ ਮੌਜੂਦ ਨਹੀਂ ਸਨ। ਅਖਬਾਰ ਲਈ ਕਾਗਜ਼ ਵੀ. ਬਹੁਤ ਘਟੀਆ ਅਤੇ ਛਪਾਈ ਲਈ ਬਹੁਤ ਪੁਰਾਣਾ ਟਾਈਪ ਵਰਤਿਆ ਜਾਂਦਾ ਸੀ ਜਿਸ ਕਾਰਨ ਛਪਾਈ ਠੀਕ ਨਹੀ ਸੀ ਹੁੰਦੀ, ਕਈ ਜਗ੍ਹਾ ਲਗਾਂ ਮਾਤਰਾਂ ਟੁਟੀਆਂ ਹੁੰਦੀਆਂ ਸਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਸੰਬਰ ੧੯੯੨ ਵਿਚ ਅਪਾਰ ਕਿਰਪਾ ਕੀਤੀ, ਸਤਿਜੁਗ ਅਖ਼ਬਾਰ ਜੀਵਨ ਨਗਰ ਤੋਂ ਦਿਲੀ ਲਿਜਾਇਆ ਗਿਆ ਅਤੇ ਅਖ਼ਬਾਰ ਦੀ ਨਵੀ ਰਜਿਸਟਰੇਸ਼ਨ ਕਰਵਾਈ ਗਈ, ਮਾਸਟਰ ਨਿਹਾਲ ਸਿੰਘ ਨੂੰ ਪ੍ਰਬੰਧਕੀ ਐਡੀਟਰ ਨਿਯੁਕਤ ਕੀਤਾ ਗਿਆ ਅਤੇ ਸੰਪਾਦਕ ਡਾ. ਅਮਰ ਭਾਰਤੀ ਤੇ ਫਿਰ ਤਾਰਾ ਸਿੰਘ ਅਨਜਾਣ ਨਿਯੁਕਤ ਹੋਏ ਜਿਹਨਾਂ ਦੀ ਮਿਹਨਤ ਰੰਗ ਲਿਆਈ ਹੈ, ਸ੍ਰੀ ਸਤਿਗੁਰੂ ਜੀ ਦੀ ਕਿਰਪਾ ਸਦਕਾ ਅਖ਼ਬਾਰ ਆਫਸੈਟ ਪ੍ਰੈਸ ਵਿਚ ਛਪਦਾ ਹੈ, ਕਾਗਜ਼ ਵਧੀਆ ਅਤੇ ਅਖ਼ਬਾਰ ਦਾ ਮੈਟਰ ਵੀ ਹਰ ਪੱਖੋਂ ਭਰਪੂਰ ਹੁੰਦਾ ਹੈ।

**ਸਤਿਜੁਗ ਦੀ ਸਮੇਂ ਸਮੇਂ ਜ਼ਬਤੀ ਅਤੇ ਸੰਪਾਦਕਾਂ ਦਾ ਵੇਰਵਾ**—ਸਤਿਜੁਗ ਅਖ਼ਬਾਰ ਆਪਣੇ ਕਾਰਜ ਕਾਲ ਤੋਂ ਹੀ ਅੰਗਰੇਜ਼ ਹਕੂਮਤ ਦਾ ਵਿਰੋਧੀ ਤੇ ਦੇਸ਼ ਭਗਤਾਂ ਦਾ ਸਾਥੀ ਤੇ ਹਮਾਇਤੀ ਰਿਹਾ ਹੈ ਜਿਸ ਕਾਰਨ ਅੰਗਰੇਜੀ ਸਰਕਾਰ ਦੀ ਪ੍ਰਕੋਪੀ ਤੇ ਕਹਿਰ ਉਸ ਤੇ ਨਾਜ਼ਲ ਹੁੰਦਾ ਰਿਹਾ ਅਤੇ ਸਮੇਂ ਸਮੇਂ ਅਖ਼ਬਾਰ ਜ਼ਬਤ ਹੁੰਦੀ ਰਹੀ ਅਤੇ ਕਈ ਵਾਰ ਮਜਬੂਰੀ ਵਸ ਅਖ਼ਬਾਰ ਦੀ ਪ੍ਰਕਾਸ਼ਨਾ ਬੰਦ ਕਰਨੀ ਪੈਂਦੀ ਅਤੇ ਉਸਦੇ ਸੰਪਾਦਕਾਂ ਨੂੰ ਜੇਲ ਯਾਤਰਾ ਕਰਨੀ ਪੈਂਦੀ ਸੀ। ੧੯੨੪ ਈਸਵੀ ਵਿਚ ਜਦੋਂ ਬਸੰਤ ਅੰਕ ਪ੍ਰਕਾਸ਼ਤ ਹੋਇਆ ਤਾਂ ਹਾਕਰਾਂ ਕੋਲ ਜਾਣ ਤੋਂ ਪਹਿਲਾਂ ਸਰਕਾਰ ਨੇ ਉਸਨੂੰ ਜ਼ਬਤ ਕਰ ਲਿਆ ਅਤੇ ੨੦੦੦- ਦੀਂ ਨਵੀ ਜ਼ਮਾਨਤ ਮੰਗੀ ਗਈ।

੧੦ ਮਾਘ ੧੯੯੨ (੧੯੩੬ ਈਸਵੀ) ਨੂੰ ਬਸੰਤ

ਅੰਕ ਪ੍ਰਕਾਸ਼ਤ ਹੋਇਆ ਜਿਸ ਵਿਚ ਸੰਤ ਇੰਦਰ ਸਿੰਘ ਚਕਰਵਰਤੀ ਦਾ ਲੇਖ "ਅਪੂਰਵ ਬਲੀਦਾਨ" ਛਪਿਆ ਸੀ ਜਿਸ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ ਅਤੇ ਹੋਰ ਇਤਿਹਾਸਕ ਵਾਕਿਆਤ ਨੂੰ ਮਲੇਰ ਕੋਟਲੇ ਦੇ ਸਾਕੇ, ਸਤਿਗੁਰੂ ਰਾਮ ਸਿੰਘ ਜੀ ਅਲਾਹਾਬਾਦ ਦੇ ਕਿਲ੍ਹੇ ਵਿਚ, ਸਤਿਗੁਰੂ ਜੀ ਦੀ ਕਲਕੱਤਾ ਬੰਦਰਗਾਹ ਤੋਂ ਰਵਾਨਗੀ ਆਦਿਕ ਤਸਵੀਰਾਂ ਸਹਿਤ ਪ੍ਰਕਾਸ਼ਿਤ ਕੀਤਾ ਸੀ। ਜਿਸਨੂੰ ਦੇਖਕੇ ਅੰਗਰੇਜ਼ ਸਰਕਾਰ ਕੰਬ ਗਈ ਅਤੇ ਬਸੰਤ ਅੰਕ ਦੀ ਜ਼ਬਤੀ ਦੇ ਹੁਕਮ ਜਾਰੀ ਕਰ ਦਿਤੇ, ਇਸਦੀ ਪਹਿਲੀ ਜ਼ਮਾਨਤ ਜ਼ਬਤ ਕਰ ਲਈ ਅਤੇ ਨਵੇਂ ਸਿਰੇ ੧੦੦੦- ਦੀ ਜ਼ਮਾਨਤ ਦੀ ਹੋਰ ਮੰਗ ਕੀਤੀ ਗਈ।




ਸਤਿਜੁਗ ਅਖ਼ਬਾਰ ਦੀ ਪ੍ਰਕਾਸ਼ਨਾ ਦੇ ਅਰੰਭ ਤੋਂ ਹੀ ਦੋ ਤਰ੍ਹਾਂ ਦੇ ਸੰਪਾਦਕ ਅਖ਼ਬਾਰ ਦੇ ਹੋਇਆ ਕਰਦੇ ਸਨ, ਇਕ ਉਹ ਸੰਪਾਦਕ ਸਨ ਜਿਹਨਾਂ ਦੇ ਨਾਮ ਐਡੀਟਰ ਵਜੋਂ ਅਖ਼ਬਾਰ ਤੇ ਪ੍ਰਗਟ ਰੂਪ ਵਿਚ ਲਿਖਿਅ ਜਾਂਦਾ ਸੀ ਜੋ ਅਖ਼ਬਾਰ ਲਈ ਲਿਖਦੇ ਕੁਝ ਨਹੀਂ ਸਨ, ਸਿਰਫ਼ ਅਖ਼ਬਾਰ ਦਾ ਪ੍ਰਬੰਧ ਸੰਭਾਲਦੇ ਸਨ, ਐਡੀਟਰ ਕਹਾਉਂਦੇ ਸਨ, ਦੂਜੇ ਉਹ ਸੰਪਾਦਕ ਸਨ ਜੋ ਸਹੀ ਰੂਪ ਵਿਚ ਅਖ਼ਬਾਰ ਦੀ ਸੰਪਾਦਨਾ ਕਰਦੇ ਅਤੇ ਸੰਪਾਦਕੀ ਲੇਖ ਲਿਖਿਆ ਕਰਦੇ ਸਨ ਅਤੇ ਲੋੜ ਪੈਣ ਤੇ ਰੂਪੋਸ਼ ਵੀ ਹੋ ਜਾਇਆ ਕਰਦੇ ਸਨ, ਉਹ ਸੰਪਾਦਕ ਕਹਾਇਆ ਕਰਦੇ ਹਨ।

ਪ੍ਰਬੰਧਕੀ ਐਡੀਟਰ ਵਿਚੋਂ ਪਹਿਲਾਂ ਨਾਮ ਮਹਾਰਾਜ ਗੁਰਦਿਆਲ ਸਿੰਘ ਦਾ ਆਉਂਦਾ ਹੈ ਜੋ ੧੯੨੦ ਈਸਵੀ ਵਿਚ ਅਖ਼ਬਾਰ ਦੇ ਪ੍ਰਬੰਧਕੀ ਐਡੀਟਰ ਬਣੇ ਸਨ। ਇਸ ਤੋਂ ਬਿਨਾਂ ਪ੍ਰਬੰਧਕੀ ਐਡੀਟਰ ਵਿਚ ਸੰਤ ਨਿਧਾਨ ਸਿੰਘ ਆਲਿਮ, ਬਲਵੰਤ ਸਿੰਘ ਬੁੰਡਾਲੀਆ, ਸੰਤ ਗੁਰਦਿਆਲ ਸਿੰਘ, ਹਰਬੰਸ ਸਿੰਘ ਆਦਿਕ ਦੇ ਨਾਮ ਵਰਣਨਯੋਗ ਹਨ। ਵਰਤਮਾਨ ਸਮੇਂ ਵਿਚ ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਅਖ਼ਬਾਰ ਦੇ ਪ੍ਰਬੰਧਕੀ ਐਡੀਟਰ ਹਨ, ਜੋ ਚੰਗੇ ਬੁਲਾਰੇ ਅਤੇ ਸੁਘੜ ਲਿਖਾਰੀ ਹਨ।

ਸੰਪਾਦਕਾਂ ਵਿਚ ਸੰਤ ਨਿਰੰਕਾਰ ਸਿੰਘ ਚੇਤਨ, ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ, ਸੰਤ ਨਿਧਾਨ ਸਿੰਘ ਆਲਿਮ, ਸੰਤ ਇੰਦਰ ਸਿੰਘ ਚਕਰਵਰਤੀ, ਪੰਡਤ ਰਾਜਿੰਦਰ ਸਿੰਘ ਗੁਰੂ ਸਰ, ਸੰਤ ਮੰਗਲ ਸਿੰਘ ਲਾਇਲਪੁਰੀ, ਸਵਾਮੀ ਸ਼ਰਧਾਨੰਦ, ਪ੍ਰੀਤਮ ਸਿੰਘ ਪੰਛੀ, ਪ੍ਰੀਤਮ ਸਿੰਘ ਕਵੀ, ਮਹੰਤ ਆਤਮਾ ਸਿੰਘ ਸਨਖਤਰਾ, ਆਤਮਾ ਸਿੰਘ ਜੌਹਲ, ਅਤੇ ਤਾਰਾ ਸਿੰਘ ਅਨਜਾਣ ਦੇ ਨਾਮ ਵਰਣਨ ਯੋਗ ਹਨ। ਸਭ ਤੋਂ ਵਧ ੨੦ ਸਾਲ ਤੋ ਸਮਾਂ ਸੰਪਾਦਕ ਵਜੋਂ ਸੇਵਾ ਮਹੰਤ ਆਤਮਾ ਸਿੰਘ ਸਨਖਤਰਾ ਨੇ ਕੀਤੀ ਹੈ। ਪ੍ਰੀਤਮ ਸਿੰਘ ਕਵੀ ੧੯੩੮-੩੯ ਈਸਵੀ ਵਿਚ ਸੰਪਾਦਕ ਰਹੇ ਫਿਰ ੧੯੫੭ ਤੋਂ ੧੯੬੬ ਈਸਵੀ ਤਕ ਸੰਪਾਦਕ ਵਜੋਂ ਸੇਵਾ ਕਰਦੇ ਰਹੇ। ਅਨਜਾਣ ਜੀ ੧੯੯੩ ਤੋਂ ਸੰਪਾਦਕ ਦੀ ਜ਼ੁੰਮੇਵਾਰੀ ਨਿਭਾ ਰਹੇ ਹਨ।

ਸਤਿਜੁਗ ਅਖ਼ਬਾਰ ਨੇ ਆਪਣੇ ੮੦ ਸਾਲ ਦੇ ਸਫ਼ਰ ਦੌਰਾਨ ਬਸੰਤ ਅੰਕਾਂ ਤੋਂ ਬਿਨਾਂ ਅਨੇਕ ਅਦੁਤੀ ਅੰਕ ਪ੍ਰਕਾਸ਼ਤ ਕੀਤੇ ਹਨ। ਉਹਨਾਂ ਵਿਚੋਂ ਕੁਝ ਨਾਮ ਹਨ ਪਾਠ ਅੰਕ, ਯੁਵਕ ਅੰਕ, ਗੁਰੂ ਨਾਨਕ ਅੰਕ, ਸੂਬਾ ਸਾਹਿਬ ਸਿੰਘ ਅੰਕ, ਗੁਰੂ ਗੋਬਿੰਦ ਸਿੰਘ ਅੰਕ, ਸਤਿਗੁਰੂ ਰਾਮ ਸਿੰਘ ਪ੍ਰਦੇਸ਼ ਗਵਨ ਸ਼ਤਾਬਦੀ ਅੰਕ, ਸੰਤ ਅੰਕ (ਦੋ ਭਾਗ), ਸਤਿਗੁਰੂ ਪ੍ਰਤਾਪ ਸਿੰਘ ਸ਼ਤਾਬਦੀ ਅੰਕ (ਦੋ ਭਾਗ), ਸ਼ਰਧਾਂਜਲੀ ਅੰਕ, ਗਊ ਅੰਕ, ਸਤਿਗੁਰੂ ਹਰੀ ਸਿੰਘ ਅੰਕ, ਅਫਰੀਕਾ ਅੰਕ, ਸਿਆਮ ਅੰਕ, ਇਸਤਰੀ ਅੰਕ, ਗੁਰੂ ਤੇਗ ਬਹਾਦਰ ਅੰਕ ੩੦੦ਵੀਂ ਵਸਾਖੀ ਅੰਕ, ਗੁਰਗੱਦੀ ਦੇ ਚਾਲੀ ਸਾਲ ਅੰਕ ਆਦਿਕ ਵਰਣਨਯੋਗ ਹਨ।

ਉਪਰੋਕਤ ਅੰਕਾਂ ਵਿਚ ਇਕ ਹੋਰ ਸੰਤ ਮਹਾਂਪੁਰਸ਼ ਦਾ ਅਦੁਤੀ ਯੋਗਦਾਨ ਰਿਹਾ ਹੈ ਜੇਕਰ ਅਸੀ ਉਹਨਾਂ ਦਾ ਜ਼ਿਕਰ ਨਾ ਕਰੀਏ ਤਾਂ ਇਹ ਲੇਖ ਅਧੂਰਾ ਹੀ ਰਹੇਗਾ। ਉਸ ਅਦੁਤੀ ਮਹਾਂ ਪੁਰਸ਼ ਦਾ ਨਾਮ ਹੈ- ਪੰਥ ਰਤਨ ਸੰਤ ਵਰਿਆਮ ਸਿੰਘ ਮੁਸੱਵਰ ਜੋ ਆਪ ਵੀ ਸਾਰੀ ਉਮਰ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਵਿਚ ਵੈਰਾਗੀ ਰਹੇ ਅਤੇ ਸਤਿਜੁਗ ਦੇ ਪਾਠਕਾਂ ਨੂੰ ਵੀ ਸਤਿਗੁਰੂ ਰਾਮ ਸਿੰਘ ਜੀ ਦੇ ਚਿਤਰ ਬਣਾ ਕੇ ਵੈਰਾਗੀ ਕਰੀ ਰਖਦੇ। ਉਹਨਾਂ ਨੇ ਗੁਰੂ ਸਾਹਿਬਾਨ ਬਾਰੇ ਅਨੇਕ ਚਿਤਰ ਬਣਾਏ ਜਿਹਨਾਂ ਵਿੱਚੋਂ ਅਜ ਅਨੇਕ ਚਿਤਰ ਹਨੇਰੇ ਦੀ ਬੁਕਲ ਵਿਚ ਗਵਾਚ ਚੁਕੇ ਹਨ।

ਦਿੱਲੀ ਤੋਂ ਛਪਦੇ ਸਤਿਜੁਗ ਦੀ ਨੁਹਾਰ ਹੀ ਬਦਲ ਗਈ ਹੈ, ਸਤਿਗੁਰਾਂ ਦੀ ਕਿਰਪਾ ਸਦਕਾ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ. ਹਰਵਿੰਦਰ ਸਿੰਘ ਹੰਸਪਾਲ ਦੀ ਸਰਪ੍ਰਸਤੀ ਹੇਠ ਸਪਤਾਹਿਕ ਅੰਕ ਵੀ ਰੰਗੀਨ ਪ੍ਰਕਾਸ਼ਤ ਹੋਣੇ ਸ਼ੁਰੂ ਹੋ ਗਏ ਹਨ। ਅਖ਼ਬਾਰ ਹਰ ਪਖ ਤੋਂ ਸੰਪੂਰਨ ਅਤੇ ਸੰਭਾਲਣਯੋਗ ਦਸਤਾਵੇਜ਼ ਬਣ ਗਿਆ ਹੈ ਇਸਦੇ ਹਰ ਸਾਲ ਬਸੰਤ ਹੋਲੇ ਮੱਹਲੇ ਸਮੇਂ ਪ੍ਰਕਾਸ਼ਤ ਹੋਣ ਵਾਲੇ ਵਿਸ਼ੇਸ਼ਅੰਕ ਪੜ੍ਹਨ, ਸੰਭਾਲਣ ਅਤੇ ਸੁਗਾਤ ਵਜੋਂ ਭੇਟ ਕਰਨ ਯੋਗ ਹਨ। ਹਰ ਹਫਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਨਮੋਲ ਉਪਦੇਸ਼ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅੰਮ੍ਰਿਤ ਬਚਨ ਪਾਠਕਾਂ ਨੂੰ ਪੜਨ ਨੂੰ ਮਿਲਦੇ ਹਨ ਜੋ ਜਗਿਆਸੂ ਦਾ ਮਾਰਗ ਦਰਸ਼ਨ ਕਰਦੇ ਹਨ। ਅਸੀਂ ਸਾਲਾਂ ਦੀ ਲੰਮੀ ਉਮਰ ਵਿਚ ਸਤਿਜੁਗ ਨੇ ਆਪਣੇ ਪਾਠਕਾਂ ਅਤੇ ਪਤਰਕਾਰੀ ਵਿਚ ਪਛਾਣਯੋਗ ਥਾਂ ਬਣਾਈ ਹੈ ਇਹੀ ਥਾਂ ਭਵਿਖਤ ਵਿਚ ਬਣੀ ਰਹਿਣ ਵਾਰੇ ਕੋਈ ਸੰਦੇਹ ਨਹੀਂ। ※

ਸਤਿਜੁਗ 90 ਸਾਲ



✍ ਦਲੀਪ ਸਿੰਘ ਨਾਮਧਾਰੀ

੧੮੭੨ ਈ: ਦੀ ੧੮ ਜਨਵਰੀ ਦੀ ਸਵੇਰ ਨੂੰ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕਰ ਦਿਤਾ ਗਿਆ ਸੀ, ਸ੍ਰੀ ਭੈਣੀ ਸਾਹਿਬ ਪੁਲੀਸ ਚੌਕੀ ਬਿਠਾ ਦਿਤੀ ਗਈ, ਨਾਮਧਾਰੀ ਸਿੱਖਾਂ ਨੂੰ ਜ਼ਰਾਇਮ ਪੇਸ਼ਾ ਕਰਾਰ ਦੇ ਕੇ ਅਨੇਕ ਤਰ੍ਹਾਂ ਦੀਆਂ ਸਖਤੀਆਂ ਕਰ ਦਿਤੀਆਂ ਗਈਆਂ। ਗੁਰਬਾਣੀ ਆਦਿ ਸ੍ਰੀ ਗ੍ਰੰਥ ਸਾਹਿਬ ਤੇ ਦਸਮ ਸ੍ਰੀ ਗ੍ਰੰਥ ਸਾਹਿਬ ਦੇ ਸਾਧਾਰਨ ਜਾਂ ਆਖੰਡ ਪਾਠ ਕਰਨ ਵਾਲੇ ਪਾਠੀ ਸਿੰਘਾਂ ਤੇ ਪਾਠ ਕਰਾਉਣ ਵਾਲੇ ਸਿੰਘਾਂ ਨੂੰ ਜੇਲ੍ਹਾਂ ਦੇ ਸਖਤ ਤਸੀਹੇ ਸਹਿਣੇ ਪੈਂਦੇ ਅਤੇ ਸਖਤ ਜ਼ੁਰਮਾਨੇ ਵੀ ਭੁਗਤਨੇ ਪੈਂਦੇ। ਇਹੋ ਜਿਹੇ ਔਖੇ ਸਮੇਂ ਕਿਸੇ ਸ਼ਖਸ ਨੇ, ਕਿਸੇ, ਟੱਲੀ ਸਰਦਾਰ ਨੇ ਜਾਂ ਪੁਲੀਟੀਕਲ ਰਾਜਸੀ ਪਾਰਟੀਆਂ ਦੇ ਬੁਲਾਰੇ ਨੇ 'ਹਾਅ' ਦਾ ਨਾਅਰਾ ਨਹੀਂ ਮਾਰਿਆ। ਬਲਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਵਾਪਸ ਪੰਜਾਬ ਭੇਜਣ ਲਈ ਅੰਗ੍ਰੇਜ਼ਾਂ ਨੇ ਪੰਜਾਬ ਦੀਆਂ ਕੁਲ ਮੁੱਖ ਹਸਤੀਆਂ ਕੋਲੋਂ ਜਦ ਪੁੱਛ ਭੇਜਿਆ ਤਾਂ ਸਾਰੇ ਸਿੱਖ ਸਰਦਾਰਾਂ, ਰਾਜੇ ਮਹਾਰਾਜਿਆਂ ਨੇ ਇਕ ਆਵਾਜ਼ ਵਿਚ ਆਖਿਆ ਤੇ ਲਿਖ ਭੇਜਿਆ ਕਿ ਜੇ ਗੁਰੂ ਰਾਮ ਸਿੰਘ ਦੇਸ਼ ਪੰਜਾਬ ਵਾਪਸ ਆਏ ਤਾਂ ਭੜਥੂ ਪੈ ਜਾਊਗਾ, ਇਹ ਬੜੇ ਖਤਰਨਾਕ ਸਿੱਧ ਹੋਣਗੇ। ਤੁਹਾਡਾ ਰਾਜ ਖਤਮ ਕਰ ਦੇਣਗੇ। ਸਿਰਫ਼ ਤੇ ਸਿਰਫ਼ ਤਿੰਨ ਹਸਤੀਆਂ ਨੇ :-

(੧) ਸੰਤ ਨਰੈਣ ਸਿੰਘ ਜੀ ਸੇਖਵਾਂ (ਫਿਰੋਜ਼ਪੁਰ) ਵਾਲੇ
(੨) ਮਹਾਂਪੁਰਖ ਬ੍ਰਹਮ ਬੂਟਾ ਅਖਾੜਾ (ਅੰਮ੍ਰਿਤਸਰ) ਵਾਲੇ
(੩) ਮਹੰਤ ਜੀ ਡੇਰਾ ਧਿਆਨਪੁਰ ਜ਼ਿਲਾ ਗੁਰਦਾਸਪੁਰ ਵਾਲੇ

ਜਿਨ੍ਹਾਂ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਪੰਜਾਬ ਵਾਪਸ ਭੇਜਣ ਦੀ ਹਾਮੀ ਭਰੀ।

ਅੰਗ੍ਰੇਜ਼ ਨੇ ਸਿੱਖਾਂ ਨੂੰ ਦੋ ਫਾੜ ਕਰਨ ਲਈ ਸਿੰਘ ਸਭਾ ਲਹਿਰ ਨੂੰ ਜਨਮ ਦਿਤਾ। ਸਿੰਘ ਸਭਾ ਵਾਲਿਆਂ ਨੇ ਆਪਣੀਆਂ ਅਖਬਾਰਾਂ ਵਿਚ ਤੇ ਹੋਰ ਲਿਖਤਾਂ ਵਿਚ ਨਾਮਧਾਰੀ ਲਹਿਰ ਵਿਰੁੱਧ ਜ਼ਹਿਰੀਲੇ ਸ਼ਬਦਾਂ ਦੀ ਵਰਤੋਂ ਕਰਨੀ ਸ਼ੁਰੂ ਕਰ ਦਿਤੀ। ਨਾਮਧਾਰੀ ਅੰਗ੍ਰੇਜ਼ ਵਿਰੋਧੀ ਸਨ ਤੇ ਸਿੰਘ ਸਭਾ ਵਾਲੇ ਅੰਗ੍ਰਜ਼ ਪੱਖੀ।

ਸੋ ਉਸ ਵੇਲੇ ਨਾਮਧਾਰੀ ਲਹਿਰ ਨੂੰ ਦੋ ਪਾਸੀ ਮਾਰ ਪੈ ਰਹੀ ਸੀ। ਇਕ ਅੰਗ੍ਰੇਜ਼ ਦੀਆਂ ਸਖਤੀਆਂ ਤੇ ਦੂਜਾ ਸਿੰਘ ਸਭਾ ਵਾਲਿਆਂ ਦੀਆਂ ਚੋਭਾਂ। ਇਹੋ ਜਿਹੇ ਸਮੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਮਹਾਰਾਜ ਗੁਰਦਿਆਲ ਸਿੰਘ ਜੀ ਨੇ ਨਾਮਧਾਰੀ ਲਹਿਰ ਦੇ ਸਹੀ ਰੂਪ ਨੂੰ ਪ੍ਰਚਾਰਨ ਤੇ ਪ੍ਰਸਾਰਨ ਹੇਤ ਇਕ ਪੰਜਾਬੀ ਅਖਬਾਰ ਸਪਤਾਹਿਕ 'ਸਤਿਜੁਗ' ਜੋ ਕਿ ਪਿੰਡ ਵਰਨਾਂ ਦੇ ਹੋਲੇ ਤੇ ਇਕ ਮਤਾ ਪਾਸ ਕਰਕੇ ਕਢਿਆ ਗਿਆ। ਜਿਸਨੂੰ ਬਕਾਇਦਾ ੨੬ ਮਈ ਸੰਨ ੧੯੨੦ ਈ: ਨੂੰ ਲਹੌਰ ਤੋਂ ਛਪਵਾ ਕੇ ਇਸ ਦੀ ਸ਼ੁਰੂਆਤ ਕੀਤੀ ਗਈ। ਉਸ ਵੇਲੇ ਨਾਮਧਾਰੀ ਸੰਸਥਾ ਵਲੋਂ ਕੋਈ ਵੀ ਪਰਚਾ ਕਢਣਾ ਇਕ ਜ਼ੁਰਮ ਸੀ ਅਤੇ ਸਰਕਾਰ ਨੇ ਕਈ ਵਾਰ ਇਸ ਨੂੰ ਬੰਦ ਵੀ ਕੀਤਾ ਤੇ ਇਸ ਦੇ ਸੰਪਾਦਕ ਨੂੰ ਜੇਲ੍ਹੀਂ ਵੀ ਜਾਣਾ ਪਿਆ। ਇੰਨੀ ਸਖਤੀਆਂ ਵਿਚ ਪ੍ਰਚਾਰ ਕਰਨਾ ਕਿੰਨਾਂ ਔਖਾ ਸੀ। ਇਸ ਤਰ੍ਹਾਂ ਗਲਤ ਪ੍ਰਾਪੇਗੰਡਾ ਤੇ ਭੰਡੀ ਪ੍ਰਚਾਰ ਤੇ ਹੋ ਗਿਆ ਸੀ। ਸੋ ਉਸ ਵਕਤ ਪਿੰਡਾਂ 'ਚ ਜਥੇਦਾਰਾਂ ਦੇ ਦੀਵਾਨ ਲਗਾਉਣੇ ਵੀ ਬਹੁਤ ਔਖੇ ਹੋ ਗਏ ਸਨ। ਸੰਤ ਲਾਲ ਸਿੰਘ ਭੂਰੇ ਗਿਲ, ਸੰਤ ਭਗਤ ਸਿੰਘ ਦਾਤੇਵਾਲ, ਸੰਤ ਅਤਰ ਸਿੰਘ, ਸੰਤ ਬੰਤਾ ਸਿੰਘ ਅਤੇ ਸੰਤ ਨਿਧਾਨ ਸਿੰਘ ਆਲਮ ਦੇ ਦੀਵਾਨਾਂ ਨੇ ਇੰਨੀਆਂ ਸਖਤੀਆਂ ਤੇ ਪਾਬੰਦੀਆਂ ਦੇ ਬਾਵਜੂਦ ਪਿੰਡ ਪਿੰਡ ਜਾ ਕੇ ਦੀਵਾਨ ਲਾਉਣੇ ਅਤੇ ਇਸ ਤਰ੍ਹਾਂ ਗਲਤ ਪ੍ਰਾਪੇਗੰਡਾ ਦਾ ਮੂੰਹ ਤੋੜ ਜਵਾਬ ਦੇਣਾ। ਮਹਾਰਾਜ ਗੁਰਦਿਆਲ ਸਿੰਘ, ਸੰਤ ਨਿਧਾਨ ਸਿੰਘ ਆਲਮ ਅਤੇ ਸੰਤ ਇੰਦਰ ਸਿੰਘ ਚਕ੍ਰਵਰਤੀ ਜੀ ਦੀ ਸਖ਼ਤ ਮਿਹਨਤ ਨਾਲ ਸੰਮਤ ੧੯੮੩ ਦੇ ਆਖੀਰ ਵਿਚ "ਸਤਿਜੁਗ" ਮੁੜ ਸ੍ਰੀ ਭੈਣੀ ਸਾਹਿਬ ਤੋਂ ਛਪਣਾ ਸ਼ੁਰੂ ਹੋ ਗਿਆ। ਪਰ ਮੁਸ਼ਕਲ ਇਹ ਕਿ ਇਸ ਨੂੰ ਛਪਵਾਉਣ ਫਿਰ ਵੀ ਲਹੌਰ ਹੀ ਜਾਣਾ ਪੈ ਰਿਹਾ ਸੀ ਤੇ ਇਸ ਤਰ੍ਹਾਂ ਧਨ ਤੇ ਸਮਾਂ ਕਾਫ਼ੀ ਲਗ ਜਾਣ ਕਰਕੇ 'ਸਤਿਜੁਗ' ਸਮੇਂ ਤੋਂ ਪਛੜ ਕੇ ਛਪਣਾ ਕਰਨਾ। ਵੰਨਗੀ ਤੌਰ ਤੇ ੨੨ ਮਾਘ ਸੰਮਤ ੧੯੮੬ ਦੇ 'ਸਤਿਜੁਗ'

ਦਾ ਪਹਿਲਾ ਵੱਡਾ ਤੇ ਸ਼ਾਨਦਾਰ ਅੰਕ ਜਿਸਦੇ ਪੰਨਾ ੫ ਤੇ ਮੁਢਲੀ ਬੇਨਤੀ ਦੇ ਸੰਪਾਦਕੀ ਲੇਖ ਹੇਠ 'ਸਾਡੀ ਬੇਵਸੀ' ਹੈਡਿੰਗ ਹੇਠ ਸੰਤ ਇੰਦਰ ਸਿੰਘ ਚਕ੍ਰਵਰਤੀ ਜੀ ਲਿਖਦੇ ਹਨ:-



'ਸਾਨੂੰ ਇਸ ਗਲ ਦਾ ਢੇਰ ਦੁਖ ਹੈ ਕਿ ਅਸੀਂ ਬਾਵਜੂਦ ਦਿਨ ਰਾਤ ਦੀ ਅਣਥਕ ਮੇਹਨਤ ਕਰਕੇ ਵੀ ਇਸ ਨੂੰ ਵਕਤ ਸਿਰ ਪ੍ਰਕਾਸ਼ਤ ਨਾ ਕਰ ਸਕੇ। ਕਾਰਨ ਏਹ ਸੀ ਕਿ ਏਹ ਕੰਮ ਸ਼ੈਹਰਾਂ ਦੇ ਕਰਨ ਦੇ ਹਨ ਅਸੀਂ ਇਸ ਨੂੰ ਇਕ ਪਿੰਡ ਵਿਚ ਆਰੰਭ ਕਰ ਬੈਠੇ। ਪਿੰਡ ਵੀ ਉਹ ਜਿਸ ਦੇ ੧੫ ਮੀਲ ਨੇੜੇ ਤੇੜੇ ਕੋਈ ਸਹਿਰ ਨਹੀਂ। ਇਸ ਲਈ ਛੋਟੀ ਛੋਟੀ ਚੀਜ਼ ਬਦਲੇ ਵੀ ਸਾਨੂੰ ਸ਼ਹਿਰ ਨੂੰ ਭਜਣਾ ਪੈਂਦਾ ਅਤੇ ਤਸਵੀਰਾਂ ਤਾਂ ਲਹੌਰ ਤੋਂ ਬਿਨਾਂ ਕਿਤੇ ਬਣ ਹੀ ਨਹੀਂ ਸਕਦੀਆਂ। ਇਸ ਦੇਰੀ ਵਲੋਂ ਜੋ ਮਜ਼ਬੂਰਨ ਹੋ ਗਈ ਏ, ਅਸੀਂ ਬਹੁਤ ਸ਼ਰਮਸਾਰ ਹਾਂ।"

੧੨ ਮਾਘ ਸੰ: ੧੯੮੭ ਦੇ 'ਸਤਿਜੁਗ' ਅੰਕ ਵਿਚ "ਚੀਨੀ ਵਾਲੇ ਸਤਿਗੁਰ ਦਾ ਦਰਬਾਰ' ਦੇ ਲੇਖਕ ਹਨ ਸ੍ਰੀ ਮਾਨ ਲਾਲਾ ਧਨੀ ਰਾਮ ਚਾਤ੍ਰਿਕ ਪ੍ਰਧਾਨ ਪੰਜਾਬੀ ਸਭਾ ਅੰਮ੍ਰਿਤਸਰ ਅਤੇ ਇਕ ਲੇਖ 'ਪ੍ਰੇਮਸੁਨੇਹਾ'। ਇਸੇ ਤਰ੍ਹਾਂ ਪ੍ਰਸਿੱਧ ਲੇਖਕ ਸ੍: ਅਵਤਾਰ ਸਿੰਘ ਆਜ਼ਾਦ ਹੋਰਾਂ ਦਾ ਲੇਖ "ਨਾਮਧਾਰੀ-ਸ਼ਹੀਦਾਂ ਦਾ ਖੂਨੀ-ਸਾਕਾ" ਪ੍ਰਸਿੱਧ ਕਵੀਸ਼ਰ ਤੇ ਉੱਘੇ ਇਤਿਹਾਸਕਾਰ ਗਯਾਨੀ ਕਰਤਾਰ ਸਿੰਘ ਕਲਾਸਵਾਲੀਏ ਜੋ ਕਿ ਉਸ ਵਕਤ ਹੈਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ, ਕਵਿਤਾ ਲਿਖਦੇ ਹਨ :-

ਰਾਮ ਸਿੰਘ ਜੀ ਰਾਮ ਰਮਾਯਾ, ਫੈਲੀ ਚਰਚਾ ਦੇਸ ਮਝਾਰ।" ਮਾਘ-ਫਗਣ ੨੦੧੦ ਦੇ 'ਸਤਿਜੁਗ' ਦੇ ਪੰ: ੧੭੩ ਤੇ "ਢਾਈ ਲੱਖ ਪਾਠਾਂ ਦੇ ਭੋਗ" ਹੇਠ ਲਿਖਿਆ ਹੈ:-

"ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਜਾਣ ਤੋਂ ਪਿਛੋਂ ਜਿਉਂ ਪਾਠਾਂ ਦੀ ਲੜੀ ਸ਼ੁਰੂ ਹੋਈ ਹੈ ਅਜ ਤਕ ਉਸੇ ਤਰ੍ਹਾਂ ਚਲ ਰਹੀ ਹੈ। ਏਹਨਾਂ ਪਾਠਾਂ ਦਾ ਪੂਰਾ ਅੰਦਾਜ਼ਾ ਕਰਨਾ ਬੰਦੇ ਦੀ ਸਮਰਥਾ ਤੋਂ ਬਾਹਰ ਹੈ। ਮੋਟੇ ਮੋਟੇ ਵੇਰਵੇ ਨਾਲ ਕੁਝ ਤਿਲਫੁਲ 'ਸਤਿਜੁਗ' ਰਾਹੀਂ ਸੰਗਤਾਂ ਦੀ ਭੇਟ ਕੀਤਾ ਗਿਆ ਹੈ। ਇੱਕਲੇ ਦੁੱਕਲੇ ਪਾਠਾਂ ਦੀ ਗਿਣਤੀ ਨਹੀਂ ਹੋ ਸਕਦੀ ਜੋ ਸਾਧ ਸੰਗਤ ਨੇ ਆਪ ਦੇ ਪਿਆਰੇ ਸਤਿਗੁਰੂ ਦੇ ਦਰਸ਼ਨ ਨਮਿਤ ਕੀਤੇ।

੧ ਫਗਣ ੨੦੧੫ ਦੇ 'ਸਤਿਜੁਗ' ਵਿਚ ਲਿਖਿਆ ਹੈ:-

"ਏਸ ਵਿਚ ਕੋਈ ਸ਼ਕ ਨਹੀਂ ਕਿ ਜੇ ਸ੍ਰੀ ਸਤਿਗੁਰੂ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਦ੍ਰਿਸ਼ਟੀ ਤੇ ਸ੍ਰੀ ਬਾਬਾ ਜਗਜੀਤ ਸਿੰਘ ਜੀ ਵਰਤਮਾਨ ਸ੍ਰੀ ਸਤਿਗੁਰੂ ਜੀ ਦੇ ਭਰਪੂਰ ਰੁਝੇਵੇਂ ਵਿਚੋਂ ਵੀ ਸਾਡੇ ਵਲ ਧਿਆਨ ਦੀ ਥੁੜ ਹੁੰਦੀ ਤਾਂ ਅਸੀਂ ਜਿਸ ਚਾਲੇ ਚੱਲ ਰਹੇ ਹਾਂ, ਏਹ ਵੀ ਨਾ ਚੱਲ ਸਕਦੇ।"

੧੫ ਅੱਸੂ ੨੦੧੬ ਦੇ 'ਸਤਿਜੁਗ' ਦਾ "ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸ਼ਰਧਾਂਜਲੀ ਅੰਕ ਵਿਚ ਪੰਨਾ ੩੦ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਬਤ ਵੱਖ ਵੱਖ ਅੰਦਾਜ਼ ਵਿਚ ਗਲਾਂ ਕਰਦੀਆਂ ਸੰਗਤਾਂ:-

- **"ਉਸ ਕਿਸ ਕਿਸ ਨੂੰ ਆਪਣਾ ਪਿਆਰ ਨਹੀਂ ਦਿਤਾ। ਮੈਂ ਪਹਿਲੀ ਵਾਰ ਦਰਸ਼ਨ ਕੀਤਾ ਤਾਂ ਕਲੇਜੇ ਠੰਡ ਪੈ ਗਈ....**
- **ਹਜ਼ੂਰ ਦੇ ਬੋਲਾਂ ਵਿਚ ਕੀ ਜਾਦੂ ਸੀ, ਕੰਨਾਂ ਵਿਚ ਦੀ ਲੰਘਦੇ ਤਨ ਮਨ ਠਾਰੀ ਜਾਂਦੇ ਸਨ।**
- **ਉਹਨਾਂ ਨੂੰ ਕਦੇ ਵਿਹਲੇ ਬੈਠਿਆਂ ਨਹੀਂ ਡਿੱਠਾ.....**

ਪਰ ਉਹ ਬਜ਼ੁਰਗ ਇਹ ਸ਼ਬਦ ਵੀ ਸੁਭਾਵਕ ਹੀ ਆਪਣੇ ਹਾਣੀ ਸਤਿਗੁਰੂ ਨੂੰ ਸਾਂਹਵੇ ਨ ਤਕਕੇ ਨੌਜਵਾਨ ਸਤਿਗੁਰੂ ਨਾਲ ਨੇਤਰਾਂ ਦੀ ਸਾਂਝ ਪਾਂਦੇ ਤਾਂ ਜਲ ਭਰ ਆਏ ਨੇਤਰਾਂ ਤੇ ਗੱਚ ਭਰੇ ਗਲੇ ਨਾਲ ਪਿਆਰ ਮੱਤੇ ਸੁਭਾਵਕ ਹੀ ਕਹਿ ਬਹਿੰਦੇ :-

- **"ਵੇਖੋਂ ਨਾ, ਤਕੜਾ ਹੋ ਕੇ ਰਹੀਂ। ਵਿਖਾਦੇ ਇਕ ਵਾਰ ਜੋ ਕੁਝ ਤੂੰ ਹੈਂ।**
- **ਜੁਆਨਾਂ ਸਾਨੂੰ ਬੁਢਿਆਂ ਨੂੰ ਵੀ ਯਾਦ ਰਖੀਂ।**
- **ਇਕ ਵਾਰ ਭਜਨ ਬਾਣੀ ਦੀਆਂ ਨਹਿਰਾਂ ਚਲਾ ਦੇ। ਆਦਿ "ਮੈਂ ਗਊ ਨਾਲ ਹਿਸਾਬ ਨਹੀਂ ਕਰਦਾ, ਕਿਉਂਕਿ ਗਊ ਮੇਰੇ ਨਾਲ ਹਿਸਾਬ ਨਹੀਂ ਕਰਦੀ।" ਇਹ ਸ਼ਬਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਦੋਂ ਫੁਰਮਾਏ ਜਦੋਂ ਸੰਨ ੧੯੬੫ 'ਚ 'ਪੁਤਲੀ' ਨਾਂ ਦੀ ਹਰਿਆਣਵੀ ਨਸਲ ਦੀ ਗਊ, ਜਿਸ ਨੇ ਇਕ ਦਿਨ ਦਾ ੬੩ ਪੌਂਡ ਦੁੱਧ ਦੇਣ ਤੇ ਸਰਬ ਹਿੰਦ ਮੁਕਾਬਲੇ 'ਚ ਫ਼ਸਟ ਆਈ**ਤੇ ਉਸ ਵਕਤ ਸਭ ਤੋਂ ਸਰਬੋਤਮ ਇਨਾਮ ੫੦੦੦ ਰੁ: ਦਾ ਅਤੇ ਇਸ ਦੇ ਨਾਲ ਹੀ "ਗੋਪਾਲ ਰਤਨ" ਦੀ ਉਪਾਧੀ ਵੀ ਆਪ ਜੀ ਨੂੰ ਭਾਰਤ ਸਰਕਾਰ ਦੀ ਇਕ ਸੰਸਥਾ ਵਲੋਂ ਭੇਟ ਕੀਤੀ ਗਈ।

ਭਾਰਤ ਦੇ ਉਸ ਵਕਤ ਦੇ ਖੇਤੀਬਾੜੀ ਤੇ ਖੁਰਾਕ ਮੰਤਰੀ ਡਾ: ਰਾਮ ਸੁਭਾਗ ਸਿੰਘ ਜੋ ਉਸ ਸਮੇਂ ਇਸ ਗਊ ਨੂੰ ਵੇਖਣ ਸ੍ਰੀ ਜੀਵਨ ਨਗਰ ਆਏ ਤਾਂ ਉਸ ਵੇਲੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਲੱਕਤੇ ਦੇ ਬੁਚੜਖਾਨੇ ਤੋਂ ਇਕ ਵਾਰੀ ੮ ਅਤੇ ਦੂਜੀ ਵਾਰੀ ੪੭ ਗਊਆਂ ਵਾਪਸ ਪੰਜਾਬ ਲਿਆਂਦੀਆਂ, ਉਹ ਚੰਗੀਆਂ ਸਿੱਧ ਹੋਈਆਂ, ਬਾਰੇ ਆਪ ਜੀ ਨੇ ਫੁਰਮਾਇਆ:-

"ਏਹ ਗਊਆਂ ਬੁੱਚੜਾਂ ਤੋਂ ਛੁਡਾਈਆਂ ਹਨ ਤਦ ਏਹ ਪੁਰਸਕਾਰ ਤੇ ਉਪਾਧੀ ਮਿਲੇ ਹਨ।"

ਅਸਲ ਵਿਚ ਸੰਸਾਰ ਦੇ ਲੋਕ ਕਦੀ ਧਾਰਮਿਕ, ਕਦੀ ਰਾਜਨੀਤਕ, ਕਦੀ ਆਰਥਕ ਗੁਲਾਮੀ ਦੇ ਸ਼ਿਕਾਰ ਬਣੇ

ਰਹਿੰਦੇ ਹਨ। ਧਰਮ ਤਾਂ ਅਸਲ ਵਿਚ ਮਨੁੱਖ ਅੰਦਰ ਮਨੁਖਤਾ ਦਾ ਅਹਿਸਾਸ ਕਰਾਉਂਦਾ ਹੈ, ਮਨੁੱਖਤਾ ਨੂੰ ਪਿਆਰ ਕਰਨਾ ਸਿਖਾਉਂਦਾ ਹੈ। ਇਸ ਤਰ੍ਹਾਂ ਦੀ ਜੀਵਨ ਜੁਗਤ ਗੁਰੂ ਸਾਹਿਬਾਨ ਨੇ ਆਪ ਅਪਣਾਈ ਤੇ ਸੇਵਕਾਂ ਨੂੰ ਅਮਲ ਕਰਨ ਲਈ ਕਿਹਾ। ਗੁਰਬਾਣੀ ਵਿਚ ਫੁਰਮਾਨ ਹੈ:-

***"ਨਾਨਕ ਸਤਿਗੁਰਿ ਭੇਟੀਐ ਪੂਰੀ ਹੋਵਹਿ ਜੁਗਤਿ।।***
***ਹਸੰਦਿਆਂ ਖੇਲੰਦਿਆ ਪੈਨੰਦਿਆ***
***ਖਾਵੰਦਿਆ ਵਿਚੇ ਹੋਵੈ ਮੁਕਤਿ।***

ਇਸ ਗਲ ਦੀ ਸਮਝ "ਸਤਿਜੁਗ" ਪੜ੍ਹਿਆਂ ਪਤਾ ਲਗਦੀ ਹੈ।

ਅਜ ਵਿਗਿਆਨ ਦੀਆਂ ਵੱਖੋ ਵਖਰੀਆਂ ਸ਼ਾਖਾਵਾਂ ਖੰਡਾਂ-ਬ੍ਰਹਿਮੰਡਾਂ ਦੀਆਂ ਅਤਿ ਆਧੁਨਿਕ ਤਰੀਕਿਆਂ ਨਾਲ ਖੋਜ ਕਰ ਰਿਹਾ ਹੈ ਪਰ ਮਨੁੱਖ ਅਜੇ ਤਕ ਆਪਣੇ ਆਪ ਨੂੰ ਗੁਰਮਤਿ ਦੀ ਵਿਗਿਆਨ ਮਈ ਖੋਜ ਮਨੁੱਖ ਦੇ ਅੰਦਰੋਂ ਸ਼ੁਰੂ ਹੋ ਕੇ ਬਾਹਰ ਵਲ ਨੂੰ ਆਉਂਦੀ ਹੈ। ਗੁਰੂ ਜੀ ਦਾ ਫੁਰਮਾਨ ਹੈ:-

***"ਆਤਮੁ ਚੀਨਿ ਪਰਾਤਮੁ ਚੀਨਹੁ***
***ਗੁਰ ਸੰਗਤਿ ਇਹੁ ਨਿਸਤਾਰਾ ਹੇ।।"***

ਇਸ ਤਰ੍ਹਾਂ ਆਤਮ ਚੀਨਨ ਲਈ, ਅੰਦਰਲੀ ਖੋਜ ਦਾ ਰਸਤਾ ਜੋ ਵੀ ਪਹਿਰੇ ਦਾ ਮਾਲਕ, ਵਰਤਮਾਨ ਸਤਿਗੁਰੂ ਉਪਦੇਸ਼ ਦੁਆਰਾ ਸਾਨੂੰ ਦਸਦੇ ਆਏ ਹਨ, ਉਹ ਸਾਨੂੰ 'ਸਤਿਜੁਗ' ਰਾਹੀਂ ਪ੍ਰਾਪਤ ਹੋ ਰਿਹਾ ਹੈ।

ਅਸੀਂ ਅੱਜ ਨਾਮਧਾਰੀ ਹੋਣ ਦਾ ਦਾਅਵਾ ਤਾਂ ਕਰਦੇ ਹਾਂ ਪਰ ਇਸ ਦਾਹਵੇ ਦਾ ਬਨਾਵਟੀ ਢਾਂਚਾ ਅਸਲ ਨਾਮਧਾਰੀ ਪੁਣੇ ਤੋਂ ਬਹੁਤ ਦੂਰ ਹੈ। ਸਿੱਖੀ ਅਸੂਲਾਂ ਨੂੰ ਅਸੀਂ ਕਥਨ ਵੀ ਕਰਦੇ ਹਾਂ ਪਰੰਤੂ ਕਹਿਣੀ ਅਤੇ ਕਰਨੀ ਵਿਚ ਬਹੁਤ ਅੰਤਰ ਆ ਗਿਆ ਹੈ। ਇਸ ਅੰਤਰ ਨੂੰ ਮਿਟਾਉਣ ਲਈ ਸਾਨੂੰ ਵਰਤਮਾਨ ਢਾਂਚੇ ਅੰਦਰ ਜੀਵਨ ਜੀਉਂਦਿਆਂ ਸਿੱਖੀ ਦੇ ਅਸਲ ਸਰੂਪ ਨੂੰ ਅਪਨਾਉਣ ਦਾ ਜਤਨ ਕਰਨਾ ਚਾਹੀਦਾ ਹੈ। ਇਹ ਜਤਨ "ਸਤਿਜੁਗ" ਵਿਚਲੇ "ਉਪਦੇਸ਼ ਕਰੇ ਗੁਰ ਸਤਿਗੁਰੂ ਪੂਰਾ "ਦੇ ਰਾਹੀਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮਾਂ ਉਤੇ ਵਿਸ਼ਵਾਸ ਤੇ ਸ਼ਰਧਾ ਨਾਲ ਅਮਲ ਕਰਾਂਗੇ ਤਾਂ ਪ੍ਰਾਪਤ ਹੋ ਸਕਦਾ ਹੈ।

ਅਜ ਜਦੋਂ ਐਡਵਾਂਸ ਟੈਕਨਾਲੋਜੀ ਦੇ ਰਾਹੀਂ ਹਰ ਇਕ ਦੇਸ਼ ਦਾ ਸਭਿਆਚਾਰ ਇਕ ਦੂਸਰੇ ਨੂੰ ਪ੍ਰਭਾਵਤ ਕਰਨ ਦਾ ਜਤਨ ਕਰ ਰਿਹਾ ਹੈ। ਇਸ ਸਮੇਂ ਸਿਖ ਧਰਮ ਦੇ ਕਲਚਰ ਦਾ ਸਰੂਪ ਜੋ ਲੋਕਾਂ ਸਾਂਹਵੇ ਲਿਆਂਦਾ ਜਾ ਰਿਹਾ ਹੈ, ਉਸ ਵਿਚ ਨਾਮਧਾਰੀ ਸਰੂਪ ਦਾ ਤੇ ਮਰਿਆਦਾ ਦਾ ਬਹੁਤ ਵੱਡਾ ਯੋਗਦਾਨ ਹੈ। ਧਰਮ ਅਸਲ ਵਿਚ ਉਹ ਹੈ ਜਿਹੜਾ ਹਰ ਸਮੇਂ ਅੰਦਰ ਵੱਖੋ ਵੱਖ ਲੋਕਾਂ ਦੀਆਂ ਉਥੋਂ ਦੇ ਸਥਾਨਾਂ ਪ੍ਰਭਾਵ ਦੀਆਂ ਸਮਸਿਆਵਾਂ ਦਾ ਸਮਾਧਾਨ ਕਰਦਾ ਰਹੇ ਅਤੇ ਆਪ ਸਮੇਂ ਦੀ ਚਾਲ ਤੋਂ ਪ੍ਰਭਾਵਤ ਨ ਹੋਵੇ ਬਲਕਿ ਆਪਣੇ ਸਦੀਵੀ ਤੇ ਅਮਲੀ ਰੂਪ ਨਾਲ ਦੂਸਰੇ ਲੋਕਾਂ ਦੇ ਧਰਮਾਂ ਪ੍ਰਤੀ ਜਾਣਕਾਰੀ ਪ੍ਰਾਪਤ ਕਰਨ ਤੇ ਆਪਣੀ ਮਰਿਆਦਾ ਦੀ ਸੰਪੂਰਨ ਜਾਣਕਾਰੀ ਪ੍ਰਾਪਤ ਕਰਨ ਦਾ ਇਕੋ ਇਕ ਸੋਮਾ ਹੈ "ਸਤਿਜੁਗ"।

ਸ੍ਰੀ ਸਤਿਗੁਰੂ ਜੀ ਦੇ ਪ੍ਰਵਚਨਾਂ ਰਾਹੀਂ ਅਸੀਂ ਅੰਤਰ ਦੀ ਦੁਬਿਧਾ, ਦ੍ਵੈਤਭਾਵ, ਦੁਚਿਤੀ, ਦੂਈ ਦੀ ਭਾਵਨਾ, ਚੁਗਲੀ, ਨਿੰਦਾ, ਈਰਖਾ ਤੇ ਬਖੀਲੀ ਨੂੰ ਖਤਮ ਕਰਨਾ ਹੈ ਅਤੇ ਨਾਮ ਦਾ ਸਿਮਰਨ ਕਰਦੇ ਹੋਏ ਆਤਮਾ-ਪ੍ਰਮਾਤਮਾ ਨੂੰ ਇਕ ਰੂਪ ਵਿਚ ਅਨੁਭਵ ਕਰਨਾ ਹੈ। ਫੁਰਮਾਨ ਹੈ:-

***"ਆਤਮਾ ਪਰਾਤਮਾ ਏਕੋ ਕਰੈ।।***
***ਅੰਤਰ ਕੀ ਦੁਬਿਧਾ ਅੰਤਰਿ ਮਰੈ।।*** -ਪੰ: ੬੬੧

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਫੁਰਮਾਂਦੇ ਹਨ :-

"ਮੈਂ ਤੁਹਾਨੂੰ ਇਹ ਅਰਜ਼ ਕਰਨੀ ਏਂ ਕਿ ਇਕ ਇਕ ਘੰਟਾ ਨਾਮ ਸਿਮਰਨ ਜ਼ਰੂਰ ਕਰਿਆ ਕਰੋ ਤੇ ਜਿਸ ਵੇਲੇ ਇਕ ਘੰਟਾ ਨਾਮ-ਸਿਮਰਨ ਕਰੋ, ਉਸ ਵੇਲੇ ਚੁਗਲੀ ਅਤੇ ਘਟੋ ਘੱਟ ਓਨੇ ਚਿਰ ਵਾਸਤੇ ਈਰਖਾ ਬਖੀਲੀ ਦਿਲੋਂ ਕੱਢ ਕੇ। ਆਸਾ ਦੀ ਵਾਰ 'ਚ ਤੁਸੀਂ ਸੁਣਦੇ ਓ:-

***"ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ।।"***

-ਸੋ ਮੈਂ ਇਕੋ ਗਲ ਕਰਦਾਂ। ਜਿਹੜਾ ਸਤਿਗੁਰੂ ਰਾਮ ਸਿੰਘ ਜੀ ਨੇ ਹੁਕਮ ਕੀਤੈ ਜਿਸ ਭੁੱਖ ਨੇ ਸਾਰੀ ਦੁਨੀਆਂ ਨੂੰ ਤੰਗ ਕੀਤੈ, ਸਵੇਰੇ ਖਾਓ ਤੇ ਰਾਤ ਨੂੰ ਫਿਰ ਤਿਆਰ ਹੁੰਦੀ ਏ ਉਹ। ਉਹਦੇ ਵਾਸਤੇ ਸਤਿਗੁਰਾਂ ਲਿਖਿਐ, ਮੇਰਾ ਸਿੱਖ ਭੁੱਖਾ ਨਹੀਂ ਮਰੇਗਾ। ਸਿੱਖ ਬਣੋ ਤਾਂ ਕਿ ਅਸੀਂ ਭੁੱਖੇ ਨਾ ਮਰੀਏ।

-ਕਿੰਨੇ ਜਪ-ਤਪ, ਕਿੰਨਾ ਕੁਝ ਕੀਤਾ ਜਾਵੇ ਪਰ ਨਾਮ ਤੋਂ ਬਿਨਾਂ ਉਹ ਕਿਸੇ ਅਰਥ ਨਹੀਂ ਆਉਂਦੇ। ਸ੍ਰੀ ਆਦਿ ਗ੍ਰੰਥ ਵਿਚ ਤਾਂ ਏਥੋਂ ਤਕ ਲਿਖਿਐ ਕਿ ਨਾਮ ਬਿਨਾਂ ਜਿਹੜਾ ਅਸੀਂ ਪਹਿਨਦੇ ਹਾਂ, ਖ੍ਹਾਂਦੇ ਹਾਂ ਫਿਰ ਸਾਡੀ ਕੀ ਹਾਲਤ ਹੁੰਦੀ ਹੈ:-

***"ਨਾਮ ਬਿਨਾ ਜੋ ਪਹਿਰੈ ਖਾਇ।।***
***ਜਿਉ ਕੂਕਰ ਜੂਠਨ ਮੁਹਿ ਪਾਇ।।"***

**-ਸਤਿਜੁਗ ੨੬ ਚੇਤਰ ੨੦੫੬ ਵਿਚੋਂ**

ਅਜ ਜਦੋਂ ਸਾਰੀ ਦੁਨੀਆਂ ਦੇ ਲੋਕਾਂ ਨੇ ਇਸ ਗਲ ਨੂੰ ਮੰਨ ਲਿਆ ਹੋਇਆ ਹੈ ਕਿ ਮਨੁੱਖ ਸਾਰੇ ਜੀਵ-ਜੰਤੂਆਂ, ਪਸ਼ੂ ਪੰਛੀਆਂ ਨਾਲੋਂ ਵਧੇਰੇ ਬੁੱਧ ਵਿਵੇਕ ਰਖਦਾ ਹੈ, ਪਰ ਗੁਰੂ ਸਾਹਿਬਾਂ ਨੇ ਢੇਰ ਚਿਰ ਪਹਿਲਾਂ ਇਸ ਗੱਲ ਦਾ ਨਿਰਣਾ ਕਰ ਦਿਤਾ ਹੋਇਆ ਹੈ।

***"ਅਵਰ ਜੋਨਿ ਤੇਰੀ ਪਨਿਹਾਰੀ"***
***ਇਸੁ ਧਰਤੀ ਮਹਿ ਤੇਰੀ ਸਿਕਦਾਰੀ।।"***

੨੦ ਮਾਘ ੨੦੧੬ ਦੇ ਸਤਿਜੁਗ 'ਚ ਮਲੇਰ ਕੋਟਲੇ ਦੇ ਸ਼ਹੀਦੀ ਮੇਲੇ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਿਤੇ ਉਪਦੇਸ਼ ਨੂੰ ਸਮਝਣ ਦੀ ਲੋੜ ਹੈ:-

"ਅਕਾਲਪੁਰਖ ਗਊ-ਗ੍ਰੀਬ ਦੀ ਰਖਿਆ ਤੇ ਭਜਨ ਬਾਣੀ ਕਰਾਉਣ ਵਾਸਤੇ ਦੇਹ ਧਾਰਕੇ ਆਉਂਦਾ ਹੈ। ਬੜਾ ਦੁਖ ਹੈ, ਕਿ ਅਜ ਧਰਮ ਦੀ ਥਾਂ ਸਿਆਸਤ ਲੈ ਰਹੀ ਹੈ। ਅਜ ਸ਼ਬਦ ਕੀਰਤਨ ਵਲੋਂ ਧਿਆਨ ਚੁਕਿਆ ਜਾ ਰਿਹਾ ਹੈ ਤੇ ਸ਼ਰਾਬਾਂ ਵਲ ਧਿਆਨ ਜਾ ਰਿਹਾ ਹੈ ਜਿਹੜਾ ਅੱਗ ਵਿਚ ਪਵੇ ਸੜ ਜ਼ਰੂਰ ਜਾਂਦਾ ਹੈ, ਮਗਰ ਸੇਕ ਕੋਲ ਖਲੋਣ ਵਾਲਿਆਂ ਨੂੰ ਵੀ ਆਉਂਦਾ ਹੈ। ਇਹ ਉਹ ਪਵਿੱਤਰ ਥਾਂ ਹੈ, ਜਿੱਥੇ ਸ਼ਹੀਦਾਂ ਦਾ ਖੂਨ ਡੁੱਲਾ ਸੀ। ਅਜ ਅਸੀਂ ਸ਼ਹੀਦਾਂ ਦਾ ਬੀਜਿਆ ਵਢਕੇ ਖਾ ਰਹੇ ਹਾਂ। ਭਜਨ ਕਰੋ ਜਿਹੜਾ ਵੀ ਕਿਸੇ ਕੋਲ ਹੈ। ਜੀਵਨ ਦਾ ਮਨੋਰਥ ਇਹੋ ਹੈ।"



ਇਸੇ ਤਰ੍ਹਾਂ 'ਸਤਿਜੁਗ' ਦੇ ੧੭ ਕੱਤਕ ੨੦੫੨ ਦੇ ਅੰਕ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਫੁਰਮਾਂਦੇ ਹਨ :-

-"ਸਤਿਗੁਰਾਂ ਦੀ ਫੁਲਵਾੜੀ ਦਾ ਫੁੱਲ ਕੋਈ ਕਿਸੇ ਰੰਗ ਦਾ, ਕੋਈ ਕਿਸੇ ਰੰਗ ਦਾ। ਸਭ ਆਪਣੇ ਆਪਣੇ ਸਮੇਂ ਅਨੁਸਾਰ ਆਪਣਾ ਰੰਗ ਆਪਣੀ ਖੁਸ਼ਬੋ ਦੇ ਕੇ" ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ।।" ਅਨੁਸਾਰ ਜਾ ਰਹੇ ਹਨ। ਗ੍ਰਿਹਸਤ ਵਿਚ ਰਹਿ ਕੇ, ਵਿਹਾਰ ਵਿਚ ਰਹਿਕੇ, ਨੌਕਰੀ ਕਰਕੇ ਸਤਿਗੁਰਾਂ ਵਾਲਾ ਪਾਸਾ ਜਿਨ੍ਹਾਂ ਨੇ ਨਹੀਂ ਛਡਿਆ, ਉਹਨਾਂ ਤੇ ਬਹੁਤ ਵੱਡੀ ਕਿਰਪਾ ਹੈ ਸਤਿਗੁਰਾਂ ਦੀ।

-ਜਿਵੇਂ ਜਿਵੇਂ ਆਦਮੀ ਦੁਨੀਆਂ ਵਿਚ ਪ੍ਰਵਿਰਤ ਹੁੰਦਾ ਜਾਂਦਾ ਹੈ ਉਹਦੇ ਕੋਲੋਂ ਪਰਮਾਰਥ ਵਾਲਾ ਪਾਸਾ ਦੂਰ ਹੁੰਦਾ ਜਾਂਦਾ ਹੈ। ਪਰ ਜਿਹੜਾ "ਵਿਚੇ ਗ੍ਰਿਹਿ ਸਦਾ ਰਹੈ ਉਦਾਸੀ" ਵਾਲੀ ਗਲ ਕਰੇ, ਉਹਦੇ ਤੇ ਸਤਿਗੁਰਾਂ ਦੀ ਬੜੀ ਕਿਰਪਾ ਹੋਵੇ ਤਦ ਕਰ ਸਕਦੈ।"

ਅੱਜ ਦਾ ਆਦਮੀ ਪ੍ਰਕਿਰਤੀ ਦੀਆਂ ਗਹਿਰਾਈਆਂ ਦੇ ਧੁਰ ਅੰਦਰ ਪਹੁੰਚ ਕੇ ਸੂਖਮ ਤੋਂ ਸੂਖਮ ਭੇਤ ਜਾਨਣ ਦੀ ਕੋਸ਼ਿਸ਼ ਕਰ ਰਿਹਾ ਹੈ ਪਰ ਆਪ ਨਹੀਂ ਜਾਣ ਸਕਿਆ ਕਿ ਮੈਂ ਕੌਣ ਹਾਂ, ਕਦੋਂ ਤੋਂ ਹਾਂ, ਕਿਥੋਂ ਆਇਆ ਹਾਂ ਤੇ ਕਿਥੇ ਜਾਣਾ ਹੈ। ਗੁਰੂ ਜੀ ਫੁਰਮਾਂਦੇ ਹਨ:-

***"ਥਿਤਿ ਵਾਰ ਨ ਜੋਗੀ ਜਾਣੈ ਰੁਤਿ ਮਾਹੁ ਨ ਕੋਈ।।***
***ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣ ਸੋਈ।।"***
***-ਪੰ: ੪***

ਅਜੋਕੇ ਯੁਗ ਵਿਚ ਪ੍ਰਾਕ੍ਰਿਤਕ ਖੋਜ ਤੇ ਪ੍ਰਾਕ੍ਰਿਤਕ ਤੱਤਾਂ ਦੀ ਵਰਤੋਂ ਨੇ ਦੁਨੀਆਂ ਨੂੰ ਹੈਰਾਨ ਕਰ ਦਿਤਾ ਹੋਇਆ ਹੈ। ਅਣੂ, ਪ੍ਰਮਾਣੂ ਐਨਰਜੀ ਤੇ ਹੋਰ ਸੂਖਸ਼ਮ ਸ਼ਕਤੀਆਂ ਦੀ ਜਾਣਕਾਰੀ ਇਸ ਮਨੁੱਖ ਨੇ ਪ੍ਰਾਪਤ ਕਰ ਲਈ ਹੈ। ਪਰ ਮਨ ਦੀ ਸ਼ਾਂਤੀ ਕਿਵੇਂ, ਕਿਥੋਂ ਤੇ ਕਿਸ ਕੋਲੋਂ ਪ੍ਰਾਪਤ ਹੋਵੇ ਦੇ ਬਾਰੇ ਜਾਣਕਾਰੀ ਪ੍ਰਾਪਤ ਹੁੰਦੀ ਹੈ "ਸਤਿਜੁਗ" ਚੋਂ ਸਤਿਗੁਰੂ ਜੀ ਦੇ ਉਪਦੇਸ਼ ਪੜ੍ਹਿਆਂ।

ਅਨੇਕਾਂ ਕਿਸਮਾਂ ਦੀ ਵਿਦਿਆ ਤੇ ਡਿਗਰੀਆਂ ਤਾਂ ਇਸ ਮਨੁੱਖ ਕੋਲ ਤਾਂ ਹਨ ਪਰ ਆਤਮ ਸੋਝੀ ਦੀ ਅਣਹੋਂਦ ਕਾਰਨ ਅਜ ਏਸ ਨੂੰ ਭੁੱਲ ਗਿਆ ਹੈ ਕਿ ਰੱਬ ਹਰ ਥਾਂ ਮੌਜੂਦ ਹੈ, ਅੰਦਰ ਬਾਹਰ, ਅਕਾਸ਼-ਪਾਤਾਲ ਵਿਚ ਜ਼ਰੇ ਜ਼ਰੇ 'ਚ ਉਹ ਰਮ ਰਿਹਾ ਹੈ। ਗੁਰੂ ਜੀ ਫੁਰਮਾਂਦੇ ਹਨ:-

***"ਸੋ ਅੰਤਰਿ ਸੋ ਬਾਹਰਿ ਅਨੰਤ।।***
***ਘਟਿ ਘਟਿ ਬਿਆਪਿ ਰਹਿਆ ਭਗਵੰਤ।।***
***ਧਰਨਿ ਮਾਹਿ ਆਕਾਸ ਪਇਆਲ।।***
***ਸਰਬ ਲੋਕ ਪੂਰਨ ਪ੍ਰਤਿਪਾਲ।।***
***ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮ।। -ਪੰ: ੨੯੩***

ਸੋ ਇਨ੍ਹਾਂ ਸਾਰੀਆਂ ਗੱਲਾਂ ਦੀ ਵੀਚਾਰ 'ਸਤਿਜੁਗ' ਰਾਹੀਂ ਸਾਡੇ ਕੋਲ ਪੁਜਦੀ ਹੈ। ਗੁਰਬਾਣੀ ਦੀਆਂ ਗੁਝੀਆਂ ਰਮਜ਼ਾਂ ਸ੍ਰੀ ਸਤਿਗੁਰੂ ਜੀ ਦੇ ਉਪਦੇਸ਼ ਪੜ੍ਹਕੇ ਅਤੇ ਹੋਰ ਵਿਦਵਾਨਾਂ ਦੇ ਖੋਜ ਭਰਪੂਰ ਲੇਖਾਂ ਰਾਹੀਂ ਪ੍ਰਗਟਾਏ ਵੀਚਾਰਾਂ ਨੂੰ ਪੜ੍ਹਕੇ ਸਮਝ ਆਉਂਦੀ ਹੈ।

"ਸਤਿਜੁਗ" ਰਾਹੀਂ ਸਾਨੂੰ ਇਹ ਜੁ ਅਮੁਲ ਖਜ਼ਾਨਾ ਪ੍ਰਾਪਤ ਹੋ ਰਿਹਾ ਹੈ, ਇਸ ਦਾ ਮੁੱਲ ਅਸੀਂ ਕਿਸੇ ਤਰ੍ਹਾਂ ਵੀ ਨਹੀਂ ਦੇ ਸਕਦੇ। ਹਾਂ ਇਕ ਤਰੀਕਾ ਹੈ ਕਿ ਇਸ ਨਾਲ ਗੂੜ੍ਹੀ ਸਾਂਝ ਪੈਦਾ ਕਰੀਏ ਤੇ ਇਸ ਨੂੰ ਹੋਰ ਹੱਥਾਂ ਤਕ ਪੁਚਾਈਏ। ਦਾਨੀ ਸਜਣ ਇਸ ਵਿਚ ਅਨੇਕ ਤਰ੍ਹਾਂ ਦਾ ਦਾਨ ਕਰਕੇ ਸੇਵਾ ਕਰ ਸਕਦੇ ਹਨ। ਜੇਕਰ 'ਸਤਿਜੁਗ' ਦਾ ਹਰ ਪਾਠਕ ਹਰ ਮਹੀਨੇ ਘੱਟੋ ਘੱਟ ਇਕ ਹੋਰ ਮੈਂਬਰ ਬਣਾਵੇ ਤਾਂ ਇਸ ਰਾਹੀ ਹੋ ਰਹੇ ਗੁਰਮਤਿ ਪ੍ਰਚਾਰ ਦਾ ਪਾਸਾਰਾ ਫੈਲ ਸਕਦਾ ਹੈ ਅਤੇ ਇਸ ਤੋਂ ਜੋ ਲੋਕੀ ਲਾਭ ਉਠਾਵਣਗੇ, ਉਨ੍ਹਾਂ ਦੀ ਕੀਤੀ ਸੇਵਾ ਦਾ ਕੁਝ ਹਿੱਸਾ ਫਲ ਦੇ ਰੂਪ ਵਿਚ ਤਾਂ ਤੁਹਾਡੇ ਤਕ ਜ਼ਰੂਰ ਪੁਜੇਗਾ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ 'ਅੰਮ੍ਰਿਤ ਬਚਨ' ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਵਿਤ੍ਰ ਉਪਦੇਸ਼ ਨਿਰੋਲ ਰਹੱਸਵਾਦੀ ਅਨੁਭਵੀ ਬਚਨ ਹਨ ਜੋ ਸਾਡੇ ਹਿਰਦਿਆਂ ਨੂੰ ਸਿੱਧਾ ਵਿੰਨ੍ਹਦੇ ਹਨ। ਕੁਝ ਲੇਖ ਇਤਿਹਾਸ ਦੇ ਉਨ੍ਹਾਂ ਪੰਨਿਆਂ ਨੂੰ ਉਜਾਗਰ ਕਰਦੇ ਹਨ, ਜੋ ਕਦੇ ਸਾਡੀ ਨਜ਼ਰ ਵਿਚ ਨਹੀਂ ਆਏ ਹੁੰਦੇ। ਪੂਰੀ ਮਿਹਨਤ ਤੇ ਸੁਹਿਰਦਤਾ ਨਾਲ ਲਿਖੇ ਲੇਖ 'ਸਤਿਜੁਗ' ਵਿਚ ਪੜ੍ਹਨ ਨੂੰ ਮਿਲ ਜਾਂਦੇ ਹਨ। ਜਦੋਂ ਅਸੀਂ ਚੰਗੇ ਵਿਚਾਰ ਪੜ੍ਹਾਂਗੇ, ਸਾਡੇ ਅੰਤਹਕਰਣ ਤੇ ਇਸ ਦਾ ਚੰਗਾ ਪ੍ਰਭਾਵ ਪਵੇਗਾ। 'ਸਤਿਜੁਗ' ਦਾ ਇਹ ਪੁੰਨ ਕਰਮ ਹੈ ਅਤੇ ਇਸ ਨੂੰ ਪੜ੍ਹਿਆਂ ਉੱਤਮ ਫਲ ਦੀ ਪ੍ਰਾਪਤੀ ਤਾਂ ਹੋਵੇਗੀ ਹੀ ਪਰ ਨਾਲ ਹੀ ਘਰ ਘਰ ਅੰਦਰ ਗੁਰਮੁਖ ਜਨਾਂ ਦਾ ਵਾਸਾ ਹੋਵੇਗਾ। ਗੁਰੂ ਜੀ ਦਾ ਫੁਰਮਾਨ ਹੈ:-

***"ਸਤਿਜੁਗ ਸਚੁ ਕਹੈ ਸਭ ਕੋਈ।।***
***ਘਰ ਘਰ ਗੁਰਮੁਖ ਭਗਤਿ ਹੋਈ।।"***



ਸਤਿਜੁਗ 90 ਸਾਲ

# ਸਤਿਜੁਗ ਅਖਬਾਰ ਦਾ ਸੁਤੰਤਰਤਾ ਸੰਗਰਾਮ ਲਈ ਯੋਗਦਾਨ

ਦੇਵਿੰਦਰ ਸਿੰਘ ਗਿਲ (ਜੀਆ ਨੱਥਾ)

ਲੋੜ ਕਾਢ ਦੀ ਮਾਂ ਹੈ", ਭਾਵ ਲੋੜ ਅਤੇ ਸਮੇਂ ਨੂੰ ਮੁਖ ਰਖ ਕੇ ਜੋ ਸਮਾਜ ਅਤੇ ਕੌਮਾਂ ਆਪਣਾ ਆਪ ਸੰਭਾਲਦੀਆਂ ਹਨ, ਉਹਨਾਂ ਦਾ ਭਵਿਖ ਉਜਲਾ ਹੋ ਜਾਂਦਾ ਹੈ ਅਤੇ ਸਮਾਂ ਹੀ ਕੌਮਾਂ ਦੀ ਤਕਦੀਰ ਬਦਲ ਦੇਂਦਾ ਹੈ। ੧੮੫੭ ਈਸਵੀ ਵਿਚ ਰਚੇ ਸੰਤ ਖਾਲਸਾ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਨਿਆਰਾ ਹੀ ਸਰੂਪ ਬਖਸ਼ਿਆ ਸੀ ਅਤੇ ਅੰਗਰੇਜ਼ਾਂ ਦੀ ਗੁਲਾਮੀ ਅਤੇ ਉਸ ਪ੍ਰਤੀ ਵਫਾਦਾਰੀ ਨੂੰ ਵਰਦਾਨ ਸਮਝ ਬੈਠੀ ਘੂਕ ਸੁਤੀ ਜਨਤਾ ਨੂੰ ਸਤਿਗੁਰਾਂ ਨੇ ਹਲੂਣਕੇ ਜਗਾ ਦਿਤਾ ਸੀ। ਦੇਸ਼ ਦੀ ਆਜ਼ਾਦੀ ਦੀ ਪ੍ਰਾਪਤੀ ਖਾਤਰ ਅੰਮ੍ਰਿਤਸਰ, ਰਾਏਕੋਟ ਅਤੇ ਮਲੇਰਕੋਟਲੇ ਦੇ ਸ਼ਹੀਦੀ ਸਾਕੇ ਹੋਏ ਸਨ ਅਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਹੋਣਾ ਪਿਆ ਸੀ, ਉਸ ਸਮੇਂ ਜਦੋਂ ਸਤਿਗੁਰਾਂ ਨੇ ਆਜ਼ਾਦੀ ਦਾ ਬਿਗਲ ਵਜਾਇਆ, ਹਿੰਦੁਸਤਾਨ ਦੀ ਜਨਤਾ ਨਿਮਾਣੀ ਤੇ ਨਿਤਾਣੀ ਹੋ ਚੁਕੀ ਸੀ, ਜੇ ਕਿਧਰੇ ਆਜ਼ਾਦੀ ਦੀ ਸ਼ਮਾ ਜਗਦੀ ਸੀ ਤਾਂ ਉਹ ਅੰਗਰੇਜ਼ ਨੇ ਬੁਝਾ ਦਿਤੀ ਸੀ।

੧੯੨੦ ਈਸਵੀ ਤਕ ਪੰਜਾਬੀ ਲੋਕ ਜਾਗ ਚੁਕੇ ਸਨ, ਆਪੋ ਆਪਣੇ ਮੰਤਵ ਤੇ ਫਿਲਾਸਫੀ ਦਾ ਪ੍ਰਚਾਰ ਕਰਨ ਲਈ ਰੋਜ਼ਾਨਾ ਤੇ ਸਪਤਾਹਿਕ ਅਖ਼ਬਾਰ ਪ੍ਰਕਾਸ਼ਤ ਹੋਣੇ ਸ਼ੁਰੂ ਹੋ ਗਏ ਸਨ। ਇਕ ਅਨੁਮਾਨ ਅਨੁਸਾਰ ਉਸ ਸਮੇਂ ਕੁਝ ਸਮੇਂ ਵਿਚ ਹੀ ਪੰਜਾਬੀ ਦੇ ੨੩ ਰੋਜ਼ਾਨਾ ਅਖਬਾਰ, ੪ ਪੰਜ ਰੋਜਾ, ੭ ਸਪਤਾਹਿਕ ਅਖਬਾਰ, ੪ ਅਰਧ ਮਾਸਿਕ, ੨੫ ਮਾਸਿਕ ਅਤੇ ੭ ਤਿਮਾਹੀ ਰਿਸਾਲੇ ਪ੍ਰਕਾਸ਼ਤ ਹੋਣੇ ਸ਼ੁਰੂ ਹੋ ਗਏ ਸਨ, ਉਸ ਸਮੇਂ ਤਾਂ ਇੰਞ ਜਾਪਦਾ ਸੀ ਕਿ ਪੰਜਾਬੀ ਪਤਰਕਾਰੀ ਦੇ ਖੇਤਰ ਵਿਚ ਭੁਚਾਲ ਹੀ ਆ ਗਿਆ ਹੋਵੇ ਜੇ ਇਕ ਅਖਬਾਰ ਜਾਂ ਰਿਸਾਲੇ ਤੇ ਸਰਕਾਰ ਦੀ ਕਰੋਪੀ ਨਾਜ਼ਲ ਹੁੰਦੀ ਤੇ ਜ਼ਮਾਨਤ ਜ਼ਬਤ ਹੋ ਜਾਂਦੀ ਤਾਂ ਦੂਜੇ ਦਿਨ ਉਹੋ ਪ੍ਰਬੰਧਕ ਹੋਰ ਨਵਾਂ ਰਿਸਾਲਾ ਜਾਂ ਅਖਬਾਰ ਜਾਰੀ ਕਰ ਲੈਂਦੇ ਸਨ।

**ਸਤਿਜੁਗ ਅਖਬਾਰ ਦਾ ਮੁਢ ਅਤੇ ਉਦੇਸ਼**-ਸਤਿਜੁਗ ਅਖਬਾਰ ਦਾ ਸੁਤੰਤਰਤਾ ਅੰਦੋਲਨ ਨੂੰ ਯੋਗਦਾਨ ਬਾਰੇ ਚਰਚਾ ਕਰਾਂ, ਇਸ ਤੋਂ ਪਹਿਲਾਂ ਮੈਂ ਥੋੜਾ ਕੁ ਜ਼ਿਕਰ ਇਸਦੇ ਸ਼ੁਰੂ ਕਰਨ ਦੇ ਉਦੇਸ਼ ਬਾਰੇ ਚਰਚਾ ਕਰਨੀ ਚਾਹੁੰਦਾ ਹਾਂ। ਸਤਿਜੁਗ ਅਖਬਾਰ ਦਾ ਪਹਿਲਾ ਅੰਕ ਰਜਿਸਟਰੇਸ਼ਨ ਕਰਾਉਣ ਤੋਂ ਬਾਅਦ ੨੯ ਮਈ ੧੯੨੦ ਈਸਵੀ ਨੂੰ ਪ੍ਰਕਾਸ਼ਨ ਹੋਇਆ ਸੀ। ਇਸ ਤੋਂ ਪਹਿਲਾਂ ਲਾਹੌਰ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨਾਲ ਇਸਦਾ ਪ੍ਰਕਾਸ਼ਨ ਕਰਵਾ ਕੇ ਮਹਾਰਾਜ ਗੁਰਦਿਆਲ ਸਿੰਘ ਜੀ ਵਰਨਾਂ ਦੇ ਹੋਲੇ ਤੇ ੧੯੨੦ ਈਸਵੀ (੧੯੭੬ ਬਿ.) ਨੂੰ ਲੈ ਕੇ ਗਏ ਸਨ। ਪਹਿਲੇ ਅੰਕ ਦੇ ਅਖੀਰਲੇ ਪੰਨੇ ਤੇ ਇਸਦੇ ਪ੍ਰਕਾਸ਼ਕ ਤੇ ਪ੍ਰਿੰਟਰ ਬਾਰੇ ਇਸ ਪ੍ਰਕਾਰ ਲਿਖਿਆ ਹੈ :-

"ਪ੍ਰਤਾਪ ਹਰਿ ਪ੍ਰੈਸ, ਲਾਹੌਰ ਵਿਚ ਗੁਰਦਯਾਲ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਦੇ ਪ੍ਰਬੰਧ ਨਾਲ ਛਪਿਆ।"

ਸਤਿਜੁਗ ਸਹੀ ਅਰਥਾਂ ਵਿਚ ਸਤਿਜੁਗੀ ਅਖਬਾਰ ਸੀ ਜਿਸ ਦੇ ਕਾਲਮਾਂ ਵਿਚ ਹਰ ਹਫਤੇ ਦੇਸ਼ ਵਿਚ ਵਾਪਰਦੀਆਂ ਘਟਨਾਵਾਂ ਦਾ ਵਿਸ਼ਲੇਸ਼ਣ ਕੀਤਾ ਜਾਂਦਾ ਸੀ, ਇਸ ਵਿਚ ਸਰਕਾਰ ਦੀਆਂ ਗਲਤ ਨੀਤੀਆਂ ਦੇ ਖਿਲਾਫ ਧੜੱਲੇਦਾਰ ਲੇਖ ਛਪਿਆ ਕਰਦੇ ਸਨ। ਅਖਬਾਰ ਦੇ ੨੯ ਮਈ ੧੯੨੦ ਈਸਵੀ ਦੇ ਪਹਿਲੇ ਸਫ਼ੇ ਤੇ ਨਿਰੰਕਾਰ ਸਿੰਘ ਚੇਤਨ ਜੀ ਦੀ ਕਵਿਤਾ ਛਪੀ ਸੀ ਜੋ ਅਖਬਾਰ ਦੇ ਮਨੋਰਥ ਤੇ ਉਦੇਸ਼ ਬਾਰੇ ਸਪਸ਼ਟ ਚਾਨਣਾ ਪਉਂਦੀ ਹੈ।

ਸਤਿਜੁਗ ਅਖਬਾਰ ਦੇ ਪਹਿਲੇ ਸੰਪਾਦਕ ਸੰਤ ਨਿਰੰਕਾਰ ਸਿੰਘ ਚੇਤਨ ਅਤੇ ਅਖਬਾਰ ਦੇ ਪ੍ਰਕਾਸ਼ਕ ਪ੍ਰਬੰਧਕ ਮਹਾਰਾਜ ਗੁਰਦਿਆਲ ਸਿੰਘ ਜੀ ਸਨ। ਛੇਤੀ ਹੀ ਅਖਬਾਰ ਦੇ




ਸੰਪਾਦਕ ਅਤੇ ਪ੍ਰਬੰਧਕ ਸੰਤ ਨਿਧਾਨ ਸਿੰਘ ਆਲਿਮ ਜੀ ਬਣ ਗਏ। ਇਸਦੀ ਸੂਚਨਾ ੧ ਦਸੰਬਰ ੧੯੨੦ ਈਸਵੀ ਬੁਧਵਾਰ (੧੭ ਮੱਘਰ ੧੯੭੭ ਬਿਕ੍ਰਮੀ) ਦੇ ਅੰਕ ਤੋਂ ਮਿਲ ਜਾਂਦੀ ਹੈ, ਉਪਰੋਕਤ ਅੰਕ ਦੇ ਸਫਾ ਨੰਬਰ ੧੨ ਤੋਂ ਇਸ ਪ੍ਰਕਾਰ ਪਤਾ ਲਗਦਾ ਹੈ :-

''ਪ੍ਰਤਾਪ ਹਰੀ ਪ੍ਰੈਸ ਬ੍ਰਾਡਰਥ ਰੋਡ ਲਾਹੌਰ ਵਿਚ ਭਾ: ਨਿਧਾਨ ਸਿੰਘ 'ਆਲਮ' ਪ੍ਰਿੰਟਰ ਤੇ ਪਬਲਿਸ਼ਰ ਦੇ ਪ੍ਰਬੰਧ ਨਾਲ ਛਪ ਕੇ ਦਫਤਰ ''ਸਤਿਜੁਗ'' ਅਖਬਾਰ ਬ੍ਰਾਂਡਰਥ ਰੋਡ ਤੋਂ ਪ੍ਰਕਾਸ਼ਤ ਕੀਤਾ।

ਨਾਮਧਾਰੀ ਪੰਥ ਵਲੋਂ ਸਤਿਜੁਗ ਅਖਬਾਰ ਸ਼ੁਰੂ ਕਰਨ ਦਾ ਕੀ ਮਨੋਰਥ ਸੀ ਇਸ ਬਾਰੇ ਨਿਰੰਕਾਰ ਸਿੰਘ ਚੇਤਨ ੨੬ ਮਈ ੧੯੨੦ ਈਸਵੀ ਦੇ ਅੰਕ ਦੇ ਸਫਾ ੮ ਤੇ ਇਸ ਪ੍ਰਕਾਰ ਲਿਖਦੇ ਹਨ:-

**''ਸਤਿਜੁਗ ਅਖਬਾਰ-**

ਅੱਜ ਕਲ ਦੇ ਸਮੇਂ ਵਿਚ ਅਖਬਾਰਾਂ ਦੀ ਬੜੀ ਲੋੜ ਹੈ ਕਿਉਂਕਿ ਬਿਨਾਂ ਅਖਬਾਰ ਦੇ ਕੋਈ ਕੌਮ ਯਾਂ ਪੰਥ ਅਪਨੀਆਂ ਤਕਲੀਫਾਂ ਨੂੰ ਸਰਕਾਰ ਅਗੇ ਅਥਵਾ ਸਾਰੇ ਦੇਸ਼ ਅਤੇ ਸਾਰੇ ਸੰਸਾਰ ਅਗੇ ਜ਼ਾਹਰ ਨਹੀ ਕਰ ਸਕਦਾ। ਜਿਸ ਕੌਮ ਦਾ ਦੁਖ ਜ਼ਾਹਰ ਨਾ ਹੋਵੇ ਉਸਦਾ ਕੋਈ ਇਲਾਜ ਨਹੀ ਕਰਦਾ ਅਤੇ ਜਿਸਦਾ ਦੁਖ ਉਹਦੇ ਅਖਬਾਰਾਂ ਦੁਆਰਾ ਪ੍ਰਗਟ ਹੋ ਜਾਵੇ ਉਸਨੂੰ ਪੈਹਲੇ ਸਰਕਾਰ ਦੂਰ ਕਰ ਦੇਂਦੀ ਹੈ। ਜੇਕਰ ਨਾ ਕਰੇ ਤਾਂ ਸਾਰੇ ਦੇਸ ਦੇ ਅਖ਼ਬਾਰ ਰੌਲਾ ਪਾ ਦੇਂਦੇ ਹਨ ਅਤੇ ਹਰ ਇਕ ਮਨੁਖ ਆਪੋ ਆਪਨੀ ਥਾਂ ਤੇ ਜ਼ੋਰ ਲਾਂਦਾ ਹੈ ਜਿਸ ਨਾਲ ਸਰਕਾਰ ਨੂੰ ਓਹ ਤਕਲੀਫ ਦੂਰ ਕਰਨੀ ਪੈਂਦੀ ਹੈ। ਜੇਕਰ ਸਰਕਾਰ ਏਹਨਾਂ ਅਖਬਾਰਾਂ ਅਤੇ ਦੇਸ਼ ਦੇ ਲੋਕਾਂ ਦੇ ਰੌਲੇ ਦਾ ਕੁਝ ਖਿਆਲ ਨ ਕਰੇ ਤਾਂ ਦੂਜੇ ਦੇਸ਼ਾਂ ਵਾਲੇ ਸਰਕਾਰ ਨੂੰ ਸ਼ਰਮਿੰਦਾ ਅਤੇ ਹਰ ਥਾਂ ਤੇ ਓਸਦੀ ਬਦਨਾਮੀ ਕਰਦੇ ਹਨ ਜਿਸ ਨਾਲ ਅੱਕ ਕੇ ਓਸਨੂੰ ਅਪਨੀ ਚਾਲ ਬਦਲਨੀ ਪੈਂਦੀ ਹੈ। ਪਰ ਜਿਸਤ੍ਰਾਂ ਹਰ ਇਕ ਕੰਮ ਨੂੰ ਪੂਰਾ ਕਰਨ ਲਈ ਚੰਗੇ ਆਦਮੀਆਂ ਦੀ ਲੋੜ ਹੁੰਦੀ ਹੈ ਇਸੇ ਤਰ੍ਹਾਂ ਕੌਮਾਂ ਅਥਵਾ ਦੇਸ਼ਾਂ ਨੂੰ ਜਗਾਨ ਵਾਸਤੇ ਚੰਗੇ ਅਖਬਾਰਾਂ ਦੀ ਲੋੜ ਹੁੰਦੀ ਹੈ। ਜਿਸ ਕੌਮ ਅਥਵਾ ਦੇਸ ਦੇ ਅਖਬਾਰ ਚੰਗੇ ਹੋਨ ਉਸ ਦੇਸ ਦੇ ਦਿਨ ਚੰਗੇ ਹੋ ਜਾਂਦੇ ਹਨ ਅਤੇ ਇਸ ਤੋਂ ਉਲਟ ਜਿਸ ਕੌਮ ਦੇ ਅਖਬਾਰ ਰੋਟੀਆਂ ਕਾਰਣ ਪੂਰੇ ਤਾਲ ਵੱਤ ਅਪਨਾ ਸ੍ਵਾਰਥ ਮੁਖ ਰਖ ਕੇ ਕੌਮ ਅਤੇ ਦੇਸ ਦੀ ਨਿਗਰ ਸੇਵਾ ਨੂੰ ਭੁਲਾ ਕੇ, ਦੁਕਾਨਦਾਰੀ ਦੇ ਤ੍ਰੀਕੇ ਤੇ ਚਲਦੇ ਹਨ ਓਹ ਦੇਸ ਅਥਵਾ ਕੌਮ ਕਦੇ ਤਰੱਕੀ ਨਹੀ ਕਰਦੀ।

ਏਹ ਸਤਿਜੁਗ ਅਖਬਾਰ ਨਾਮਧਾਰੀ ਸਿਖਾਂ ਨੇ ਕੇਵਲ ਕੌਮ ਅਤੇ ਦੇਸ ਦੀ ਸੇਵਾ ਲਈ ਜਾਰੀ ਕੀਤਾ ਹੈ। ਬਪਾਰ ਸਮਝ ਕੇ ਨਫਾ ਕਮਾਨ ਦੀ ਖਾਤਰ ਨਹੀ ਕੀਤਾ। ਇਹਦਾ ਮਨਤਵ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦੇ ਵਾਕ ਅਨੁਸਾਰ ਚਲਦਾ ਹੋਇਆ ਦੀਨਾਂ, ਦੁਖੀਆਂ ਭੁਖਿਆਂ ਨੰਗਿਆਂ ਦੀ ਸੇਵਾ ਅਤੇ ਸਹਾਇਤਾ ਕਰਦਾ ਹੋਇਆ ਕਲਜੁਗ ਵਿਚ ਸਤਿਜੁਗ ਲਾਨ ਦਾ ਜਤਨ ਕਰਨਾ ਹੋਵੇਗਾ।

ਸੰਸਾਰ ਦੀਆਂ ਵਡੀਆਂ ਤੋਂ ਵਡੀਆਂ ਅਤੇ ਬਰੀਕ ਤੋਂ ਬਰੀਕ ਖਬਰਾਂ ਆਮ ਲੋਕਾਂ ਨੂੰ ਪੁਚਾਵੇਗਾ।

ਥਾਂ ਥਾਂ ਤੇ ਪਾਠਸ਼ਾਲਾ ਖੋਹਲਕੇ ਛੋਟੇ ਵਡੇ ਸਭ ਨੂੰ ਵਿਦਿਆ ਪੜ੍ਹਾ ਕੇ ਦੇਸ ਵਿਚੋਂ ਅਗਿਆਨ ਅੰਧੇਰ ਨੂੰ ਦੂਰ ਕਰੇਗਾ।

ਪੰਥ ਅਤੇ ਦੇਸ ਦੇ ਹਰ ਇਕ ਮਨੁੱਖ ਨੂੰ ਗਿਆਨੀ ਬਣਾ ਕੇ ਅਪਨੇ ਹਕ ਲੈਣ ਲਈ ਤਿਆਰ ਕਰੇਗਾ। ਪੰਥ ਅਥਵਾ ਦੇਸ ਦੇ ਲੋਕਾਂ ਦੇ ਦਿਲਾਂ ਦਾ ਹਾਲ ਸਰਕਾਰ ਅਗੇ ਸਾਫ਼ ਸਾਫ਼ ਜ਼ਾਹਰ ਕਰੇਗਾ ਅਤੇ ਪਰਜਾ ਦੀਆਂ ਤਕਲੀਫਾਂ ਅਥਵਾ ਲੋੜਾਂ ਨੂੰ ਚੰਗੀ ਤਰ੍ਹਾਂ ਕੇ ਖੋਲ੍ਹ ਕੇ ਦਸੇਗਾ।।

ਸਰਕਾਰੀ ਹਾਕਮਾਂ ਨੂੰ ਅਯੋਗ ਕੰਮਾਂ ਤੋਂ ਟੋਕੇਗਾ ਅਤੇ ਬੇਅਦਲੀ ਨੂੰ ਰੋਕਣ ਦਾ ਸਿਰੋਂ ਪਰੇ ਹੋ ਕੇ ਜਤਨ ਕਰੇਗਾ। ਏਸ ਤਰਾਂ ਪ੍ਰਜਾ ਤੇ ਰਾਜਾਂ ਵਿਚ ਮੇਲ ਕਰਾਨ ਅਤੇ ਪ੍ਰੇਮ ਵਧਾਨ ਦਾ ਯਤਨ ਅਪਨੇ ਦੇਸ ਨੂੰ ਅਜ਼ਾਦ ਕਰਾਨ ਲਈ ਅਥਵਾ ਸ੍ਵਰਾਜ (ਅਪਨਾ ਰਾਜ) ਦੁਵਾਨ ਦਾ ਲਕ ਬੰਨ ਕੇ ਜਤਨ ਕਰੇਗਾ ਅਤੇ ਦੇਸ ਵਾਸੀਆਂ ਦੇ ਦੁਖ ਵਿਚ ਦੁਖ ਅਤੇ ਸੁਖ ਵਿਚ ਸੁਖ ਮਨੇਗਾ। ***-(ਚੇਤਨ)"***

ਉਪਰੋਕਤ ਲਿਖਤ ਵਿਚੋਂ ਅਖਬਾਰ ਸ਼ੁਰੂ ਕਰਨ ਦੇ ਪੰਥਕ ਉਦੇਸ਼ ਦਾ ਸਾਫ਼ ਤੌਰ ਤੇ ਪ੍ਰਗਟਾ ਹੋ ਜਾਂਦਾ ਹੈ। ਅਖਬਾਰ ਪੰਥਕ ਖਬਰਾਂ ਅਤੇ ਸਮੁਚੇ ਦੇਸ਼ ਦੀਆਂ ਪ੍ਰਮੁਖ ਖਬਰਾਂ ਪ੍ਰਕਾਸ਼ਤ ਕਰਿਆ ਕਰਦਾ ਸੀ, ਦੂਜੀਆਂ ਅਖਬਾਰਾਂ ਤੇ ਪੁਸਤਕਾਂ ਦੇ ਵਿਸੇਸ਼ ਰੀਵੀਊ ਲੇਖ ਵੀ ਪ੍ਰਕਾਸ਼ਤ ਕਰਦਾ ਸੀ, ਅਕਾਲੀਆਂ ਅਤੇ ਹੋਰ ਸੰਪ੍ਰਦਾਵਾਂ ਦੀਆਂ ਸਰਗਰਮੀਆਂ ਅਤੇ ਸਰਕਾਰੀ ਝੋਲੀਚੁਕਾਂ ਦੀਆਂ ਕੋਝੀਆਂ ਹਰਕਤਾ ਬਾਰੇ ਵੀ ਨਿਧੜਕ ਹੋ ਕੇ ਲਿਖਿਆ ਕਰਦਾ ਸੀ। ਨਵੰਬਰ ੧੯੨੦ ਈਸਵੀ ਵਿਚ ਜਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਘਰ ਅਵਤਾਰ ਧਾਰਿਆ ਸੀ ਤਾਂ ਉਸ ਖੁਸ਼ਖਬਰੀ ਨੂੰ ਸਤਿਜੁਗ ਅਖਬਾਰ ਨੇ ਇਸ ਪ੍ਰਕਾਰ ਆਪਣੇ ਪਾਠਕਾਂ ਨਾਲ ਸਾਂਝਾ ਕੀਤਾ ਸੀ।

**ਸੁਤੰਤਰਤਾ ਸੰਗ੍ਰਾਮ ਵਿਚ ਯੋਗਦਾਨ-**

ਸੁਤੰਤਰਤਾ ਸੰਗ੍ਰਾਮ ਪ੍ਰਚੰਡ ਕਰਨ ਲਈ ਅਤੇ ਸਤਿਗੁਰੂ ਰਾਮ ਸਿੰਘ ਜੀ ਦੀਆਂ ਸਿਖਿਆਵਾਂ ਦਾ ਪ੍ਰਚਾਰ ਕਰਨ

ਲਈ ਹੀ ਸਤਿਜੁਗ ਅਖਬਾਰ ਦਾ ਜਨਮ ਹੋਇਆ ਸੀ। ਇਹੋ ਕਾਰਨ ਸੀ ਕਿ ਅਖਬਾਰ ਦੇ ਅੰਕਾਂ ਵਿਚ ਸੁਤੰਤਰਤਾ ਸੰਗ੍ਰਾਮ ਦੀਆਂ ਖਬਰਾਂ ਵਖ ਵਖ ਸਮੇਂ ਛਪਦੀਆਂ ਰਹੀਆਂ ਸਨ। ਸਤਿਜੁਗ ਅਖਬਾਰ ਦੇ ਸੁਤੰਤਰਤਾ ਸੰਗ੍ਰਾਮ ਵਿਚ ਪਾਏ ਗਏ ਯੋਗਦਾਨ ਬਾਰੇ ਇਸ ਲੇਖ ਵਿਚ ਸਤਿਜੁਗ ਅਖਬਾਰ ਤੋਂ ਬਿਨਾਂ ਹੋਰ ਕਿਸੇ ਪੁਸਤਕ ਦਾ ਹਵਾਲਾ ਨਹੀ ਦਿਤਾ ਜਾਵੇਗਾ।



**ਸਤਿਗੁਰੂ ਰਾਮ ਸਿੰਘ ਜੀ ਨੇ ਨਾ-ਮਿਲਵਰਤਣ ਅੰਦੋਲਨ ਸ਼ੁਰੂ ਕੀਤਾ-**

ਅੰਗਰੇਜ਼ ਹਕੂਮਤ ਦੇ ਖਿਲਾਫ਼ ਜਦੋ ਜਹਿਦ ਸ਼ੁਰੂ ਕਰਨ ਲਈ ਲੋਕਾਈ ਨੂੰ ਅੰਗਰੇਜ਼ ਦੀ ਗੁਲਾਮੀ ਦਾ ਅਹਿਸਾਸ ਕਰਾਉਣ ਲਈ ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ ਹਕੂਮਤ ਖਿਲਾਫ਼ ਨਾਮਿਲਵਰਤਣ ਅੰਦੋਲਨ ਸ਼ੁਰੂ ਕੀਤਾ ਸੀ ਜਿਸਦੀ ਪਹਿਲਾਂ ਸਿਖ ਇਤਿਹਾਸ ਵਿਚ ਅਣਹੋਂਦ ਰਹੀ ਹੈ। ਸਤਿਗੁਰਾਂ ਦਾ ਹੁਕਮ ਮੰਨ ਕੇ ਨਾਮਧਾਰੀਆਂ ਨੇ ਸਰਕਾਰ ਦੀ ਹਰ ਚੀਜ਼ ਦਾ ਬਾਈਕਾਟ ਕੀਤਾ। ਸਤਿਜੁਗ ਅਖਬਾਰ ਨੇ ੨੯ ਮਈ ੧੯੨੦ ਈਸਵੀ ਦੇ ਅੰਕ ਵਿਚ ਸੰਪਾਦਕੀ ਲੇਖ "ਨਵਾਂ ਸਮਾਂ ਤੇ ਸਾਡਾ ਫਰਜ਼ " ਵਿਚ ਸਫਾ ੩ ਤੇ ਲਿਖਿਆ ਹੈ:-

"ਸਭ ਸਿਖ ਵਿਦਿਆ ਪੜ੍ਹੇ ਪਰ ਐਸੀ ਵਿਦਿਆ ਨ ਪੜ੍ਹੇ ਕਿ ਜਿਸ ਨਾਲ ਨੌਕਰੀ ਕਰਨ ਜੋਗੇ ਹੀ ਰੈਹ ਜਾਵੈਂ ਨੌਕਰੀ (ਗੁਲਾਮੀ) ਬਿਲਕੁਲ ਨਹੀਂ ਕਰਨੀ।

ਕੋਈ ਬਦੇਸੀ ਚੀਜ਼ ਨ ਵਰਤੋ। ਜਿਸ ਚੀਜ ਦੀ ਲੋੜ ਪਵੇ ਦੇਸ ਵਿਚ ਤਿਆਰ ਕਰੋ ਅਥਵਾ ਕਰਾਵੋ। ਏਸ ਬਜੋਰੋਕ੍ਰੇਸੀ ਦੀਆਂ ਕੈਮ ਕੀਤੀਆਂ ਹੋਈਆਂ ਅਦਾਲਤਾਂ ਵਿਚ ਨ ਜਾਵੋ ਅਪਨੀਆਂ ਪਚੈਤਾਂ ਵਿਚ ਅਪਨੇ ਮਕਦਮੇਂ ਪੇਸ਼ ਕਰੋ ਅਤੇ ਓਹਨਾਂ ਦੇ ਫੈਸਲਿਆਂ ਨੂੰ ਮੰਨੋ।"

ਇਥੇ ਹੀ ਬਸ ਨਹੀ ਨਾਮਧਾਰੀ ਜਗਤ ਨੇ ਅੰਗਰੇਜ਼ ਸਰਕਾਰ ਦੀ ਹਰ ਵਸਤੂ ਦਾ ਬਾਈਕਾਟ ਕੀਤਾ ਅਤੇ ਸਵਦੇਸ਼ੀ ਲਹਿਰ ਚਲਾ ਦਿਤੀ। ਉਸੇ ਮਿਸ਼ਨ ਨੂੰ ਲਗਭਗ ਪੰਜਾਹ ਸਾਲ ਬਾਅਦ ਮਹਾਤਮਾ ਗਾਂਧੀ ਨੇ ਅਪਨਾਇਆ ਸੀ। ਇਸ ਪ੍ਰਥਾਇ ਰਾਸ਼ਟਰਪਤੀ ਬਾਬੂ ਰਾਜੇਂਦ੍ਰ ਪ੍ਰਸਾਦਿ ਜੀ ਸਤਿਜੁਗ ਅਖਬਾਰ ਦੇ "ਬਸੰਤ ਅੰਕ" ੧੦ ਮਾਘ ੧੯੯੨ ਦੇ ਸਫਾ ੧੫੩ ਤੇ ਲਿਖਦੇ ਹਨ:-

"ਹਮਾਰੇ ਦੇਸ਼ ਮੇਂ ਮਹਾਤਮਾਂ ਗਾਂਧੀ ਨੇ ਜੋ ਅਸਹਿਯੋਗ ਇਤਨੇ ਜ਼ੋਰ ਸੇ ਚਲਾਯਾ, ਉਸ ਕੋ ਗੁਰੂ ਰਾਮ ਸਿੰਘ ਨੇ ਉਨਸੇ ਪ੍ਰਾਯ ਪਚਾਸ ਵਰਸ਼ ਪੂਰਵ ਹੀ ਨਾਮਧਾਰੀਓ ਮੇਂ ਪ੍ਰਚਾਰਤ ਕੀਆ। ਉਨ ਕੇ ਸਿਧਾਤੋਂ ਮੇਂ ਪਾਂਚ ਚੀਜੇਂ ਹੈ।

(੧) ਸਰਕਾਰੀ ਨੌਕਰੀ ਕਾ ਵਹਿਸ਼ਕਾਰ

(੨) ਸਰਕਾਰੀ ਸਕੂਲੋਂ ਕਾ ਵਹਿਸ਼ਕਾਰ

(੩) ਸਰਕਾਰੀ ਅਦਾਲਤੋਂ ਕਾ ਵਹਿਸ਼ਕਾਰ

(੪) ਵਦੇਸ਼ੀ ਵਸਤ੍ਰੋਂ ਕਾ ਵਹਿਸ਼ਕਾਰ

(੫) ਐਸੇ ਕਾਨੂਨ ਮਾਨਨੇ ਸੇ ਇਨਕਾਰ, ਜੋ ਆਪਨੀ ਆਤਮਾ ਕੇ ਵਿਰੁਧ ਹੋ।"

**ਜਲ੍ਹਿਆਂ ਵਾਲੇ ਬਾਗ ਦੀ ਘਟਨਾ-**

੧੯੧੯ ਈਸਵੀ ਦੀ ਵਿਸਾਖੀ ਨੂੰ ਅੰਮ੍ਰਿਤਸਰ ਜਲ੍ਹਿਆਂ ਵਾਲੇ ਬਾਗ ਵਿਚ ਇਕ ਅਹਿਮ ਘਟਨਾ ਵਾਪਰੀ ਜਿਸਨੇ ਸਾਰੇ ਦੇਸ਼ ਨੂੰ ਹਿਲਾ ਕੇ ਰਖ ਦਿਤਾ ਅਤੇ ਬਿਦੇਸ਼ਾਂ ਵਿਚ ਵੀ ਹਾਹਾਕਾਰ ਮਚ ਗਈ। ੧੯੧੪ ਈਸਵੀ ਵਿਚ ਪਹਿਲੇ ਸੰਸਾਰ ਮਹਾਂਯੁਧ ਵਿਚ ਨਾਮਧਾਰੀਆਂ ਤੋਂ ਬਿਨਾਂ ਲਗ ਭਗ ਸਾਰੇ ਹਿੰਦੋਸਤਾਨੀਆਂ ਨੇ ਅੰਗਰੇਜ਼ ਸਰਕਾਰ ਦੀ ਮਦਤ ਕੀਤੀ ਸੀ ਜਿਸ ਕਾਰਨ ਅੰਗਰੇਜ਼ ਦੀ ਜਿਤ ਹੋਈ, ਹੁਣ ਹਿੰਦੋਸਤਾਨੀਆਂ ਨੂੰ ਆਸ ਸੀ ਕਿ ਸਰਕਾਰ ਕੁਝ ਸਹੂਲਤਾਂ ਤੇ ਰਿਆਇਤਾਂ ਦੇਵੇਗੀ ਪਰੰਤੂ ਸਰਕਾਰ ਨੇ ਦੇਸ਼ ਵਾਸੀਆਂ ਦੀਆਂ ਇਛਾਵਾਂ ਦੇ ਉਲਟ ਦੇਸ਼ ਨੂੰ ਰੌਲਟ ਐਕਟ ਕਾਨੂੰਨ ਦਿਤਾ, ਜਿਸਨੂੰ ਇਤਿਹਾਸ ਵਿਚ ਕਾਲਾ ਕਾਨੂੰਨ ਵੀ ਕਿਹਾ ਜਾਂਦਾ ਹੈ ਜਿਸ ਵਿਚ ਦੇਸ਼ ਵਾਸੀਆਂ ਨੂੰ ਅਪੀਲ, ਦਲੀਲ ਅਤੇ ਵਕੀਲ ਦੇ ਅਧਿਕਾਰ ਤੋਂ ਵੰਚਿਤ ਕਰ ਦਿਤਾ ਸੀ।

ਉਸ ਕਾਲੇ ਕਾਨੂੰਨ ਦੇ ਵਿਰੋਧ ਵਿਚ ੧੯੧੯ ਈਸਵੀ ਵਿਚ ਅੰਮ੍ਰਿਤਸਰ ਵਿਚ ਸ਼ਾਤਮਈ ਸਤਿਆਗ੍ਰਹਿ ਹੋਇਆ ਤਾਂ ਪੰਜਾਬ ਦੇ ਗਵਰਨਰ ਮਾਈਕਲ ਉਡਵਾਇਰ ਨੇ ਪ੍ਰਸਿਧ ਨੇਤਾ ਡਾਕਟਰ ਸਤਪਾਲ ਅਤੇ ਡਾ. ਸੈਫੂਦੀਨ ਕਿਚਲੂ ਨੂੰ ਗ੍ਰਿਫਤਾਰ ਕਰਨ ਦੇ ਹੁਕਮ ਦੇ ਦਿਤੇ। ਇਸ ਤੇ ਅੰਮ੍ਰਿਤਸਰ ਵਾਸੀਆਂ ਨੇ ਉਹਨਾਂ ਦੀ ਰਿਹਾਈ ਦੀ ਮੰਗ ਕੀਤੀ ਤਾਂ ਸਰਕਾਰ ਨੇ ਇਨ੍ਹਾਂ ਤੇ ਅੰਨ੍ਹੇਵਾਹ ਗੋਲੀ ਚਲਾ ਦਿਤੀ ਜਿਸ ਨਾਲ ੧੨ ਵਿਅਕਤੀ ਮਾਰੇ ਗਏ। ਹੁਣ ਸਾਰੇ ਦੇਸ਼ ਵਿਚ ਹਾਹਾਕਾਰ ਮਚ ਗਈ। ਉਸ ਘਟਨਾ ਦੇ ਵਿਰੁਧ ਰੋਸ ਪ੍ਰਗਟ ਕਰਨ ਲਈ ਅਨੇਕ ਦੇਸ਼ ਭਗਤ ਅਤੇ ਅੰਮ੍ਰਿਤਸਰ ਨਿਵਾਸੀ ਵਿਸਾਖੀ ਦੇ ਦਿਹਾੜੇ ਜਲ੍ਹਿਆਂ ਵਾਲੇ ਬਾਗ ਵਿਚ ਇਕਤਰ ਹੋਏ, ਉਸ ਵਿਸ਼ਾਲ ਇਕਠ ਤੇ ਜਨਰਲ ਡਾਇਰ ਨੇ ਨਿਹਥੇ ਦੇਸ਼ ਵਾਸੀਆਂ ਤੇ ਗੋਲੀਆਂ ਚਲਵਾਈਆਂ ਅਤੇ ਬੇਸ਼ੁਮਾਰ ਦੇਸ਼ ਭਗਤ ਸ਼ਹੀਦ ਹੋ ਗਏ, ਸਾਰੇ ਪੰਜਾਬ ਵਿਚ ਮਾਰਸ਼ਲ ਲਾਅ ਲਾ ਦਿਤਾ। ਇਸ ਘਟਨਾ ਦੇ ਵਿਰੁਧ ਰੋਸ ਪ੍ਰਗਟ ਕਰਦੇ ਹੋਏ ਸਤਿਜੁਗ ਅਖਬਾਰ ਨੇ ੨੯ ਮਈ ੧੯੨੦ ਈਸਵੀ ਦੇ ਅੰਕ ਵਿਚ ਸਫਾ ੫ ਤੇ ਸੰਪਾਦਕੀ ਲੇਖ **"ਨਵਾਂ ਸਮਾਂ ਤੇ ਸਾਡਾ ਫਰਜ਼"** ਵਿਚ ਇਸ ਪ੍ਰਕਾਰ ਲਿਖਿਆ ਸੀ :-

"............ਏਹ ਹੜਤਾਲ ਵਾਲੀ ਗਲ ਤਾਂ ਮਮੂਲੀ ਸੀ ਪਰ ਵਡੇ ਵਡੇ ਹਾਕਮਾਂ ਨੇ (ਖਾਸ ਕਰਕੇ ਸੂਬਾ ਪੰਜਾਬ




ਦੇ ਲਾਟ ਸਾਹਿਬ ਨੇ) ਏਸ ਨੂੰ ਬਹੁਤ ਬੁਰਾ ਸਮਝਿਆ। ਏਸ ਲਾਟ ਸਾਹਿਬ ਨੇ ਅਪਨਾ ਰੋਬ ਬਠਾਨ ਵਾਸਤੇ ਅਤੇ ਡਾਹਢਾ ਮਾਰੇ ਅਤੇ ਰੋਣ ਵੀ ਨ ਦੇਵੇ ਵਾਲੀ ਗਲ ਉਤੇ ਅਮਲ ਕਰਕੇ, ਕੁਝ ਦੇਸ਼ ਭਗਤਾਂ ਨੂੰ ਕਿਸੇ ਥਾਂਓ ਨਜ਼ਰਬੰਦ ਕਰ ਦਿਤਾ। ਥਾਂਓ ਥਾਂਓ ਗੋਲੀਆਂ ਚਲਵਾ ਕੇ ਬੇਕਸੂਰ ਅਤੇ ਬੇਗੁਨਾਹ ਲੋਕ ਮਰਵਾ ਦਿਤੇ ਪਰ ਜਲਿਆਂ ਵਾਲੇ ਬਾਗ ਵਿਚ ਜੋ ਕੁਝ ਹੋਇਆ ਉਸਨੇ ਪਿਛਲੀਆਂ ਸਾਰੀਆਂ ਗਰਦੀਆਂ ਨੂੰ ਮਾਤ ਕਰ ਦਿਤਾ ਅਤੇ ਇਕ ਨਵੀਂ ਗਰਦੀ ਦੀ ਨੀਂਹ ਰਖੀ ਜਿਸਨੂੰ ਓਡਵਾਇਰ ਗਰਦੀ ਅਥਵਾ ਡਾਇਰ ਗਰਦੀ ਕੈਹਨਾ ਠੀਕ ਹੈ। ਏਸ ਗਰਦੀ ਦੇ ਮਚਾਨ ਵਾਲਾ, ਕੋਈ ਵੈਹਸ਼ੀ ਪਠਾਨ ਜਾਂ ਜੰਗਲੀ ਅਰਬ ਨਹੀਂ ਸੀ ਬਲ ਕੇ ਉਸ ਦੇਸ਼ ਦਾ ਵਸਨੀਕ ਸੀ ਜੇੜਾ ਅਪਨੇ ਆਪ ਨੂੰ ਸਾਰੀ ਦੁਨੀਆਂ ਦਾ ਆਗੂ ਮੰਨੀ ਬੈਠਾ ਹੈ ਅਤੇ ਜਿਸਦਾ ਦਾਵਾ ਕੁਲ ਕੌਮਾਂ ਨੂੰ ਆਜ਼ਾਦ ਕਰਵਾਨਾ ਹੈ! ਏਸ ਹੰਕਾਰੀ ਲਾਟ ਨੂੰ ਏਹ ਗੁਸਾ ਸੀ ਕਿ ਮੇਰੇ ਕੋਲੋਂ ਡਰਕੇ ਲੋਕ ਜਲਸੇ ਬੰਦ ਕਿਉਂ ਨਹੀਂ ਕਰਦੇ। ਏਸ ਜ਼ਾਲਮ ਨੇ ਕਈਆਂ ਸ਼ੈਹਰਾਂ ਵਿਚ ਮਾਰਸ਼ਲ ਲਾ ਜਾਰੀ ਕਰਕੇ ਲੋਕਾਂ ਨੂੰ ਅਤਯੰਤ ਦੁਖੀ ਕੀਤਾ।

ਏਸ ਲਾਟ ਦੇ ਭੇਜੇ ਹੋਏ ਜਰਨੈਲ (ਡਾਇਰ) ਨੇ ਬਸਾਖੀ ਵਾਲੇ ਦਿਨ ਅੰਮ੍ਰਿਤਸਰ, ਜਲਿਆਂ ਵਾਲੇ ਬਾਗ ਵਿਚ ਕਈ ਹਜ਼ਾਰ ਬੇਹਥਿਆਰ ਮਨੁਖਾਂ ਅਤੇ ਬਚਿਆਂ ਉਤੇ ਗੋਲੀਆਂ ਚਲਾਈਆਂ ਅਤੇ ਉਦੋਂ ਤਕ ਚਲਵਾਂਦਾ ਰਿਹਾ ਜਦੋਂ ਤੀਕ ਕਿ ਗੋਲੀ ਬਾਰੂਦ ਮੁਕ ਨ ਗਿਆ ਜਿਸ ਨਾਲ ਹਜਾਰਾਂ ਆਦਮੀ ਮਰੇ ਫਟੜ ਹੋਏ, ਲਾਟ ਨੇ ਏਸ ਗਲੇ ਕਸਾਈ ਨੂੰ ਏਸ ਕਾਰਵਾਈ ਬਾਬਤ ਵਧਾਈ ਦਿਤੀ ਸੀ। ਏਸ ਤੋਂ ਇਲਾਵਾ ਹੋਰ ਭੀ ਕਈ ਬੇਗੁਨਾਹ ਆਦਮੀ ਲਾਹੌਰ, ਕਸੂਰ, ਚੂਹੜਕਾਨਾ, ਸ਼ੇਖੂਪੁਰਾ, ਲਾਇਲਪੁਰ, ਗੁਜਰਾਂਵਾਲਾ, ਆਦਿਕ ਸ਼ੈਹਰਾਂ ਵਿਚ ਏਸ ਲਾਟ ਦੇ ਹਥੋਂ ਸਤਾਏ ਗਏ। ਕਈ ਕੈਦ ਅਤੇ ਕੁਝ ਫਾਂਸੀ ਵੀ ਦਿਤੇ ਗਏ। ਮਗਰੋਂ ਬਾਦਸ਼ਾਹੀ ਐਲਾਨ (ਢੰਡੋਰੇ) ਅਨੁਸਾਰ ਬਹੁਤ ਸਾਰੇ ਛਡ ਦਿਤੇ ਗਏ ਅਤੇ ਬਾਕੀ ਕਈ ਅਜੇ ਤਕ ਜੇਲ ਦੀਆਂ ਕੋਠੜੀਆਂ ਵਿਚ ਦਿਨ ਗੁਜਾਰ ਰਹੇ ਹਨ।"

ਏਥੇ ਹੀ ਬਸ ਨਹੀਂ ਸਤਿਜੁਗ ਅਖਬਾਰ ਨੇ ਫਿਰ **੨ ਜੂਨ ੧੯੨੦ ਈਸਵੀ** ਦੇ ਅੰਕ ਵਿਚ ਸੰਪਾਦਕੀ ਲੇਖ "ਗੁਲਾਮੀ ਅਤੇ ਇਨਸਾਫ" ਵਿਚ ਸਫ਼ਾ ੩ ਤੇ ਇਕ ਵਾਰ ਫਿਰ ਇਸ ਤਰ੍ਹਾਂ ਲਿਖਿਆ ਸੀ :-

"......ਜਿਸ ਤਰ੍ਹਾਂ ਅਗਲੇ ਸਮੇਂ ਦੇ ਮਾਲਕ ਅਪਨੇ ਗੁਲਾਮਾਂ ਉਤੇ ਜ਼ੁਲਮ ਕਰਨਾ ਇਨਸਾਫ਼ ਸਮਝਦੇ ਸਨ ਇਸੇ ਤਰਾਂ ਅਜ ਕਲ ਦੇ ਮਾਲਕ ਵੀ ਅਪਨੇ ਗੁਲਾਮਾਂ ਤੇ ਜ਼ੁਲਮ ਤੇ ਸਖਤੀ ਕਰਨਾ ਇਨਸਾਫ ਸਮਝਦੇ ਹਨ। ਇਨਸਾਫ਼ ਦੇ ਨਾਂ ਤੇ ਖ਼ੂਨ ਕਰ ਸਕਦੇ ਹਨ। ਇਨਸਾਫ ਦੇ ਨਾਂ ਤੇ ਲੁਟ ਮਾਰ ਕਰ ਸਕਦੇ ਹਨ। ਇਨਸਾਫ ਅਤੇ ਸ਼ਾਂਤੀ ਦੇ ਨਾਂ ਤੇ ਕਤਲੇ ਆਮ ਕਰ ਸਕਦੇ ਹਨ। ਸਭ ਕੁਝ ਕਰਕੇ ਵੀ ਇਨਸਾਫ ਦਾ ਮੂੰਹ ਧੋਤਾ ਧੁਆਇਆ ਅਤੇ ਸਾਫ ਸੁਥਰਾ ਵਿਖਾ ਸਕਦੇ ਹਨ। ਗਲ ਕੀ ਇਕ ਮਾਲਕ ਕੌਮ ਅਪਨੀਆਂ ਗੁਲਾਮ ਕੌਮਾਂ ਉਤੇ ਜੋ ਕੁਝ ਭੀ ਕਰੇ ਇਨਸਾਫ ਹੈ। 'ਜਿਸਦੀ ਡਾਂਗ ਉਸੇ ਦੀ ਮੱਝ' ਵਤ ਜਿਤੀਆਂ ਹੋਈਆਂ ਕੌਮਾਂ ਹਾਰੀਆਂ ਹੋਈਆਂ ਉਤੇ ਜੋ ਕੁਝ ਭੀ ਕਰਨ, ਇਨਸਾਫ ਹੈ।

ਇਨਸਾਫ ਅਤੇ ਸ਼ਾਂਤੀ ਲਈ ਡਾਇਰ ਨੇ ਜਲਿਆਂ ਵਾਲੇ ਬਾਗ ਵਿਚ ਕਤਲੇ ਆਮ ਕੀਤਾ। ਢਿਡ ਦੇ ਭਾਰ ਘਿਸਰ ਘਿਸਰ ਕੇ ਟੁਰਾਯਾ, ਕੰਜਰੀਆਂ ਦੇ ਸਾਮਨੇ ਨੰਗਿਆਂ ਕਰਕੇ ਬੈਂਤ ਮਰਵਾਏ। ਸਲਾਮਾਂ ਕਰਵਾਨ ਲਈ ਸਾਰਾ ਸਾਰਾ ਦਿਨ ਧੁਪੇ ਖੜੇ ਰਖਿਆ। ਫੇਰ ਵਾਧੂ ਫੌਜ ਅਤੇ ਵਾਧੂ ਪੁਲਸ ਕੈਮ ਕਰਕੇ ਲੋਕਾਂ ਤੋਂ ਹੀ ਉਸਦਾ ਖਰਚ ਵਸੂਲ ਕੀਤਾ। ਏਹਨਾਂ ਸਾਰੀਆਂ ਗਲਾਂ ਤੋਂ ਛੁਟ ਵਾਇਸ ਰਾਏ ਦੀ ਕੌਂਸਿਲ ਨੇ (ਇਨ ਡੈਮਨੀਟੀ ਬਿਲ) ਅਫਸਰਾਂ ਨੂੰ ਛਡ ਦੇਨ ਦਾ ਬਿਲ ਪਾਸ ਕਰਕੇ ਮਾਰਸ਼ਲ ਲਾ ਜਾਰੀ ਕਰਨ ਵਾਲਿਆਂ ਅਫਸਰਾਂ ਦੀ ਹਮੈਤ ਅਤੇ ਰਾਖੀ ਕੀਤੀ। ਏਹ ਹੈ ਇਨਸਾਫ ਜੇੜ੍ਹਾ ਗੁਲਾਮ ਕੌਮਾਂ ਨੂੰ ਹਾਕਮ ਕੌਮਾਂ ਕੋਲੋ ਮਿਲ ਸਕਦਾ ਹੈ।"

**ਸਤਿਜੁਗ ਅਖਬਾਰ ਦੀ ਪਹਿਲੀ ਵਾਰ ਜ਼ਮਾਨਤ ਜ਼ਬਤ ਹੋਣੀ-**

ਸਤਿਜੁਗ ਅਖਬਾਰ ਕਰਾਂਤੀਕਾਰੀ ਵਿਚਾਰਾਂ ਦਾ ਅਖਬਾਰ ਸੀ ਜਿਸ ਵਿਚ ਪਹਿਲੇ ਅੰਕ ਤੋਂ ਹੀ ਸਰਕਾਰ ਦੀ ਗਲਤ ਨੀਤੀ ਦੀ ਅਲੋਚਨਾ ਕਰਨ ਵਾਲੇ ਅਤੇ ਦੇਸ਼ ਭਗਤਾਂ ਦਾ ਪੱਖ ਪੂਰਨ ਵਾਲੇ ਲੇਖ ਛਪਣੇ ਸ਼ੁਰੂ ਹੋ ਗਏ ਸਨ, ਇਸ ਕਾਰਨ ਇਹ ਸਰਕਾਰ ਦੀਆਂ ਅੱਖਾਂ ਵਿਚ ਰੜਕਣ ਲਗ ਪਿਆ ਸੀ, ਇਹੋ ਕਾਰਨ ਹੈ ਕਿ ੧੯੨੦ ਈਸਵੀ ਵਿਚ ਹੀ, ਜਿਸ ਸਾਲ ਇਹ ਅਖਬਾਰ ਸ਼ੁਰੂ ਹੋਇਆ ਸੀ ਦਸੰਬਰ ਦੇ ਮਹੀਨੇ ਇਸਦੀ ਪਹਿਲੀ ਵਾਰ ਜ਼ਮਾਨਤ ਜ਼ਬਤ ਹੋਈ। ਇਸ ਬਾਰੇ ੧੭ ਮੱਘਰ ੧੯੭੭ ਬਿਕਰਮੀ (੧ ਦਸੰਬਰ ੧੯੨੦ ਈਸਵੀ) ਦੇ ਅੰਕ, ਪਰਚਾ ਨੰਬਰ ੨੫, ੨੬, ੨੭, ੨੮ ਵਿਚ ਇਸ ਪ੍ਰਕਾਰ ਸਫਾ ੫ ਤੇ ਲਿਖਿਆ ਸੀ।

**"ਸਤਿਜੁਗ" ਦੇ ਪਾਠਕਾਂ ਪ੍ਰਤਿ ਸੂਚਨਾ-**

ਅਸੀਂ ਪਿਛਲੇ ਪਰਚੇ ਵਿਚ ਲਿਖਯਾ ਸੀ ਕਿ ਅਖਬਾਰ ਦਾ ਦਫਤਰ ਤੇ ਪ੍ਰੈਸ ਦੀ ਥਾਂ ਬਦਲਨੀ ਹੈ ਇਸ ਵਾਸਤੇ ਅਗਲਾ ੧ ਪਰਚਾ ਨਾ ਨਿਕਲੇਗਾ ਪਰ ੧੦੦੦)

ਦੀ ਜਮਾਨਤ ਮੰਗੀ ਜਾਣ ਕਰਕੇ ਹੋਰ ਵਧੇਰੇ ਦੇਰ ਲਗ ਗਈ ਅਤੇ ਜਮਾਨਤ ਦਾਖਲ ਕੀਤੀ ਜਾ ਚੁਕੀ ਹੈ। ਵਧੇਰੇ ਦੇਰ ਲਈ ਜੋ ਜਮਾਨਤ ਕਾਰਨ ਹੋਈ ਅਸੀਂ ਆਪਣੇ ਪਾਠਕਾਂ ਤੋਂ ਖਿਮਾਂ ਚਾਹੁੰਦੇ ਹਾਂ ਅਤੇ ਅਸੀ ਨਿਸਚਾ ਦਿਵਾਂਦੇ ਹਾਂ ਕਿ 'ਸਤਿਜੁਗ' ਜਮਾਨਤਾਂ ਨਾਲ ਬੰਦ ਨਹੀ ਹੋ ਸਕਦਾ ਜਦ ਤਕ ਸਤਗੁਰੂ ਰਾਮ ਸਿੰਘ ਜੀ ਦਾ ਸਾਜਿਆ ਨਿਵਾਜਿਆ ਪੰਥ ਕਾਇਮ ਹੈ, ਜੋ ਹਮੇਸ਼ਾ ਤਕ ਕਾਇਮ ਰਹੇਗਾ 'ਸਤਿਜੁਗ' ਦੇ ਰਸਤੇ ਵਿਚ ਕਿਸੇ ਤਰ੍ਹਾਂ ਰੋਕ ਅੜਨੀ ਅਸੰਭਵ ਹੈ।"

**੧੯੨੯ ਈਸਵੀ ਦਾ ਕਾਂਗਰਸ ਦਾ ਸਾਲਾਨਾ ਸੈਸ਼ਨ-**

੧੯੨੯ ਈਸਵੀ ਦਾ ਇਤਿਹਾਸਕ ਸਾਲਾਨਾ ਇਜਲਾਸ ਲਾਹੌਰ ਵਿਚ ਰਾਵੀ ਦੇ ਕੰਢੇ ਹੋਣਾ ਨੀਯਤ ਹੋਇਆ ਸੀ ਜਿਸ ਵਿਚ ਕਾਂਗਰਸ ਅਤੇ ਅਕਾਲੀਆਂ ਨੇ ਹੁੰਮ ਹੁੰਮਾ ਕੇ ਹਿਸਾ ਲੈਣਾ ਸੀ, ਇਸ ਮੰਤਵ ਲਈ ਦੋਵੇਂ, ਸੈਸ਼ਨ ਕਰਨ ਲਈ ਤਿਆਰੀਆਂ ਕਰ ਰਹੇ ਸਨ। ਅੰਗਰੇਜ਼ ਸਰਕਾਰ ਉਹਨਾਂ ਦੀ ਏਕਤਾ ਦੇਖ ਕੇ ਬਰਦਾਸ਼ਤ ਨਾ ਕਰ ਸਕੀ ਅਤੇ ਸਰਕਾਰ ਨੇ ਆਪਣੇ ਪਿਠੂਆਂ ਰਾਹੀਂ ਅਕਾਲੀ ਨੇਤਾਵਾਂ ਨੂੰ ਕਾਂਗਰਸੀਆਂ ਨਾਲੋਂ ਤੋੜ ਲਿਆ, ਅਕਾਲੀ ਨੇਤਾਵਾਂ ਖਾਸ ਕਰਕੇ ਖੜਕ ਸਿੰਘ ਦਾ ਆਖਰੀ ਸਮੇਂ ਜਵਾਬ ਦੇ ਜਾਣ ਨਾਲ ਕਾਂਗਰਸੀਆਂ ਦੇ ਹੌਸਲੇ ਮੱਠੇ ਪੈ ਗਏ, ਠੀਕ ਉਸ ਸਮੇਂ ਨਾਮਧਾਰੀ ਪੰਥ ਅਗੇ ਆਇਆ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਾਂਗਰਸ ਦੀ ਹਰ ਤਰ੍ਹਾਂ ਮਦਦ ਕੀਤੀ, ਮਾਤਾ ਜੀਵਨ ਕੌਰ ਜੀ ਦੀ ਸਰਪ੍ਰਸਤੀ ਹੇਠ ਗੁਰੂ ਕਾ ਲੰਗਰ ਅਤੁਟ ਵਰਤਿਆ ਅਤੇ ਸੈਸ਼ਨ ਨਿਰਵਿਘਨਤਾ ਸਹਿਤ ਸੰਪੂਰਨ ਹੋਇਆ। ਪ੍ਰਸਿਧ ਦੇਸ਼ ਭਗਤ ਸ੍ਰ. ਗੁਰਦਿਤ ਸਿੰਘ ਕਾਮਾਗਾਟਾ ਮਾਰੂ ਸਤਿਜੁਗ ਅਖਬਾਰ ਦੇ ੨੩ ਕਤਕ ੧੯੯੧ ਬਿਕਰਮੀ (੧੯੩੪ ਈਸਵੀ) ਦੇ ਅੰਕ ਵਿਚ ਸਫਾ ੪ ਤੇ ਇਸ ਪ੍ਰਕਾਰ ਲਿਖਦੇ ਹਨ:-

"**ਮੇਰਾ ਝੁਕ ਜਾਣਾ**-ਮੈਂ ਆਪਣੇ ਆਪ ਨੂੰ ਅਕਾਲੀ ਮੰਨਦਾ ਹਾਂ ਇਸ ਵਾਸਤੇ ਜਰੂਰੀ ਹੈ ਕਿ ਮੈਂ ਅਕਾਲੀ ਅਸੂਲਾਂ ਦਾ ਪਾਬੰਦ ਰਹਾਂ, ਪਰ ਫੇਰ ਵੀ ਉਪਰ ਦਸੀ ਵਾਕਫੀਅਤ ਕਰਕੇ ਨਾਮਧਾਰੀਆਂ ਨਾਲ ਭੀ ਹਛਾ ਪ੍ਰੇਮ ਰਖਦਾ ਸੀ, ਪਰ ਜਦ ਈਸਵੀ ਸੰਨ ੧੯੨੯ ਨੂੰ ਆਲ ਇੰਡੀਆਂ ਕਾਂਗਰਸ ਦਾ ਸਮਾਗਮ ਲਹੌਰ ਹੋਇਆ ਤਾਂ ਮੈਂ ਦੇਖਿਆ ਕਿ ਅਕਾਲੀ ਸਿਖਾਂ ਦੇ ਬੇਤਾਜ ਬਾਦਸ਼ਾਹ ਦੇ ਹੁਕਮ ਨਾਲ ਲਗ ਭਗ ਪੌਣਾ ਲਖ ਅਕਾਲੀ ਜੋ ਪਿੰਡਾਂ ਵਿਚੋਂ ਆਏ ਸਨ ਕਿਲੇ ਦੇ ਆਸ ਪਾਸ ਅਤੇ ਹੋਰ ਸ਼ੈਹਰ ਦੇ ਕਈ ਅਸਥਾਨਾਂ ਪੁਰ ਲੁਕ ਛਿਪਕੇ ਦਿਨ ਕਟ ਰਹੇ ਹਨ, ਕਿਉਂਕਿ ਉਨ੍ਹਾਂ ਦੇ ਬਾਦਸ਼ਾਹ ਸ੍ਰੀ ਮਾਨ ਬਾਬਾ ਖੜਕ ਸਿੰਘ ਜੀ ਦਾ ਹੁਕਮ ਸੀ ਕਿ ਜੋ ਕਾਂਗਰਸ ਵਿਚ ਜਾਵੇਗਾ ਓਹ ਸਿਖ ਨਹੀਂ ਰਹੇਗਾ, ਸੋ ਮੈਨੂੰ ਏਹ ਬਾਤ ਬੁਰੀ ਮਹਿਸੂਸ ਹੋਈ ਅਤੇ ਜਥੇਦਾਰ ਤੇਜਾ ਸਿੰਘ ਜੀ ਭੁਚਰੀਆ ਅਤੇ ਸ੍ਰ: ਸਜਨ ਸਿੰਘ ਜੀ ਮਰਗਿੰਦ ਪੁਰੀ ਇਤਆਦੀ ਦੇਸ਼ ਭਗਤ ਬੀ ਇਸ ਗਲ ਨੂੰ ਬਹੁਤ ਬੁਰੀ ਖਿਆਲ ਕਰਦੇ ਹੋਏ ਮੈਨੂੰ ਮਿਲੇ। ਅਸਾਂ ਨੇ ਅਕਾਲੀ ਜਥਿਆਂ ਵਿਚ ਹੋਕਾ ਦੇਣਾ ਸ਼ੁਰੂ ਕਰ ਦਿਤਾ ਕਿ ਜਿਹੜਾ ਕਾਂਗਰਸ ਵਿਚ ਨਾ ਜਾਊ ਉਹ ਸਿਖ ਨਹੀਂ ਹੈ। ਇਹ ਹੋਕਾ ਸੁਣ ਕੇ ਹਜਾਰਾਂ ਅਕਾਲੀ ਜਥਿਆਂ ਦੇ ਜਥੇ ਕਾਂਗਰਸ ਦੇ ਪੰਡਾਲ ਦੀ ਤਰਫ ਤੁਰ ਪਏ ਅਤੇ ਫੇਰ ਸਾਨੂੰ ਫਿਕਰ ਪੈ ਗਿਆ ਕਿ ਇਨਾਂ ਦੀ ਖੁਰਾਕ ਦਾ ਕੀ ਪਰਬੰਧ ਕਰੀਏ ਕਿਉਂਕਿ ਸਾਡੇ ਪਾਸ ਕੋਈ ਭੀ ਭਾਂਡਾ ਟੀਂਡਾ ਸਾਰਾ ਸਮਾਨ ਤਿਆਰ ਨਹੀਂ ਸੀ ਪਰ ਉਸ ਵਕਤ ਸਾਡੀ ਖੁਸ਼ੀ ਦੀ ਹਦ ਨਾ ਰਹੀ ਜਦ ਨਾਮਧਾਰੀਆਂ ਦਾ ਅਤੁਟ ਲੰਗਰ ਰਾਵੀ ਦੇ ਲਾਗੇ ਕਾਂਗਰਸ ਦੇ ਹਾਤੇ ਅੰਦਰ ਚਲਦਾ ਦੇਖਿਆ, ਮੈਂ ਨੇ ਨਾਮਧਾਰੀਆਂ ਦੇ ਪ੍ਰਬੰਧਕਾਂ ਪਾਸ ਬੇਨਤੀ ਕੀਤੀ ਕਿ ਅਸੀਂ ਰਾਸ਼ਨ ਖਰੀਦ ਕੇ ਲਿਆ ਦੇਂਦੇ ਹਾਂ, ਤੇ ਓਹ ਸਾਡੇ ਕਈ ਹਜਾਰ ਅਕਾਲੀਆਂ ਵਾਸਤੇ ਦਾਲ ਰੋਟੀ ਪਕਵਾ ਦੇਣ ਦੀ ਕ੍ਰਿਪਾਲਤਾ ਕਰ ਦੇਣ ਪਰ ਧਰਮ ਤੇ ਪਰਉਪਕਾਰ ਦੇ ਸਰੂਪ ਨਾਮਧਾਰੀਆਂ ਨੇ ਹਸਕੇ ਕਿਹਾ ਕਿ ਰਾਸ਼ਨ ਖਰੀਦ ਕੇ ਲਿਔਣ ਦੀ ਕੋਈ ਲੋੜ ਨਹੀਂ, ਤੁਸੀ ਇਕ ਲੱਖ ਅਕਾਲੀ ਭੀ ਲੈ ਆਵੋ ਤਾਂ ਪ੍ਰਸ਼ਾਦਾ ਤਿਆਰ ਮਿਲ ਜਾਵੇਗਾ। ਮੈਨੂੰ ਉਨ੍ਹਾਂ ਦੀ ਉਦਾਰਤਾ ਅਗੇ ਸਿਰ ਝੁਕਾਣਾ ਪਿਆ, ਕਿਉਂਕਿ ਜੇਕਰ ਨਾਮਧਾਰੀਆਂ ਦਾ ਸ਼ਾਨਦਾਰ ਕੰਮ ਅਤੇ ਲੰਗਰ ਕਾਂਗਰਸ ਦੇ ਹਾਤੇ ਅੰਦਰ ਨਾ ਹੁੰਦਾ ਤਾਂ ਬੇਤਾਜ ਬਾਦਸ਼ਾਹ ਦੇ ਹੁਕਮ ਮੁਜਬ ਉਥੇ ਕਿਸੇ ਸਿਖ ਦੀ ਸ਼ਕਲ ਹੀ ਨਹੀਂ ਦਿਸਣੀ ਸੀ।"

ਏਥੇ ਹੀ ਬਸ ਨਹੀਂ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਾਂਗਰਸ਼ ਦਾ ਉਹ ਸੈਸ਼ਨ ਸਫਲ ਕਰਨ ਲਈ ਕਾਂਗਰਸ ਨੂੰ ੫੦੦ ਰੁਪਏ ਦੀ ਵਡੀ ਰਕਮ ਵੀ ਬਖਸ਼ੀ ਜੋ ਕਿ ਵਰਤਮਾਨ ਸਮੇਂ ਉਸਦੀ ਕੀਮਤ ਬਹੁਤ ਵਡੀ ਬਣਦੀ ਹੈ। ਸਤਿਗੁਰਾਂ ਨੇ ੫੦੦ ਰੁਪਏ ਬਖਸ਼ ਕੇ ਕਾਂਗਰਸ ਦਾ ਸੈਸ਼ਨ ਸਫਲ ਕਰਵਾਇਆ। ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਸਤਿਜੁਗ ਅਖਬਾਰ ਦੇ **੧੮ ਅਸੂ ੨੦੧੪** ਦੇ ਅੰਕ ਵਿਚ ਲਿਖਦੇ ਹਨ:-

"੧੯੨੯ ਦੇ ਲਾਹੌਰ ਦੇ ਕਾਂਗਰਸ ਸੈਸ਼ਨ ਵਾਸਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ੫੦੦ ਨਕਦ ਮੇਰੇ ਹਥੀਂ ਪ੍ਰਬੰਧ ਵਾਸਤੇ ਦਿਤਾ ਅਤੇ ਸੂਬਾ ਹਰੀ ਸਿੰਘ ਦੀ



ਰਾਹੀਂ ਸਰਬ ਸੰਗਤ ਨਾਮਧਾਰੀ ਨੂੰ ਹੁਕਮ ਭੇਜਿਆ ਕਿ ਉਹ ਰਸਤਾਂ ਲੰਗਰ ਵਾਸਤੇ ਭੇਜਣ ਅਤੇ ਜਲੂਸ ਵਿਚ ਨਾਮਧਾਰੀਆਂ ਦੇ ਜਥੇ ਸ਼ਾਮਲ ਹੋਣ। ਲੰਗਰ ਦਾ ਇੰਤਜ਼ਾਮ, ਕਾਂਗਰਸ ਪੰਡਾਲ ਦੇ ਨੇੜੇ ਸ੍ਰੀ ਪੂਜ ਸਵਰਗਵਾਸੀ ਮਾਤਾ ਜੀਵਨ ਕੌਰ ਜੀ ਨੇ ਆਪ ਕੀਤਾ ਜਿਨਾਂ ਦੀ ਮਦਦ ਮੈਂ ਅਤੇ ਮਹਾਰਾਜ ਨਿਹਾਲ ਸਿੰਘ ਜੀ ਕਰਦੇ ਰਹੇ। ਜੇਕਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦਾ ਹੁਕਮ ਨ ਹੁੰਦਾ ਤਾਂ ਇਕ ਵੀ ਨਾਮਧਾਰੀ ਕਾਂਗਰਸ ਸੈਸ਼ਨ ਵਿਚ ਸ਼ਾਮਨ ਨ ਹੁੰਦਾ।"

**ਨਾਭੇ ਦੇ ਮਹਾਰਾਜੇ ਦੇ ਹੱਕ ਵਿਚ ਆਵਾਜ ਉਠਾਉਣੀ-**

ਸਿਖ ਰਿਆਸਤਾਂ ਵਿਚੋਂ ਨਾਭੇ ਦਾ ਰਾਜਾ, ਮਹਾਰਾਜਾ ਰਿਪਦੁਮਨ ਸਿੰਘ ਜਿਸਦਾ ਨਾਮ ਗੁਰਚਰਨ ਸਿੰਘ ਸੀ, ਦੇਸ਼ ਭਗਤ ਮਹਾਰਾਜਾ ਸੀ ਜਿਸਦਾ ਨਾਮਧਾਰੀ ਪੰਥ ਅਤੇ ਅਕਾਲੀਆਂ ਵਿਚ ਖਾਸ ਸਤਿਕਾਰ ਤੇ ਆਦਰ ਬਣਿਆ ਹੋਇਆ ਸੀ। ਸੂਬਾ ਮਹਾਤਮਾ ਹੁਕਮ ਕੌਰ ਵਰਿਆਂਹ ਵਾਲੀ ਦੀ ਪਰੇਰਨਾ ਸਦਕਾ ਉਹ ਨਾਮਧਾਰੀ ਬਣਿਆ ਸੀ ਤਾਂ ਉਸਨੂੰ ਪੁਤਰ ਦੀ ਦਾਤ ਪ੍ਰਾਪਤ ਹੋਈ ਸੀ। ਉਸਨੇ ਸ਼ਰਧਾ ਵਜੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਰੋਲਸ ਰਾਈਸ ਕਾਰ ਅਤੇ ਮਰਾਰਝੂ ਦੀ ਬੀੜ ਭੇਟ ਕੀਤੀ ਸੀ। ਜਦੋਂ ਉਸਨੂੰ ਜੁਲਾਈ ੧੯੨੩ ਈਸਵੀ ਵਿਚ ਅੰਗਰੇਜ ਸਰਕਾਰ ਨੇ ਰਾਜ ਗਦੀ ਤੋਂ ਬਰਤਰਫ ਕੀਤਾ ਸੀ ਤਾਂ ਜੈਤੋ ਵਿਖੇ ਅਕਾਲੀਆਂ ਨੇ ਅਖੰਡਪਾਠ ਮਹਾਰਾਜੇ ਦੇ ਹੱਕ ਵਿਚ ਰਖਵਾਇਆ, ਸਰਕਾਰ ਨੇ ਉਸਦਾ ਵਿਰੋਧ ਕੀਤਾ ਤਾਂ ਜੈਤੋ ਦਾ ਮੋਰਚਾ ਭਖ ਪਿਆ, ਉਸ ਵਿਚ ਨਾਮਧਾਰੀਆਂ ਨੇ ਵੀ ਹਿਸਾ ਲਿਆ ਸੀ। ਮਹਾਰਾਜੇ ਦੇ ਹੱਕ ਵਿਚ ਸਤਿਜੁਗ ਅਖਬਾਰ ਨੇ ੨੫ ਹਾੜ ੧੯੯੧ ਬਿਕਰਮੀ ਦੇ ਅੰਕ ਵਿਚ ਇਸ ਪ੍ਰਕਾਰ ਲਿਖਿਆ ਸੀ:-

**ਸ੍ਰੀ ਮਹਾਰਾਜਾ ਜੀ ਨਾਲ ਬੇ-ਇਨਸਾਫੀ—**

ਅਜ ਸਭ ਸੂਬਿਆਂ ਵਿਚ ਉਹ ਲੋਕ ਆਜ਼ਾਦ ਹੋ ਰਹੇ ਹਨ ਜਿਨ੍ਹਾਂ ਗੌਰਮਿੰਟ ਦੇ ਵਿਰੁਧ ਐਲਾਨੀਆਂ ਬਾਗੀਆਨਾ ਪ੍ਰਚਾਰ ਕੀਤਾ। ਮਹਾਰਾਜਾ ਗੁਰਚਰਨ ਸਿੰਘ ਜੀ ਨੇ ਐਸਾ ਕੀ ਅਪਰਾਧ ਕਰ ਦਿਤਾ ਹੈ ਕਿ ਓਹਨਾਂ ਦੀ ਸਜ਼ਾ ਦਾ ਅੰਤ ਹੋਣ ਵਿਚ ਹੀ ਨਹੀ ਆਉਂਦਾ ? ਮਹਾਰਾਜਾ ਨੂੰ ਅਸਹਿ ਸਖਤੀ ਦਾ ਸ਼ਿਕਾਰ ਹੋਏ ੧੪ ਸਾਲ ਪੂਰੇ ਹੋ ਗਏ ਹਨ। ਇਤਨੇ ਚਿਰ ਮਗਰੋਂ ਤਾਂ ਉਮਰ ਕੈਦ ਦੇ ਕੈਦੀ ਭੀ ਰਿਹਾ ਕਰ ਦਿਤੇ ਜਾਂਦੇ ਹਨ।"

**ਸ਼ਹੀਦ ਭਗਤ ਸਿੰਘ ਦੀ ਸ਼ਹਾਦਤ-**

੨੩ ਮਾਰਚ ੧੯੩੧ ਈਸਵੀ ਨੂੰ ਜੇਲ੍ਹ ਵਿਚ ਸ਼ਹੀਦ ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਨੂੰ ਲਾਹੌਰ ਵਿਖੇ ਅੰਗਰੇਜੀ ਹਕੂਮਤ ਨੇ ਫਾਂਸੀ ਦੀ ਸਜ਼ਾ ਦਿਤੀ ਸੀ, ਉਸ ਅਨਰਥ ਖਿਲਾਫ਼ ਸਾਰੇ ਦੇਸ਼ ਵਿਚ ਰਾਜਸੀ ਨੇਤਾਵਾਂ ਅਤੇ ਸਮਾਚਾਰ ਪੱਤਰਾਂ ਨੇ ਆਵਾਜ ਬੁਲੰਦ ਕੀਤੀ ਸੀ। ਸਤਿਜੁਗ ਅਖਬਾਰ ਨੇ ਵੀ ਉਸ ਖਿਲਾਫ ਆਪਣਾ ਪ੍ਰਤੀਕਰਮ ਜ਼ਾਹਰ ਕੀਤਾ ਸੀ। ੧੯ ਚੇਤਰ ੧੯੮੭ ਦੇ ਸਤਿਜੁਗ ਅਖਬਾਰ ਦੇ ਅੰਕ ਵਿਚ ਨਾਮਧਾਰੀ ਪੰਥ ਦਾ ਪ੍ਰਤੀਕਰਮ ਇਸ ਪ੍ਰਕਾਰ ਪ੍ਰਕਾਸ਼ਤ ਹੋਇਆ ਸੀ:-

"ਆਖਰ ਨੌਕਰਸ਼ਾਹੀ ਨੇ ਆਪਣੀ ਨੀਚਤਾ ਦਾ ਸਬੂਤ ਦੇ ਹੀ ਦਿਤਾ। ਇਕ ਬੰਨੇ ਤਾਂ ਲਾਰਡ ਇਰਵਨ ਮਹਾਤਮਾ ਜੀ ਨਾਲ ਸੁਲ੍ਹਾ ਕਰਕੇ ਸ਼ਾਂਤ ਵਾਯੂ ਮੰਡਲ ਪੈਦਾ ਕਰਨ ਦੇ ਸੁਪਨੇ ਲੈ ਰਿਹਾ ਹੈ। ਦੂਜੇ ਬੰਨੇ ਓਹੀ ਲਾਰਡ ਇਰਵਨ ੩੨ ਕਰੋੜ ਭਾਰਤੀਆਂ ਦੀ ਰੂਹੇ ਰਵਾਂ ਸਰਦਾਰ ਭਗਤ ਸਿੰਘ ਜੀ ਨੂੰ ਫਾਂਸੀ ਦੇ ਤਖਤੇ ਤੇ ਲਟਕਾਨ ਦੀ ਇਜਾਜ਼ਤ ਦੇ ਕੇ ਆਪਣੀ ਦੋਸਤੀ ਦੇ ਸਬੂਤ ਦੇ ਰਿਹਾ ਹੈ। ਸਚੀ ਮੁਚੀ ਵਿਨਾਸ਼ ਸਮੇਂ ਬੁਧੀ ਭ੍ਰਸ਼ਟ ਹੋ ਜਾਇਆ ਕਰਦੀ ਹੈ, ਇਸ ਸਮੇਂ ਨੌਕਰਸ਼ਾਹੀ ਆਪਦੇ ਅਖੀਰਲੇ ਸਵਾਸ ਪੂਰੇ ਕਰ ਰਹੀ ਏ। ਓਹ ਦਿਨ ਹੁਣ ਬਹੁਤ ਨਜ਼ਦੀਕ ਹੈ ਜਦੋਂ ਇਹ ਆਪਣਾ ਬਿਸਤ੍ਰਾ ਬੋਰੀਆ ਬੰਨ੍ਹਕੇ ਇੰਗਲੈਂਡ ਜਾ ਕੇ ਦਮ ਲਏਗੀ।..........ਵਹਿਸ਼ੀਆਨਾ ਅਤੇ ਨੀਚਤਾ ਭਰਿਆ ਵਰਤਾਉ ਕੀ ਕਦੀ ਮਨੁਖ, ਮਨੁਖ ਨਾਲ ਕਰ ਸਕਦਾ ਹੈ ? ਜਿਹੋ ਜਿਹਾ ਇਸ ਨੌਕਰਸ਼ਾਹੀ ਨੇ ਸ੍ਰਦਾਰ ਭਗਤ ਸਿੰਘ ਜੀ ਅਤੇ ਓਹਨਾਂ ਦੇ ਸਾਥੀਆਂ ਨਾਲ ਕੀਤਾ ਹੈ। ਚੋਰਾਂ ਵਾਂਗ ਜੇਹਲ ਅੰਦਰ ਫਾਂਸੀਆਂ ਤੇ ਲਟਕਾ ਕੇ ਫਿਰ ਉਹਨਾਂ ਤ੍ਰੈਵਾਂ ਸੂਰਬੀਰ ਧਰਮੀ ਸ਼ਹੀਦਾਂ ਦੀਆਂ ਮਿਰਤਕ ਦੇਹਾਂ ਫੌਜ ਦੇ ਸਖਤ ਪਹਿਰੇ ਵਿਚ ਮੋਟਰਾਂ ਤੇ ਲਦਕੇ, ਆਹ ! ਅਗੇ ਲਿਖਦਿਆਂ ਕਲਮ ਕੰਬਦੀ ਏ, ਕਸੂਰ ਦੇ ਨਜ਼ਦੀਕ ਜਾ ਕੇ, ਜਿਨ੍ਹਾਂ ਤੋਂ ਡਰਦਿਆਂ ਏਸਨੂੰ ਨੀਂਦ ਨਹੀਂ ਪੈਂਦੀ, ਉਹਨਾਂ ਦੀ ਲੋਥਾਂ ਨੂੰ ਬੇਰਹਿਮੀ ਨਾਲ ਟੋਟੇ ਕਰਕੇ ਆਪਣਾ ਕਲੇਜਾ ਠੰਡਾ ਕੀਤਾ- - ।"

ਇਹ ਕੁਝ ਕੁ ਵਖ ਵਖ ਅੰਕਾਂ ਵਿਚੋਂ ਪਾਠਕਾਂ ਦੀ ਜਾਣਕਾਰੀ ਲਈ ਟੂਕਾਂ ਇਕਤਰ ਕੀਤੀਆਂ ਹਨ ਜੋ ਸਤਿਜੁਗ ਅਖਵਾਰ ਦੀ ਸੁਤੰਤਰਤਾ ਸੰਗ੍ਰਾਮ ਲਈ ਯੋਗਦਾਨ ਨੂੰ ਦਰਸਾਉਂਦੀਆਂ ਹਨ ਅਤੇ ਨਾਮਧਾਰੀ ਪੰਥ ਦੀ ਸਿਦਕ ਕਮਾਈ ਨੂੰ ਮੂਰਤੀਮਾਨ ਕਰਦੀਆਂ ਹਨ।



ਵੈਸਾਖ ੧੯੯੬ ਬਿ. - ਅਪ੍ਰੈਲ ੧੯੩੯ ਈ.

## ਰਾਜਕੋਟ

ਠਾਕੁਰ ਰਾਜਕੋਟ ਤੇ ਓਹਨਾਂ ਦੇ ਕਰਮਚਾਰੀਆਂ ਵਲੋਂ ਸਮਝੌਤੇ ਵਿਚ ਜੋ ਰੁਕਾਵਟਾਂ ਪੈਦਾ ਕੀਤੀਆਂ ਗਈਆਂ ਓਹਨਾਂ ਨੇ ਮਹਾਤਮਾ ਜੀ ਨੂੰ ਭੀ ਨਿਰਾਸ਼ ਕਰ ਦਿਤਾ ਹੈ। ਕੋਈ ਹੋਰ ਹੁੰਦਾ ਤਾਂ ਵਾਇਸਰਾਇ ਨੂੰ ਇਕਰਾਰ ਯਾਦ ਕਰੌਂਦਾ। ਪਰ ਨਿਰਾਸ਼ ਹੋਣ ਵਾਲੇ ਹਨ ਮਹਾਤਮਾ ਗਾਂਧੀ; ਓਹਨਾਂ ਪਰਜਾ ਪਰੀਸ਼ਦ ਨੂੰ ਹੀ ਏਹ ਸਲਾਹ ਦਿਤੀ ਹੈ ਕਿ ਜੋ ਕੁਝ ਤੁਹਾਨੂੰ ਮਿਲੇ ਠਾਕੁਰ ਪਾਸੋਂ ਲੈ ਲਓ, ਬਹੁਤਾ ਹਠ ਨਾ ਕਰੋ। ਜਿਸ ਦਿਨ ਤੋਂ ਮਹਾਤਮਾ ਜੀ ਦਾ ਮਾਯੂਸੀ ਭਰਿਆ ਬਿਆਨ ਛਪਿਆ ਹੈ ਰਾਜਕੋਟ ਦੇ ਕਰਮਚਾਰੀਆਂ ਨੂੰ ਭੀ ਚਿੰਤਾ ਹੋਈ ਹੈ ਤੇ ਓਹ ਪਰੀਸ਼ਦ ਨੂੰ ਮਨਾਣ ਦੀ ਕੋਸ਼ਸ਼ ਕਰ ਰਹੇ ਹਨ। ਇਸ ਕੋਸ਼ਸ਼ ਵਿਚ ਭਾਵੇਂ ਠਾਕੁਰ ਰਾਜਕੋਟ ਅਪਣੇ ਕੁਝ ਹਕ ਬਚਾ ਲੈਣ ਪਰ ਦੇਸ ਦੀ ਹਮਦਰਦੀ ਗਵਾ ਚੁਕੇ ਹਨ। ❊

ਜੇਠ ੧੯੯੬ ਬਿ. - ਮਈ ੧੯੩੯ ਈ.

## ਮੁਸਲਮਾਨਾਂ ਨੂੰ ਭੜਕੌਣ ਦੇ ਜਤਨ

ਕਾਂਗ੍ਰਸ ਵਜਾਰਤਾਂ ਦੀ ਸਫਲਤਾ ਨੇ ਮੁਸਲਮ ਲੀਗ ਦੀ ਨੀਂਦ ਬੁਰੀ ਤਰਾਂ ਹਰਾਮ ਕਰ ਦਿਤੀ ਹੈ। ਦੂਸਰਾ ਕੋਈ ਹੁੰਦਾ ਤਾਂ ਅਪਣੇ ਐਸੇ ਵਤੀਰੇ ਉਤੇ ਚਪਣੀ ਵਿਚ ਨੱਕ ਡੋਬਕੇ ਡੁੱਬ ਮਰਦਾ ਪਰ ਏਹ ਮੁਸਲਮ ਲੀਗ ਹੈ, ਸ਼ਰਮ ਉਸਦੇ ਨੇੜੇ ਨਹੀ ਢੁੱਕ ਸਕਦੀ। ਮੁਸਲਮਾਨਾਂ ਦੀ ਇਕੋ ਪ੍ਰਤੀ ਨਿਧੀ ਹੋਣ ਦਾ ਦਮ ਮਾਰਨ ਵਾਲੀ ਏਹ ਟੁਕੜੀ ਅਪਣੀ ਸਾਰੀ ਵਾਹ ਲਗਾ ਕੇ ਅਜ਼ਾਦੀ ਆਂਦੋਲਨ ਦਾ ਵਿਰੋਧ ਕਰਦੀ ਹੈ ਤੇ ਇਸਦੇ ਬਦਲੇ ਵਿਚ ਅੰਗ੍ਰੇਜ਼ ਹਾਕਮਾਂ ਤੋਂ ਇਨਾਮ ਭੀ ਵਸੂਲਦੀ ਰਹਿੰਦੀ ਹੈ। ❊

ਜੇਠ ੧੯੯੬ ਬਿ. - ਮਈ ੧੯੩੯ ਈ.

## ਗਾਂਧੀ ਬੋਸ ਚਿਠੀ ਪਤ੍ਰ

ਕਾਂਗ੍ਰਸ ਪ੍ਰਧਾਨ ਦੀ ਚੋਣ ਸਬੰਧੀ ਹੋਏ ਮੁਕਾਬਲੇ ਮਗਰੋਂ ਤ੍ਰਿਪੁਰੀ ਕਾਂਗ੍ਰਸ ਸਮਾਗਮ ਵਿਚ ਪਾਸ ਹੋਏ ਪੰਤ ਮਤੇ ਅਨੁਸਾਰ ਕਾਂਗ੍ਰਸ ਵਰਕਿੰਗ ਕਮੇਟੀ ਬਨਾਣ ਬਾਰੇ ਮਹਾਤਮਾ ਗਾਂਧੀ ਅਰ ਸ੍ਰੀ ਸੁਭਾਸ਼ ਬੋਸ ਵਿਚ ਜੋ ਪਤਰ ਵਿਹਾਰ ਹੋਯਾ ਉਸ ਤੋਂ ਏਹ ਬਾਤ ਸਾਫ ਪ੍ਰਗਟ ਹੁੰਦੀ ਹੈ ਕਿ ਸੁਭਾਸ਼ ਬਾਬੂ ਅੰਤ ਤਕ ਇਸ ਬਾਤ ਤੇ ਹਠ ਕਰਦੇ ਰਹੇ ਕਿ ਵਰਕਿੰਗ ਕਮੇਟੀ ਵਿਚ ਦੋਵਾਂ ਪਾਰਟੀਆਂ ਦੇ ਮਿੰਬਰ ਲਏ ਜਾਣ। ਪਰ ਮਹਾਤਮਾ ਗਾਂਧੀ ਨੇ ਭੀ ਏਹ ਪੱਖ ਨਹੀਂ ਛਡਿਆ ਕਿ ਵਰਤਮਾਨ ਹਾਲਤ ਵਿਚ ਦੋ ਵਿਰੋਧੀ ਪਾਰਟੀਆਂ ਦੀ ਬਣੀ ਹੋਈ ਕਮੇਟੀ ਕਾਂਗ੍ਰਸ ਵਿਚ ਪੈਦਾ ਹੋਈ ਫੁਟ ਨੂੰ ਤੇਜ ਹੀ ਕਰੇਗੀ। ❊

ਜੇਠ ੧੯੯੬ ਬਿ. - ਮਈ ੧੯੩੯ ਈ.

## ਸਿਖ ਧਰਮ ਸੰਮੇਲਨ ਬਿੰਕੋਕ

ਸਮੂੰਹ ਖਾਲਸਾ ਪੰਥ ਨੂੰ ਤਨ ਮਨ ਹਰਿਆ ਕਰ ਦੇਣ ਵਾਲੀ ਏਹ ਸੁਹਾਵਨੀ ਖਬਰ ਸੁਣਕੇ ਬਹੁਤ ਹੀ ਪਰਸੰਨਤਾ ਹੋਵੇਗੀ ਕਿ ਮੁਲਖ ਸਿਆਮ ਸ਼ਹਿਰ ਬਿੰਕੋਕ ਨਿਵਾਸੀ ਸ੍ਰੀ ਗੁਰੂ ਨਾਨਕ ਨਾਮ ਲੇਵਾ ਸਿਖ ਸੰਗਤਾਂ ਨੇ ਸ੍ਰੀ ਭੈਨੀ ਸਾਹਿਬ ਵਿਚ ਹੋਈ ਸ੍ਰੀ ਗੁਰੂ ਨਾਨਕ ਸਰਬ ਸੰਪਰਦਾਇ ਕਾਨਫਰੰਸ ਦੇ ਉਦੇਸ਼ ਨੂੰ ਮੁਖ ਰਖਦਿਆਂ ਹੋਇਆਂ ਆਪੋ ਵਿਚ ਦੀ ਜੋ ਮਾਮੂਲੀ ਮਤ ਭੇਦ ਸੀ ਉਸਨੂੰ ਏਕਤਾ ਅਤੇ ਮਿਲਾਪ ਦੇ ਮਜਬੂਤ ਸੰਗਠਨ ਨਾਲ ਖੇਰੂ ਖੇਰੂ ਕਰ ਦਿਤਾ ਹੈ। ❊

ਜੇਠ ੧੯੯੬ ਬਿ. - ਮਈ ੧੯੩੯ ਈ.

## ਅੰਮ੍ਰਿਤਸਰ ਵਿਚ ਸਿਖਾਂ ਨਾਲ ਧਕਾ

੧੨ ਮਈ ਨੂੰ ਗੁਰੂ ਕੇ ਬਾਗ ਵਿਚ ਅੰਮ੍ਰਿਤਸਰ ਦੇ ਸਿਖਾਂ ਦਾ ਭਾਰੀ ਜਲਸਾ ਨਗਰ ਸਭਾ ਅੰਮ੍ਰਿਤਸਰ ਦੇ ਉਸ ਫੈਸਲੇ ਵਿਰੁਧ ਆਵਾਜ ਉਠਾਣ ਲਈ ਹੋਇਆ ਜਿਸ ਵਿਚ ਕਿ ਮੁਲਾਜਮਤਾਂ ਦੀ ਫਿਰਕੂ ਵੰਡ ਵਿਚ ਸਿਖਾਂ ਦੀ ਵੰਡ ੨੦ ਫੀਸਦੀ ਦੀ ਥਾਂ ੧੦ ਫੀਸਦੀ ਕੀਤੀ ਗਈ ਹੈ।

ਮਾ: ਤਾਰਾ ਸਿੰਘ ਜੀ, ਜਥੇਦਾਰ ਮੋਹਨ ਸਿੰਘ ਜੀ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਸ: ਨੌਰੰਗ ਸਿੰਘ ਜੀ ਤਾਂਘੀ, ਗਿਆਨੀ ਸੰਤੋਖ ਸਿੰਘ ਜੀ, ਸ: ਕਰਤਾਰ ਸਿੰਘ ਜੀ ਜਰਨਲਿਸਟ ਆਦਿ ਨੇ ਤਕਰੀਰਾਂ ਕੀਤੀਆਂ।

ਮ: ਤਾਰਾ ਸਿਘ ਜੀ ਪ੍ਰਧਾਨ ਸ਼ਿਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੇ ਫੁਰਮਾਇਆ ਕੇ ਨਗਰ ਸਭਾ ਵਿਚ ਸਿਖਾਂ ਦੇ ਅਧਿਕਾਰਾਂ ਉਤੇ ਛਾਪਾ ਮਾਰਿਆ ਜਾਣਾ ਵੀ ਇਕ ਚਾਲ ਹੈ। ਸਿਖਾਂ ਨੂੰ ਪੰਜਾਬ ਵਿਚ ਕਮਜੋਰ ਕਰਨ ਦੀਆਂ ਕੋਸ਼ਸ਼ਾਂ ਕੀਤੀ ਜਾਂ ਰਹੀਆਂ ਹਨ। ਪਰ ਉਨ੍ਹਾਂ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਵਿਰੋਧੀਆਂ ਦੀਆਂ ਇਹ ਚਾਲਾਂ ਸਿਖਾਂ ਦਾ ਕੁਝ ਵੀ ਨਹੀਂ ਵਿਗਾੜ ਸਕਦੀਆਂ। ❊

ਜੇਠ ੧੯੯੬ ਬਿ. - ਮਈ ੧੯੨੯ ਈ.

# ਸ. ਪਟੇਲ ਦੇ ਜਲੂਸ ਤੇ ਧਾਵਾ

ਭਾਵ ਨਗਰ ਵਿਚ ਰਿਆਸਤੀ ਪ੍ਰਜਾ ਮੰਡਲ ਦੀ ਕਾਨਫ੍ਰੰਸ ਦੇ ਪ੍ਰਧਾਨ ਸਰਦਾਰ ਪਟੇਲ ਦਾ ਜੋ ਜਲੂਸ ਨਿਕਲਿਆ ਉਸਤੇ ਮੁਸਲਮਾਨਾਂ ਦੀ ਹਥਿਆਰ ਬੰਦ ਭੀੜ ਨੇ ਹਮਲਾ ਕਰ ਦਿਤਾ ਜੋ ਰਸਤੇ ਦੀ ਇਕ ਮਸੀਤ ਵਿਚੋਂ ਜਲੂਸ ਦੀ ਸ਼ਕਲ ਵਿਚ ਨਾਹਰੇ ਲਗੌਂਦੀ ਨਿਕਲ ਆਈ ਸੀ। ਇਸ ਹਮਲੇ ਨਾਲ ਇਕ ਹਿੰਦੂ ਮਰ ਗਿਆ ਤੇ ਕੁਝ ਫਟੜ ਹੋਏ। ਜਿਨ੍ਹਾਂ ਨੂੰ ਛੁਰਿਆਂ ਨਾਲ ਘਾਇਲ ਕੀਤਾ ਗਿਆ ਹੈ। ਪ੍ਰਜਾ ਮੰਡਲ ਨੇ ਆਪਣਾ ਜਲੂਸ ਓਸੇ ਵੇਲੇ ਬੰਦ ਕਰ ਦਿਤਾ। ਸਰਦਾਰ ਪਟੇਲ ਨੂੰ ਪੁਲਿਸ ਦੀ ਹਫਾਜਤ ਵਿਚ ਪਹੁੰਚਾਯਾ ਗਿਆ। ਸਰਦਾਰ ਨੇ ਆਪਣੇ ਪ੍ਰਧਾਨਗੀ ਭਾਸ਼ਣ ਵਿਚ ਰਿਆਸਤਾਂ ਦੇ ਰਾਜਿਆਂ ਨੂੰ ਸੁਚੇਤ ਕੀਤਾ ਕਿ ਹੁਣ ਜਨਤਾ ਜਾਗ ਚੁਕੀ ਹੈ ਅਪਣੇ ਹਕ ਲਏ ਬਿਨਾਂ ਨਹੀਂ ਟਲੇਗੀ । ਮੁਨਾਸਬ ਏਹੀ ਏ ਕਿ ਰਾਜੇ ਆਪ ਹੀ ਪ੍ਰਜਾ ਦੇ ਹਕ ਦੇਣ ਨਹੀਂ ਤਾਂ ਓਹਨਾਂ ਨੂੰ ਪਛਤੌਣਾ ਪਵੇਗਾ।

ਜੇਠ ੧੯੯੬ ਬਿ. - ਮਈ ੧੯੨੯ ਈ.

# ਯੂਰਪ ਦੀ ਹਾਲਤ

ਯੂਰਪ ਦੇ ਆਕਾਸ਼ ਉੱਤੇ ... ਬਦਲ ਅਜੇ ਤਕ ਘਿਰੇ ਹੀ ਹੋਏ ਹਨ। ਪੋਲੈਂਡ ਦੀ ਸਰਹਦ ਦੇ ਨਾਲ ਦੋਵਾਂ ਬੰਨਿਆਂ ਦੀਆਂ ਫੌਜਾਂ ਹਰ ਵੇਲੇ ਚੌਕਸ ਰਹਿੰਦੀਆਂ ਹਨ। ਡੈਜ਼ਿਗ ਅਜੇ ਤਕ ਖਤਰੇ ਤੋਂ ਬਾਹਰ ਨਹੀਂ ਹੋਯਾ। ਇੰਗਲੈਂਡ ਤੇ ਰੂਸ ਵਿਚ ਸਮਝੌਤੇ ਦੀ ਚਰਚਾ ਓਸੇ ਤਰਾਂ ਚਲ ਰਹੀ ਹੈ। ਰੂਸ ਨੇ ਜੋ ਤਜਵੀਜਾਂ ਲਿਖੀਆਂ ਸਨ ਓਹਨਾਂ ਦਾ ਉਤਰ ਬਰਤਾਨੀਆਂ ਵਲੋਂ ਦੇ ਦਿਤਾ ਗਿਆ ਹੈ। ਏਹ ਭੀ ਖਬਰ ਹੈ ਕਿ ਰੂਸੀ ਪ੍ਰਤੀਨਿਧ ਦੀ ਉਸ ਨਾਲ ਤਸੱਲੀ ਨਹੀਂ ਹੋਈ।

ਚੀਨ ਦੀ ਕਈ ਜਗਹ ਲੜਾਈ ਭੀ ਓਸੇ ਤਰਾਂ ਗਰਮ ਹੈ। ਚੀਨ ਫੌਜ਼ਾਂ ਨੇ ਕਈ ਜਗਹ ਜਾਪਾਨੀਆਂ ਨੂੰ ਨੁਕਸਾਨ ਪਹੁੰਚਾਯਾ। ਇਸਤੇ ਜਪਾਨੀਆਂ ਨੇ ਭੀ ਚਿੜਕੇ ਚੀਨ ਦੇ ਸ਼ਹਰਾਂ ਉਤੇ ਬੰਬ ਵਰਖਾ ਕੀਤੀ ਤੇ ਇਕ ਸ਼ਹਰ ਦੇ ਹੀ ਦਸ ਹਜਾਰ ਬੰਦੇ ਭੁਨ ਸੁਟੇ। ※

ਜੇਠ ੧੯੮੮ ਬਿ. - ਮਈ ੧੯੩੧ ਈ.

# ਮਹਾਤਮਾ ਦੀ ਨਵੇਂ ਵਾਇਸ ਰਾਏ ਨਾਲ ਮੁਲਾਕਾਤ

ਲਾਰਡ ਵਲਿੰਗਟਨ ਨਾਲ ਗਲਬਾਤ ਕਰਨ ਲਈ ਮਹਾਤਮਾ ਜੀ ਸ਼ਿਮਲੇ ਪੁਜੇ। ਜਿਥੇ ਮ: ਜੀ ਠਹਿਰੇ ਸਨ ਓਥੇ ਵਾਇਸ ਰਾਏ ਦੇ ਅਸਥਾਨ ਤਕ ਤਿੰਨ ਮੀਲ ਰਸਤਾ ਸੀ। ਮ: ਜੀ ਪੈਦਲ ਤੁਰਕੇ ਗਏ। ਰਸਤੇ ਵਿਚ ਸ਼ਰਧਾਲੂ ਦਰਸ਼ਕਾਂ ਦੀ ਕਾਫੀ ਭੀੜ ਭਾੜ ਸੀ। ਲਾਰਡ ਵਲਿੰਗਟਨ ਨਾਲ ਮ: ਜੀ ਦੀ ਸਿਰਫ ੧ ਘੰਟਾ ਗਲ ਵਾਤ ਹੋਈ। ਪਤਾ ਨਹੀ ਕੀ ਹੋਇਆ। ਹੋਮ ਸੈਕਟਰੀ ਮਿ: ਐਮਰਸਨ ਨਾਲ ਵੀ ਗਲ ਬਾਤ ਹੋਈ। ਪੰਡਤ ਮਾਲਵੀਆ ਜੀ ਨੇ ਵੀ ੪੫ ਕੁ ਮਿੰਟ ਵਾਇਸਰਾਇ ਨਾਲ ਗਲਬਾਤ ਕੀਤੀ। ਪ੍ਰਮਾਤਮਾ ਸੁਮਤ ਬਖਸ਼ੇ। ※

ਹਾੜ ੧੯੯੬ ਬਿ. - ਜੂਨ ੧੯੨੯ ਈ.

# ਸੁਭਾਸ਼ ਬਾਬੂ ਪੰਜਾਬ ਵਿਚ

ਸਾਬਕ ਪ੍ਰਧਾਨ ਕਾਂਗ੍ਰਸ ਸ੍ਰੀ ਸੁਭਾਸ਼ ਬੋਸ ਜੀ ੧੯ ਜੂਨ ਨੂੰ ਲਾਹੌਰ ਪਹੁੰਚੇ। ਓਹਨਾਂ ਦਾ ਸ੍ਵਾਗਤ ਬੜਾ ਸ਼ਾਨਦਾਰ ਹੋਯਾ। ਖਲਕਤ ਦੀ ਭੀੜ ਦਾ ਕੋਈ ਅੰਤ ਨਹੀਂ ਸੀ। ਮਾਈਆਂ ਬੀਬੀਆਂ ਭੀ ਹਜ਼ਾਰਾਂ ਦੀ ਗਿਣਤੀ ਵਿਚ ਸਨ । ੧੦੧ ਗੋਲਿਆਂ ਦੀ ਸਲਾਮੀ ਦਿਤੀ ਗਈ। ਸ਼ਹਰ ਵਿਚ ਜੋ ਜਲੂਸ ਨਿਕਲਿਆ ਓਹ ਭੀ ਬੇ ਮਿਸਾਲ ਸੀ। ਕਹਿੰਦੇ ਨੇ ਐਸੇ ਸ਼ਾਨਦਾਰ ਜਲੂਸ ਪਹਿਲੇ ਬਹੁਤ ਘਟ ਦੇਖੇ ਗਏ ਹਨ। ※

ਜੇਠ ੧੯੯੬ ਬਿ. - ਜੂਨ ੧੯੨੯ ਈ.

# ਸ਼ੁਧ ਖਦਰ ਸਬੰਧੀ ਐਲਾਨ

ਸੂਬਿਆਂ ਸੰਤਾਂ ਮਹੰਤਾਂ ਤੇ ਜਥੇਦਾਰਾਂ ਦੇ ਧਿਆਨ ਯੋਗ

ਸਮੂਹ ਨਾਮਧਾਰੀ ਸੰਗਤਾਂ ਨੂੰ ਯਾਦ ਹੋਵੇਗਾ ਕਿ ਨਾਮਧਾਰੀ ਦਰਬਾਰ ਨੇ ਆਪਣੀ ਵੈਸਾਖ ਨੂੰ ਹੋਈ ਅੰਮ੍ਰਿਤਸਰ ਵਾਲੀ ਇਕਤਰਤਾ ਵਿਚ ਸ਼ੁਧ ਖਦਰ ਦੀ ਵਰਤੋਂ ਸਬੰਧੀ ਮਤਾ ਪਾਸ ਕੀਤਾ ਸੀ। ਜਿਸਦਾ ਭਾਵ ਏਹ ਸੀ, ਕਿ ਨਵੇਂ ਸਜੇ ਨਾਮਧਾਰੀਆਂ ਨੂੰ ਸ਼ੁਧ ਖਦਰ ਦੀ ਵਰਤੋਂ ਦੀ ਹਦੈਤ ਕੀਤੀ ਜਾਵੇ, ਅਤੇ ਸਮੇਂ ਦੇ ਪ੍ਰਭਾਵ ਦੇ ਕਾਰਨ ਜੋ ਪੁਰਾਣੇ ਨਾਮਧਾਰੀਆਂ ਵਿਚ ਕਿਤੇ ਕਿਤੇ ਖਦਰ ਧਾਰਨ ਵਲੋਂ ਅਣਗਹਿਲੀ ਜਹੀ ਹੋ ਗਈ ਹੈ, ਉਸਨੂੰ ਦੂਰ ਕੀਤਾ ਜਾਵੇ। ਇਸ ਲਈ ਸਮੂਹ ਸੂਬਿਆਂ ਪ੍ਰਚਾਰਕਾਂ, ਸੰਤਾਂ ਤੇ ਮਹੰਤਾਂ ਦੀ ਸੇਵਾ ਵਿਚ ਬੇਨਤੀ ਹੈ, ਕਿ ਉਹ ਅਪਣੇ ਇਲਾਕਿਆਂ ਤੇ ਜਥਿਆਂ ਵਿਚ ਏਸ ਐਲਾਨ ਤੇ ਪੂਰੀ ਪੂਰੀ ਵਰਤੋਂ ਕਰਾਣ ਦਾ ਜਤਨ ਕਰਨ। ਸ਼ੁਧ ਖਦਰ ਦਾ ਭਾਵ ਚਰਖੇ ਨਾਲ ਕਤੇ ਹੋਏ ਤੇ ਖਡੀ ਨਾਲ ਉਣੇ ਹੋਏ ਸੂਤਰ ਦੇ ਕਪੜੇ ਤੋਂ ਹੈ। ※

ਹਾੜ ੧੯੯੬ ਬਿ. - ਜੂਨ ੧੯੨੯ ਈ.

# ਅਖਰ ਬੋਧ ਸਬੰਧੀ ਸ੍ਰੀ ਸਤਿਗੁਰੂ ਜੀ ਵਲੋਂ ਜਰੂਰੀ ਐਲਾਨ

**ਹਰ ਨਾਮਧਾਰੀ ਮਾਈ, ਬੀਬੀ, ਮਰਦ ਬੁਢੇ ਬਾਲੇ ਨੂੰ ਸ੍ਰੀ ਸਤਿਗੁਰੂ ਜੀ ਨੀ ਵਾਲੇ ਦਾ ਉਹ ਹੁਕਮ ਕਦੀ ਵੀ ਨਹੀਂ ਭੁਲਣਾ ਚਾਹੀਦਾ, ਜਿਸ ਵਿਚ ਆਪ ਨੇ ਗੁਰਮੁਖੀ ਅਖਰ ਪੜ੍ਹਨ ਪੜ੍ਹਾਨ ਦੀ ਤਾਕੀਦ ਕੀਤੀ ਹੈ। ਹਜ਼ੂਰ ਨੇ ਵਿਦਿਆ ਪੜ੍ਹਨ ਦੀ ਏਹ ਤਾਕੀਦ ਇਸ ਕਰਕੇ ਕੀਤੀ ਸੀ ਤਾਂ ਕਿ ਅਵਿਦਿਆ ਦਾ ਹਨੇਰਾ ਹਰ ਨਾਮਧਾਰੀ ਘਰ ਵਿਚੋਂ ਨਿਕਲ ਜਾਵੇ ਤੇ ਹਰ ਨਾਮਧਾਰੀ ਸੰਤ ਜਿਥੇ ਸੰਸਾਰ ਵਾਸੀਆਂ ਨੂੰ ਨਾਮ ਦੀ ਅਮੋਲਕ ਦਾਤ ਦੇ ਕੇ ਸਿਧੇ ਮਾਰਗ ਉਤੇ ਲਾਵੇ, ਓਥੇ ਵਿਦਿਆ ਦਾ ਪਰਕਾਸ਼ ਫੈਲਾਕੇ ਪੂਰਬ ਪਛਮ ਉਤਰ ਦਖਣ ਵਿਚ ਉਜਾਲਾ ਕਰ ਦਏ। ※**

ਹਾੜ ੧੯੯੬ ਬਿ. - ਜੁਲਾਈ ੧੯੨੯ ਈ.

# ਹੈਦਰਾਬਾਦ ਵਿਚ ਸਿਖਾਂ ਤੇ ਸਖਤੀ

ਇਸ ਵੇਲੇ ਹੈਦਰਾਬਾਦ ਦੀ ਹਿੰਦੂ ਪਰਜਾ ਓਹਨਾਂ ਧਾਰਮਿਕ ਪਾਬੰਦੀਆਂ ਵਿਰੁਧ ਸਤਯਾਗ੍ਰਹਿ ਕਰ ਰਹੀ ਹੈ। ਪਾਬੰਦੀਆਂ ਸਿਖਾਂ ਦੀ ਧਾਰਮਿਕ ਰਸਮਾਂ ਉਤੇ ਭੀ ਲਗੀਆਂ ਹੋਈਆਂ ਹਨ। ਪਰ ਸਿਖਾਂ ਨੇ ਖੂਹ ਵਿਚ ਪਿਆ ਵੈਹੜਕਾ ਖੱਸੀ ਕਰਨ ਵਾਲੀ ਨੀਤੀ ਦਾ ਕਦੇ ਆਸਰਾ ਨਹੀ ਲਿਆ। ਓਹ ਤਾ ਸਦਾ ਆਪਣੀਆਂ ਕੁਰਬਾਨੀਆਂ ਤੇ ਸਚਾਈ ਦੇ ਆਸਰੇ ਹੀ ਆਪਣੇ ਹਕਾਂ ਦੀ ਰਖਿਆ ਕਰਿਆ ਕਰਦੇ ਹਨ। ਇਸ ਵਿਚ ਸ਼ਕ ਨਹੀਂ ਕਿ ਹਿੰਦੂਆਂ ਦੀਆਂ ਜਾਇਜ਼ ਧਾਰਮਿਕ ਮੰਗਾਂ ਨਾਲ ਸਿਖਾਂ ਦੀ ਹਮਦਰਦੀ ਹੈ। ਪਰ ਇਸ ਅਵਸਰ ਤੋਂ ਲਾਭ ਉਠਾਕੇ ਓਹ ਆਪਣੀਆਂ ਤਕਲੀਫਾਂ ਦਾ ਜ਼ਿਕਰ ਛੇੜਨਾਂ ਮੁਨਾਸਬ ਨਹੀਂ ਸਮਝਦੇ। ਹਾਲਾਂਕਿ ਏਹਨਾ ਹੀ ਦਿਨਾਂ ਵਿਚ ਕਈ ਬਾਰ ਰਿਆਸਤ ਵਿਚ ਸਿਖਾਂ ਉਤੇ ਹੋ ਰਹੀ ਸਖਤੀ ਦੀਆਂ ਰਪੋਰਟਾਂ ਮਿਲ ਚੁਕੀਆਂ ਹਨ।

ਸਾਵਣ ੧੯੯੬ ਬਿ. - ਜੁਲਾਈ ੧੯੨੯ ਈ.

# ਹਿੰਦੁਸਤਾਨੀਆਂ ਦੀ ਬੇਕਦਰੀ

ਹਿੰਦੁਸਤਾਨ ਦੀ ਗੁਲਾਮੀ ਦਾ ਹੀ ਏਹ ਫਲ ਹੈ ਕਿ ਬਦੇਸ਼ਾਂ ਵਿਚ ਹਰ ਥਾਂ ਹਿੰਦੁਸਤਾਨੀਆਂ ਦੀ ਬੇਕਦਰੀ ਹੁੰਦੀ ਰਹਿੰਦੀ ਹੈ। ਦੇਸ਼ ਭਗਤਾਂ ਲਈ ਏਹ ਬਾਤ ਘਟ ਚਿੰਤਾ ਦੀ ਨਹੀਂ ਕਿ ਅਜ ਬਰਮਾ ਅਰ ਲੰਕਾ ਜੈਸੇ ਗਵਾਂਢੀ ਦੇਸਾਂ ਵਿਚ ਭੀ ਹਿੰਦੁਸਤਾਨੀਆਂ ਨੂੰ ਧਕੇ ਮਿਲ ਰਹੇ ਹਨ। ਏਹੀ ਬੇਕਦਰੀ ਸਾਬਤ ਕਰਦੀ ਹੈ ਕਿ ਅਜੇ ਦੇਸ ਵਾਸੀਆਂ ਨੂੰ ਕੋਈ ਖਾਸ ਅਧਿਕਾਰ ਨਹੀਂ ਮਿਲੇ। ਲੰਕਾ ਵਿਚੋਂ ਹਜਾਰਾਂ ਹਿੰਦੁਸਤਾਨੀਆਂ ਦੇ ਕੇਵਲ ਹਿੰਦੁਸਤਾਨੀ ਹੋਣ ਦੇ ਦੋਸ਼ ਵਿਚ ਕਢੇ ਜਾਣ ਦੀਆਂ ਖਬਰਾਂ ਨੇ ਦੇਸ ਨੂੰ ਅਪਣੀ ਲਾਚਾਰੀ ਰੜਕਾ ਦਿਤੀ ਹੈ। ਪੰ: ਜਵਾਹਰ ਨਾਲ ਜੀ ਨਹਿਰੂ ਏਸੇ ਵਾਸਤੇ ਲੰਕਾ ਗਏ ਹਨ। ਆਪ ਲੰਕਾ ਦੇ ਜੁਮੇਵਾਰ ਅਧਿਕਾਰੀਆਂ ਨਾਲ ਇਸ ਵਿਸ਼ੇ ਤੇ ਵਿਚਾਰ ਕਰਨਗੇ। ਸਤਿਗੁਰੂ ਸਚੇ ਪਾਤਿਸ਼ਾਹ ਪੰਡਿਤ ਜੀ ਨੂੰ ਅਪਣੇ ਮਿਸ਼ਨ ਵਿਚ ਸਫਲ ਕਰਨ ਤੇ ਸਾਡੇ ਦੇਸ ਦੇ ਲੰਕਾ ਨਾਲ ਸਬੰਧ ਪ੍ਰੇਮ ਦੇ ਹੀ ਬਣੇ ਰਹਿਨ।

ਸਾਵਣ ੧੯੯੬ ਬਿ. - ਜੁਲਾਈ ੧੯੨੯ ਈ.

# ਕੌਮੀ ਝੰਡੇ ਤੋਂ ਮਾਫੀ ਮੰਗ ਲਈ

ਸਵਾ ਸਾਲ ਹੋਯਾ ਦੋ ਗੋਰਿਆਂ ਨੇ ਸ਼ਿਮਲਾ ਖੱਦਰ ਭੰਡਾਰ ਉਤੇ ਲਗਾ ਹੋਯਾ ਕੌਮੀ ਝੰਡਾ ਉਤਾਰ ਲਿਆ ਸੀ ਤੇ ਸਾਰੇ ਹਿੰਦੁਸਤਾਨ ਨੇ ਇਸ ਹਰਕਤ ਵਿਰੁਧ ਨਾਰਾਜ਼ਗੀ ਪ੍ਰਗਟ ਕੀਤੀ ਸੀ। ਖੁਸ਼ੀ ਦੀ ਬਾਤ ਹੈ ਕਿ ਜਿਨ੍ਹਾਂ ਦੋ ਗੋਰਿਆਂ ਨੇ ਹਿੰਦੁਸਤਾਨ ਦੇ ਕੌਮੀ ਝੰਡੇ ਦੀ ਏਹ ਹੱਤਕ ਕੀਤੀ ਸੀ ਓਹਨਾਂ ਅਪਣੀ ਭੁਲ ਨੂੰ ਅਨੁਭਵ ਕਰਕੇ ਮਾਫੀ ਨਾਮਾਂ ਪੇਸ਼ ਕੀਤਾ ਹੈ।

ਹਾੜ ੧੯੯੬ ਬਿ. - ਜੁਲਾਈ੧੯੨੯ ਈ.

# ਆਚਾਰਯ ਨਰੇਂਦ੍ਰ ਦੇਵ ਦੀ ਗਿਰਫਤਾਰੀ

ਸੋਸ਼ਲਿਸਟ ਪਾਰਟੀ ਦੇ ਲੀਡਰ ਆਚਾਰਯ ਨਰੇਂਦ੍ਰ ਦੇਵ ਜੀ ਰੋਹਤਕ ਸੋਸ਼ਲਿਸਟ ਕਾਨਫ੍ਰੰਸ ਦੀ ਪ੍ਰਧਾਨੀ ਲਈ ਆ ਰਹੇ ਸਨ। ਦਿਲੀ ਪਹੁੰਚਣ ਤੇ ਓਹਨਾਂ ਨੂੰ ਪੰਜਾਬ ਸਰਕਾਰ ਦਾ ਇਕ ਨੋਟਿਸ ਮਿਲਿਆ ਕਿ ਓਹ ਇਕ ਸਾਲ ਲਈ ਪੰਜਾਬ ਵਿਚ ਨਹੀਂ ਘੁਸ ਸਕਦੇ। ਪਰ ਅਚਾਰਯ ਨਰੇਂਦ੍ਰ ਦੇਵ ਜੀ ਨੇ ਇਸ ਨੋਟਿਸ ਦੀ ਜ਼ਰਾ ਭੀ ਪਰਵਾਹ ਨ ਕੀਤੀ। ਇਥੇ ਰੋਹਤਕ ਪਹੁੰਚੇ ਤੇ ਕਾਨਫ੍ਰੰਸ ਵਿਚ ਸ਼ਾਮਿਲ ਹੋਏ। ਓਹਨਾਂ ਦਾ ਜਲੂਸ ਨਿਕਲ ਰਿਹਾ ਸੀ ਕਿ ਪੰਜਾਬ ਦੀ ਪੁਲਿਸ ਨੇ ਓਹਨਾਂ ਨੂੰ ਗ੍ਰਿਫਤਾਰ ਕਰ ਲਿਆ। ਜਿਸ ਵੇਲੇ ਵਾਪਿਸ ਦਿਲੀ ਲੈ ਜਾ ਕੇ ਫੇਰ ਛਡ ਦਿਤਾ ਤਾਂ ਆਚਾਰਯ ਨਰੇਂਦ੍ਰ ਦੇਵ ਨੇ ਕਿਹਾ ਹੁਣ ਮੇਰੇ ਵਾਪਸ ਜਾਣ ਤਕ ਰੋਹਤਕ ਦੀ ਕਾਨਫ੍ਰੰਸ ਸਮਾਪਤ ਹੋ ਗਈ ਹੋਵੇਗੀ। ਪਰ ਮੈਂ ਏਹ ਦਸ ਦਿੰਦਾ ਹਾਂ ਕਿ ਪੰਜਾਬ ਸਰਕਾਰ ਦਾ ਏਹ ਹੁਕਮ ਮੇਰੇ ਪ੍ਰੋਗਰਾਮ ਉਤੇ ਕੋਈ ਅਸਰ ਨਹੀਂ ਪਾਵੇਗਾ। ਲੋੜ ਪਈ ਤਾਂ ਮੈਂ ਫੇਰ ਪੰਜਾਬ ਆਵਾਂਗਾ।

ਪੋਹ ੧੯੮੬ ਬਿ. - ਅਗਸਤ ੧੯੨੯ ਈ.

## ਲਾਹੌਰ ਕਾਂਗ੍ਰੈਸ ਦਾ ਜਲੂਸ

ਲਾਹੌਰ ੨੫ ਦਸੰਬਰ ਨੂੰ ਹਿੰਦੁਸਤਾਨ ਦੇ ਬੇਤਾਜ ਬਾਦਸ਼ਾਹ ਸ੍ਰੀਮਾਨ ਪੰਡਤ ਜਵਾਹਰ ਲਾਲ ਨੈਹਰੂ ਦੀ ਪੰਜਾਬ ਦੀ ਰਾਜਧਾਨੀ ਵਿਚ ਕਈ ਲੱਖ ਬੰਦਿਆਂ ਨੇ ਅਕੱਠ ਵੇਲੇ ੫੦ ਗੋਲਿਆਂ ਨਾਲ ਸਲਾਮੀ ਲਈ। ਲਾਹੌਰ ਦੇ ਬਜਾਰਾਂ ਗਲੀਆਂ ਦੇ ਕੋਨਿਆਂ ਤੇ ਆਦਮੀ ਹੀ ਆਦਮੀ ਨਜਰ ਆਉਂਦੇ ਸੀ। ਪੰਜਾਬ ਹਾਈਕੋਰਟ ਦੇ ਵਡੇ ਜੱਜ ਨੇ ਭੀ ਪ੍ਰਧਾਨ ਹੋਰਾਂ ਤੇ ਫੂਲਾਂ ਦੀ ਬਰਖਾ ਕੀਤੀ। ਅੱਜ ਲਾਹੌਰ ਵਿਚ ਓਹ ਰੌਣਕ ਦੇਖੀ ਗਈ ਜੋ ਅਗੇ ਕਦੀ ਨਹੀਂ ਦੇਖੀ। ਅਸਟੇਸ਼ਨ ਤੇ ਲੋਕਾਂ ਦਾ ਅਕੱਠ ਸਮੁੰਦਰ ਦੀ ਤਰ੍ਹਾਂ ਠਾਠਾਂ ਮਾਰ ਰਿਹਾ ਸੀ। ਮੋਟਰਾਂ, ਤਾਂਗਿਆ ਤੇ ਘੋੜਿਆਂ ਦੀਆਂ ਕਤਾਰਾ ਹੀ ਕਤਾਰਾਂ ਨਜ਼ਰ ਆ ਰਹੀਆਂ ਸਨ, ਅਤੇ ਆਜ਼ਾਦ ਹਿੰਦੁਸਤਾਨ ਦੇ ਨਾਹਰਿਆਂ ਦੀ ਗੂੰਜ ਹੋ ਰਹੀ ਸੀ। ਸ੍ਰੀਮਾਨ ਪ੍ਰਧਾਨ ਜੀ ਸਫੈਦ ਘੋੜੇ ਤੇ ਸਵਾਰ ਸਨ। ਮਹਾਰਾਜ ਨਿਹਾਲ ਸਿੰਘ ਜੀ, ਸੰਤ ਇੰਦਰ ਸਿੰਘ ਜੀ 'ਚਕਰਵਰਤੀ' ਤੇ ਸੰਤ ਮੰਗਲ ਸਿੰਘ ਜੀ ਮਸਤਾਨੇ ਆਦਿ ਬਹੁਤ ਸਾਰੇ ਨਾਮਧਾਰੀ ਜਥੇ ਘੋੜਿਆਂ ਤੇ ਅਤੇ ਪੈਦਲ ਨਾਲ ਸਨ। ਮਹਾਰਾਜ ਨਿਹਾਲ ਸਿੰਘ ਜੀ ਨੇ ਪ੍ਰਧਾਨ ਜੀ ਦੇ ਗਲ ਵਿਚ ਚਿਟੀ ਮਾਲਾ ਪਾਈ ਜੋ ਪ੍ਰਧਾਨ ਜੀ ਨੇ ਜਲੂਸ ਦੇ ਸਮਾਪਤ ਹੋਣ ਤਕ ਗਲ ਵਿਚ ਰਖੀ। ※

ਭਾਦਰੋਂ ੧੯੮੬ ਬਿ. - ਸਤੰਬਰ ੧੯੨੯ ਈ.

## ਸ੍ਰੀ ਮਹਾਰਾਜ ਗੁਰਦਯਾਲ ਸਿੰਘ ਜੀ ਨਾਮਧਾਰੀ ਪੰਥ ਦੇ ਚਮਕਦੇ ਸਿਤਾਰੇ, ਰਾਜਨੈਤਕ ਤੇ ਧਾਰਮਿਕ ਨੇਤਾ

### ੧੮ ਭਾਦਰੋਂ ਸੋਮਵਾਰ ਨੂੰ ੧ ਵਜ ਕੇ ੩ ਮਿੰਟ ਤੇ ਦਿਨੇ ਪ੍ਰਲੋਕ ਗਮਨ ਕਰ ਗਏ

ਆਪ ਜੀ ਦਾ ਆਦ ਤੋਂ ਅੰਤ ਤਕ ਏਹੀ ਵਿਚਾਰ ਰਿਹਾ, ਪੰਥਕ ਤ੍ਰੱਕੀ ਅਤੇ ਉਸਦੀ ਬੇਹਤ੍ਰੀ ਜਿਥੋਂ ਤਕ ਹੋ ਸਕਿਆ ਆਪ ਜੀ ਨੇ ਤਨ ਮਨ ਧਨ ਅਤੇ ਬਾਣੀ ਦਵਾਰਾ ਪੂਰਨ ਕਰਨ ਵਿਚ ਲਗੇ ਰਹੇ। ਦਿਨ ਰਾਤ ਆਪਨੇ ਅਥਕ ਮੇਹਨਤ ਕੀਤੀ ਅਤੇ ਜੋ ਜੋ ਓਨਾਂ ਨੇ ਪੰਥ ਵਿਚ ਕੰਮ ਕੀਤੇ ਓਹ ਗੁਝ ਛਿਪੇ ਨਹੀਂ ਸਗੋਂ ਸੂਰਜ ਵਾਂਗ ਚਮਕਦੇ ਦਮਕਦੇ ਅਟਲ ਹਨ। ਨਿਰਾ ਨਾਮਧਾਰੀ ਹੀ ਨਹੀਂ ਜਾਣਦੇ ਸਗੋਂ ਸਾਰੇ ਹਿੰਦੁਸਤਾਨ ਵਿਚ ਧਾਂਕ ਪਈ ਹੋਈ ਹੈ ਦੂਜੇ ਲੋਕਾਂ ਨੂੰ ਓਨਾਂ ਤੇ ਬੜਾ ਫਖਰ ਸੀ।

ਆਪ ਜੀ ਦਾ ਆਗਮਨ ਏਸ ਸੰਸਾਰ ਤੇ ਸੰਮਤ ੧੯੫੪ ਬਿਕਰਮੀ ਮਹੀਨਾ ਅਸੂ ਤਿਥਿ ਖਸਟਮੀ ਸੋਮਵਾਰ ਨੂੰ ੪ ਵਜੇ ਅੰਮਰਤ ਵੇਲੇ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਗ੍ਰਹਿ ਵਿਖੇ-ਮਾਤਾ ਜੀਉਣ ਕੌਰ ਜੀ ਦੀ ਕੁਖੋਂ ਹੋਇਆ ਆਪ ਜੀ ਦਾ ਜੋ ਪ੍ਰਣ ਸੀ ਆਪਨੇ ਅਖੀਰ ਤਕ ਨਿਭਾਯਾ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਹੋਏ ਧਰਮ ਦਾ ਪ੍ਰਚਾਰ ਕੀਤਾ। ਆਪ ਹਮੇਸ਼ਾਂ ਗਊ ਗ੍ਰਿਬ ਦੇ ਹਾਮੀ ਰਹੇ ਸਗੋਂ ਅਮਲੀ ਤੌਰ ਤੇ ਕਰਕੇ ਵਿਖਾਇਆ।

ਪਰ ਹਾਏ ਅਫਸੋਸ ਕਿ ਅਜ ੧੮ ਭਾਦਰੋਂ ਸੋਮਵਾਰ ੧੯੮੬ ਬਿਕਰਮੀ ਨੂੰ ੧ ਵਜਕੇ ੩ ਮਿੰਟ ਤੇ ਏਸ ਅਸਾਰ ਸੰਸਾਰ ਤੋਂ ਪ੍ਰਲੋਕ ਗਮਨ ਕਰ ਗਏ। ਓਹ ਤਾਂ ਭਾਵੇਂ ਅਮਰ ਸੁਖ ਵਿਚ ਜਾ ਬਿਰਾਜੇ ਪਰ ਪੰਥ ਲਈ ਤਾਂ ਸਮਯਾ ਦੀ ਕਾਲੀ ਬੋਲੀ ਮਹਾਂ ਬਿਕਰਾਲ ਰਾਤ ਵਾਂਗੂ ਸਨਾਟਾ ਛਾ ਗਿਆ-ਆਪ ਜੈਸਾ ਕਲਮ ਦਾ ਧਨੀ ਅਤੇ ਦੀਨਾਂ ਦਾ ਸਹਾਈ ਕਿਥੋਂ ਮਿਲੂ। ※

ਅਸੂ ੧੯੮੬ ਬਿ. - ਸਤੰਬਰ ੧੯੨੯ ਈ.

ਸ੍ਰੀ ੧੦੮ ਹਜੂਰ ਅਟਲ ਪ੍ਰਤਾਪੀ
ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ
ਵਲੋਂ

## ਐਲਾਨ

ਸ੍ਰੀ ਮਹਾਰਾਜ ਗੁਰਦਿਯਾਲ ਸਿੰਘ ਜੀ ਦੇ ਅਕਾਲ ਚਲਾਣੇ ਦੇ ਭਾਣੇ ਨੂੰ ਮੁਖ ਰਖਦਿਆਂ ਹੋਯਾ ਸ੍ਰੀ ੧੦੮ ਹਜੂਰ ਅਟਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਰਪਾ ਕਰਕੇ ਸਮੂਹ ਨਾਮਧਾਰੀ ਪੰਥ ਦੇ ਉਹਨਾਂ ਸਜਨਾਂ ਨੂੰ, ਜੇਹੜੇ ਕਿ ਕਿਸੇ ਪੰਥਕ ਅਸੂਲ ਦੇ ਭੰਗ ਕਰਨ ਕਰਕੇ ਤਨਖਾਹੀਏ ਕਰਾਰ ਦਿਤੇ ਗਏ ਸਨ, ਬਖਸ਼ਵੰਦੀ ਦੀ ਕ੍ਰਿਪਾ ਬਿਨਾਂ ਕਿਸੇ ਡੰਨ ਦੇ ਕੀਤੀ ਏ ਬਸ਼ਰਤੇ ਕਿ ਓਹ ਦੀਵਾਨ ਵਿਚ ਸਤਿਗੁਰਾਂ ਦੇ ਹਜੂਰ ਹਾਜਰ ਹੋ ਕੇ ਮਾਫੀ ਮੰਗ ਲੈਨ। ਇਹ ਵੀ ਯਾਦ ਰਹੇ ਕਿ ਏਨਾਂ ਵਿਚ ਓਨਾਂ ਦੀ ਗਿਣਤੀ ਨਹੀਂ ਹੋ ਸਕਦੀ ਜਿਨਾਂ ਨੇ ਸਮੁਚੇ ਪੰਥ ਦੀ ਬਜਾਏ ਕਿਸੇ ਇਕ ਆਦਮੀ ਦਾ ਗੁਨਾਹ ਕੀਤਾ ਹੈ। ਓਹ ਓਨਾਂ ਤੋਂ ਹੀ ਬਖਸ਼ਾ ਸਕਦੇ ਹਨ ਜਿਨਾਂ ਦਾ ਓਨਾਂ ਨੇ ਕਸੂਰ ਕੀਤਾ ਹੋਵੇ। *-ਸੰਤ ਮੰਗਲ ਸਿੰਘ ਮਸਤਾਨਾ*

ਅਸੂ ੧੯੭੮ ਬਿ. - ਸਤੰਬਰ ੧੯੨੯ ਈ.

## ਨਾਮਧਾਰੀਓ ਸਿਖ ਲੀਗ ਤੇ ਪੁਜੋ

ਨਾਮਧਾਰੀ ਖਾਲਸਾ ਜੀ ! ਸਿਖ ਲੀਗ ਸਿਖਾਂ ਦੀ ਇਕ ਰਾਜਸੀ ਸਭਾ ਹੈ ਇਹ ਕਿਸੇ ਇਕ ਮਜ਼ਹਬ, ਪੰਥ ਜਾਂ ਫਿਰਕੇ ਦੀ ਨਹੀਂ ਇਹ ਸਾਰਿਆਂ ਦੀ ਸਾਂਝੀ ਹੈ ਇਸ ਲਈ ਹਰ ਸਿਖ ਦਾ ਭਾਵੇਂ ਉਹ ਨਾਮਧਾਰੀ ਹੋਵੇ, ਭਾਵੇਂ ਸਿੰਘ ਸਭੀਆ, ਨਿਰਮਲਾ ਯਾ ਨਿਹੰਗ ਹੋਵੇ ਉਸਦਾ ਫਰਜ਼ ਹੈ ਕਿ ਸਿਖ ਲੀਗ ਨੂੰ ਸਮੂਹ ਸਿਖ ਕੌਮ ਦੀ ਰਾਜਨੀਤਕ ਸਭਾ ਸਮਝਦਾ ਹੋਇਆ ਇਸਦੇ ਦਰਸ਼ਨ ਕਰੇ ਅਤੇ ਮੁਲਕ ਦੀ ਸੇਵਾ ਵਿਚ ਤੱਤਪਰ ਹੋਵੇ।

ਐਤਕੀਂ ਸਿਖ ਲੀਗ ਦਾ ਤੀਸਰਾ ਸਾਲਾਨਾ ਇਜਲਾਸ ਲਾਇਲਪੁਰ ਵਿਚ ਹੋਣਾ ਹੈ ਜਿਸਦੀਆਂ ਦੇਸੀ ਤ੍ਰੀਕਾਂ ੨੩, ੨੪ ਅਤੇ ੨੫ ਅਸੂ ਹਨ। ਅਸੀ ਸਮੂਹ ਸਿਖਾਂ ਅਤੇ ਖਾਸ ਕਰਕੇ ਨਾਮਧਾਰੀਆਂ ਦੀ ਸੇਵਾ ਵਿਚ ਬੇਨਤੀ ਕਰਦੇ ਹਾਂ ਕਿ ਐਤਕੀ ਅਪਣੀ ਇਸ ਰਾਜਸੀ ਸਭਾ ਵਿਚ ਹਜਾਰਾਂ ਦੀ ਗਿਣਤੀ ਵਿਚ ਪੁਜੋ ਅਤੇ ਸ੍ਵੈਰਾਜ ਦੇ ਮੈਦਾਨ ਵਿਚ ਸ਼ੇਰ ਵਾਂਗ ਗਜੋ। ਏਸ ਲਈ, ਕਿ ਤੁਹਾਡੀ ਭਬਕਾਰ ਸੁਣਦਿਆਂ ਸਾਰ ਹੀ ਗਿੱਦੜ ਛਿੱਦੜ ਲੰਡੀ ਬੁਚੀ ਛੂਰ ਹੋ ਜਾਏ। ਜੇ ਤੁਸੀ ਚੁਪ ਕਰਕੇ ਘਰੀਂ ਬਹਿ ਰਹੇ ਅਤੇ ਮੈਦਾਨ ਵਿਚ ਨਾਂ ਪੁਜੇ ਤਾਂ "ਰਿੰਡ ਹੀ ਪ੍ਰਧਾਨ "ਵਾਲੀ ਗਲ ਹੋ ਜਾਵੇਗੀ। ਏਸ ਲਈ ਜੇ ਤੁਸਾਂ ਦੇਸ ਨੂੰ ਸੁਤੰਤ੍ਰ ਕਰਨਾ ਹੈ ਜੇ ਤੁਸਾਂ ਭਾਰਤ ਮਾਤਾ ਦੀ ਪਤ ਰਖਣੀ ਹੈ ਤਾਂ ਅਜ ਤੋਂ ਹੀ ਪੁਜਣ ਦੀਆਂ ਤਯਾਰੀਆਂ ਕਰ ਦੇਵੋ। ਫੀਸ ਪਹਿਲਾ ਦਰਜਾ ਦਸ ਰੁਪੈ ਅਤੇ ਦੂਜਾ ਦਰਜਾ ੩) ਤਿੰਨ ਰੁਪੈ ਪੁਰਸ਼ਾਂ ਲਈ ਅਤੇ ਇਸਤ੍ਰੀਆਂ ਲਈ ਪਹਿਲਾ ਦਰਜਾ ਪੰਜ ਰੁਪੈ ਅਰ ਦੂਜਾ ਦਰਜਾ ਦੋ ਰੁਪੈ। ਟਿਕਟ ਹਰ ਵਕਤ ਮਿਲ ਸਕਦੀਆਂ ਹਨ।

ਨੋਟ(੧)ਖਦਰ ਦੇ ਕਪੜੇ ਪਾਕੇ ਔਣਾ (੨) ਨਾਮਧਾਰੀਆਂ ਲਈ ਵਖਰਾ ਦਰਵਾਜਾ ਹੋਵੇਗਾ ਜਿਸਦਾ ਨਾਉਂ ਸ਼ਾਇਦ 'ਨਾਮਧਾਰੀ ਗੇਟ' ਹੋਵੇਗਾ (੩) ਤੁਹਾਡੇ ਲਈ ਪੱਗ ਦੀ ਕੋਈ ਸ਼ਰਤ ਨਹੀਂ ਹੈ।*

ਮਘਰ ੧੯੮੬ ਬਿ. - ਦਸੰਬਰ ੧੯੨੯ ਈ.

## ਸਰਦਾਰ ਖੜਕ ਸਿੰਘ ਜੀ ਦਾ ਹਉਮੈਂ ਭਰਯਾ ਬਿਆਨ

*ਅਕਾਲੀ ਅਖਬਾਰਾਂ ਵਿਚ ਕਈ ਦਿਨਾਂ ਤੋਂ ਕਾਂਗ੍ਰੈਸ ਬਾਈਕਾਟ ਦੀਆਂ ਖਬਰਾਂ ਪ੍ਰਕਾਸ਼ਤ ਹੋ ਰਹੀਆਂ ਹਨ। ਇਕ ਪਾਸੇ ਅਕਾਲੀ ਅਖਬਾਰਾਂ ਦੇ ਸੰਚਾਲਿਕ ਅਤੇ ਸੰਪਾਦਕ ਮਾਸਟਰ ਤਾਰਾ ਸਿੰਘ ਜੀ ਹਨ ਜੋ ਕਿ ਕਾਂਗ੍ਰੈਸ ਬਾਈਕਾਟ ਦੇ ਖਿਲਾਫ ਅਤੇ ਕਾਂਗ੍ਰੈਸ ਵਿਚ ਜਾਣ ਦੇ ਜਬਰਦਸਤ ਸਮਰਥਕ ਹਨ। ਦੂਜੇ ਪਾਸੇ ਖੜਕ ਸਿੰਘ ਜੀ ਹਨ ਜੋ ਕਾਂਗ੍ਰੈਸ ਬਾਈਕਾਟ ਦੇ ਕਟਰ ਹਾਮੀ ਹੀ ਨਹੀ ਅਤੇ ਨਾਲ ਹੀ ਆਪ ਨੂੰ ਪੰਥ ਦਾ ਵਾਹਦ ਮਾਲਿਕ ਵੀ ਸਮਜੀ ਬੈਠੇ ਹਨ। ਅਖਬਾਰਾਂ ਵਿਚ ਖਬਰਾਂ ਛਪੀਆਂ ਸਨ ਕਿ ਸ੍ਰੀ ਨਨਕਾਣਾ ਸਾਹਿਬ ਵਿਖੇ ਸ੍ਰੀ ਮਾਸਟਰ ਜੀ ਦੀ ਪਾਰਟੀ ਨੇ ਗੁਰਮਤਾ ਪਾਸ ਕਰਵਾਯਾ ਹੈ ਕਿ ਸਿਖ ਬੜੀ ਭਾਰੀ ਗਿਣਤੀ ਵਿਚ ਕਾਂਗਰੈਸ ਵਿਚ ਸ਼ਾਮਲ ਹੋਣ"।....................*

**--ਚਕਰਵਰਤੀ**

ਪੋਹ ੧੯੮੬ ਬਿ. - ਦਸੰਬਰ ੧੯੨੯ ਈ.

## ਕਾਂਗਰਸ ਤੇ ਔਨ ਵਾਲੇ ਨਾਮਧਾਰੀ ਸਿਖਾਂ ਲਈ ਜਰੂਰੀ ਹਦੈਤਾਂ

(੧) ੨੫ ਦਸੰਬਰ (੧੦ ਪੋਹ) ਬੁਧਵਾਰ ਨੂੰ ਕਾਂਗ੍ਰਸ ਦਾ ਜਲੂਸ ਨਿਕਲਨਾ ਹੈ, ਇਸ ਲਈ ੨੪ ਦਸੰਬਰ (੯ ਪੋਹ) ਮੰਗਲਵਾਰ ਨੂੰ ਜਰੂਰ ਹੀ ਪੌਂਚ ਜਾਨਾ ਚਾਹੀਦਾ ਹੈ।

(੨) ਭਾਵੇਂ ਨਾਮਧਾਰੀ ਸਿਖ ਅਗੇ ਹੀ ਖੱਦਰ ਦੇ ਸਫੈਦ ਬਸਤ੍ਰ ਪੈਹਨਦੇ ਹਨ ਪਰ ਜਲੂਸ ਵਿਚ ਸ਼ਾਮਲ ਹੋਨ ਵਾਸਤੇ ਅਤੇ ਦੀਵਾਨ ਵਿਚ ਦਰਸ਼ਨ ਦੇਨ ਵਾਸਤੇ ਤਾਂ ਜਰੂਰ ਹੀ ਇਕ ਸਫੈਦ ਪੁਸ਼ਾਕਾ (ਮਾਲਾ ਸਮੇਤ) ਫਾਲਤੂ ਨਾਲ ਲਿਔਨਾ ਚਾਹੀਦਾ ਹੈ।

(੩) ੨੬, ੨੭ ਅਤੇ ੨੮ ਦਸੰਬਰ (੧੨, ੧੩, ੧੪ ਪੋਹ) ਨੂੰ ਕਾਂਗ੍ਰੈਸ ਦੀਆਂ ਐਤ੍ਰੰਗ ਕਮੇਟੀਆਂ ਹੋਨਗੀਆਂ ਅਤੇ ੨੯, ੩੦, ਤੇ ੩੧ ਦਸੰਬਰ ਅਤੇ ਪੈਹਲੀ ਜਨਵਰੀ (੧੫, ੧੬ ਅਤੇ ੧੭ ਪੋਹ) ਨੂੰ ਕਾਂਗ੍ਰੈਸ ਦਾ ਜਲਸਾ ਹੋਵੇਗਾ।

(੪) ਨਾਮਧਾਰੀ ਕੈਂਪ ਲਾਜਪਤ ਰਾਏ ਨਗਰ ਵਿਚ ਰਾਵੀ ਦੇ ਕਿਨਾਰੇ ਲਗ ਗਿਆ ਹੈ। ਰਹੈਸ਼ ਵਾਸਤੇ ਤੰਬੂਆਂ ਦਾ ਇੰਤਜਾਮ ਕੀਤਾ ਗਿਆ ਹੈ। ਅਸ਼ਨਾਨ ਲੰਗਰ ਅਤੇ ਦੀਵਾਨ ਦਾ ਇੰਤਜ਼ਾਮ ਇਕੋ ਹੀ ਜਗਾ ਤੇ ਕੀਤਾ ਗਿਆ ਹੈ।

(੫) ਦੀਵਾਨ ਰੋਜ਼ ਬਾਕਾਇਦਾ ਦੋਨੋਂ ਵਕਤ ਲਗੇਗਾ।

(੬) ਜੋ ਨਾਮਧਾਰੀ ਸਿਖ ਆਵੇ, ਸਿਧਾ ਰਾਵੀ ਦੇ ਕਿਨਾਰੇ ਲਾਜਪਤ ਰਾਏ ਨਗਰ ਵਿਚ ਅਪਨੇ ਨਾਮਧਾਰੀ ਕੈਂਪ ਵਿਚ ਹੀ ਆਵੇ, ਸ਼ੈਹਰ ਵਿਚ ਬਿਲਕੁਲ ਨਾ ਉਤਰੇ।

(੭) ਸਰਦੀ ਦਾ ਮੌਸਮ ਹੈ। ਦਰਯਾ ਦੇ ਕੰਢੇ ਤੇ ਕੈਂਪ ਹੈ। ਬਿਸਤ੍ਰੇ ਚੰਗੇ ਗਰਮ ਲਿਔਣੇ ਚਾਹੀਦੇ ਹਨ ਤਾਂ ਕਿ ਸਰਦੀ ਦੀ ਤਕਲੀਫ ਨਾ ਹੋਵੇ।

***-ਨਾਮਧਾਰੀ ਸੰਗਤ ਦੇ ਅਭਿਲਾਖੀ***
***(ਮਹਾਰਾਜ) ਨਿਹਾਲ ਸਿੰਘ ਲਾਹੌਰ***




ਫਗਣ ੧੯੯੨ ਬਿ. - ਮਾਰਚ ੧੯੩੬ ਈ.

# ਸੰਤ ਖਾਲਸਾ ਵੀ ਜ਼ਬਤ

*ਅਜੇ 'ਸਤਿਜੁਗ' ਦੇ ਬਸੰਤ ਅੰਕ (੧੯੯੨ ਬਿਕਮੀ-੧੯੩੬ ਈਸਵੀ) ਦੀ ਜ਼ਬਤੀ ਦਾ ਮਾਮਲਾ ਖਤਮ ਨਹੀਂ ਸੀ ਹੋਇਆ ਕਿ ਸਰਕਾਰ ਪੰਜਾਬ ਨੇ 'ਸੰਤ ਖਾਲਸਾ' ਨਾਮੀ ਅਤਿ ਸਾਧਾਰਣ ਅਤੇ ਸਾਦਾ ਜਿਹਾ ਟ੍ਰੈਕਟ-ਵੀ ਜ਼ਬਤ ਕਰ ਲਿਆ ਹੈ। ਇਸ ਸਾਧਾਰਣ ਜਹੇ ਟ੍ਰੈਕਟ ਵਿਚ ਨਾਮਧਾਰੀ ਇਤਿਹਾਸ ਨਾਲ ਸੰਬੰਧ ਰਖਣ ਵਾਲੀਆਂ ਘਟਨਾਵਾਂ ਸਰਲ ਜਹੇ ਪੰਜਾਬੀ ਬੈਂਤਾਂ ਵਿਚ ਦਰਜ ਹਨ ਅਤੇ ਸਾਨੂੰ ਕਦੇ ਖਿਆਲ ਵੀ ਨਹੀ ਸੀ ਹੋ ਸਕਦਾ ਕਿ ਸਰਕਾਰ ਇਸ ਟ੍ਰੈਕਟ ਨੂੰ ਜ਼ਬਤ ਕਰ ਲਵੇਗੀ। ਜੇ ਸਰਕਾਰ ਇਹੋ ਜਿਹੇ ਟ੍ਰੈਕਟਾਂ ਨੂੰ ਵੀ ਜ਼ਬਤ ਕਰਨ ਲਗ ਪਈ ਤਾਂ ਇਸਦੇ ਸਾਫ ਅਰਥ ਇਹ ਹੋਣਗੇ ਕਿ ਅਸੀਂ ਨਾਮਧਾਰੀ ਇਤਿਹਾਸ ਨਾਲ ਸੰਬੰਧ ਰਖਣ ਵਾਲੀ ਕਿਸੇ ਘਟਨਾ ਨੂੰ ਵੀ ਪ੍ਰਕਾਸ਼ਤ ਨਹੀ ਕਰ ਸਕਿਆ ਕਰਾਂਗੇ। ਸਰਕਾਰ ਦਾ ਇਹ ਸਖਤ ਧਕਾ ਹੈ ਤੇ ਇਕ ਤਰਾਂ ਨਾਲ ਉਸਦਾ ਇਹ ਕਦਮ ਸਾਡੇ ਧਰਮ ਵਿਚ ਦਖਲ ਦੇਣ ਵਾਲੀ ਗਲ ਹੈ। ਸਾਨੂੰ ਸਮਝ ਨਹੀਂ ਆਉਂਦੀ ਕਿ ਜਿਹੜੇ ਸਮਾਚਾਰਾਂ ਨੂੰ ਅੰਗ੍ਰੇਜ਼ ਇਤਿਹਾਸਕਾਰਾਂ ਅਤੇ ਐਨੀ ਗਵਾਹਾਂ ਨੇ ਅੰਕਿਤ ਕੀਤਾ ਹੈ, ਉਹਨਾਂ ਨੂੰ ਪੰਜਾਬੀ ਰੂਪ ਵਿਚ ਪੇਸ਼ ਕੀਤਿਆਂ ਸਰਕਾਰ ਦੇ ਵਿਰੁਧ ਨਫਰਤ ਕਿਵੇਂ ਫੈਲ ਸਕਦੀ ਹੈ। ਮਾਲੇਰਕੋਟਲੇ ਦੀ ਘਟਨਾ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਦੇਸ ਗਵਨ ਤੇ ਭੈਣੀ ਸਾਹਿਬ ਪੁਲਿਸ ਦੀਆਂ ਵਧੀਕੀਆਂ ਆਦਿ ਸਮਾਚਾਰ ਕਈਆਂ ਸਜਣਾਂ ਦੇ ਅਖੀ ਦੇਖੇ ਤੇ ਹੱਡੀ ਵਾਪਰੇ ਸਮਾਚਾਰ ਹਨ। ਸਰਕਾਰ ਸਮਝਦੀ ਹੈ ਕਿ ਜੇ ਉਹ ਇਨਾਂ ਸਮਾਚਾਰਾਂ ਨੂੰ ਪ੍ਰਕਾਸ਼ਤ ਨਾ ਹੋਣ ਦੇਵੇਗੀ ਤਾਂ ਨਾਮਧਾਰੀ ਪੰਥ ਵਿਚ ਉਸਦੇ ਵਿਰੁਧ ਕੋਈ ਅਵਾਜ਼ ਨਹੀਂ ਉਠ ਸਕੇਗੀ। ਸਰਕਾਰ ਨੂੰ ਸਿਆਣਪ ਅਤੇ ਨਿਆਇ ਤੋਂ ਕੰਮ ਲੈਣਾ ਚਾਹੀਦਾ ਹੈ ਅਤੇ ਧਕੇ ਤੋਂ ਕੰਮ ਲੈ ਕੇ ਸਾਡੇ ਇਤਿਹਾਸਕ ਵਾਕਯਾਤ ਨਾਲ ਸੰਬੰਧ ਰਖਣ ਵਾਲੀਆਂ ਪੁਸਤਕਾਂ, ਅਖਬਾਰਾਂ ਤੇ ਟ੍ਰੈਕਟਾਂ ਨੂੰ ਜ਼ਬਤ ਕਰਨੋਂ ਸੰਕੋਚ ਕਰਨਾ ਚਾਹੀਦਾ ਹੈ।*

*ਪਾਠਕਾਂ ਪ੍ਰਤੀ ਪ੍ਰਗਟ ਹੋਵੇ ਕਿ ਸੰਤ ਖਾਲਸਾ ਦੇ ਸੰਬੰਧੀ ੧੧ ਫਗਣ ਨੂੰ ਸਤਿਜੁਗ ਦੇ ਪ੍ਰੈਸ ਤੇ ਪੁਲਿਸ ਨੇ ਛਾਪਾ ਵੀ ਮਾਰਿਆ ਹੈ ਤੇ ਜਿਨੀਆਂ ਕਾਪੀਆਂ ਪ੍ਰੈਸ ਵਿਚ ਪਈਆਂ ਸਨ, ਉਹ ਜ਼ਬਤ ਕਰਕੇ ਲੈ ਗਈ ਹੈ। ਭਾਈ ਹਰਨਾਮ ਸਿੰਘ ਜੀ ਨੂੰ, ਜਿਸਦੇ ਪਾਸੋਂ ਸੰਤ ਖਾਲਸਾ ਦੀਆਂ ਕੁਝ ਕਾਪੀਆਂ ਨਿਕਲੀਆਂ ਸਨ, ਪੁਲਿਸ ਨੇ ਗ੍ਰਿਫਤਾਰ ਕਰਕੇ ਪੰਜ ਚਾਰ ਦਿਨ ਅਪਨੀ ਹਿਰਾਸਤ ਵਿਚ ਰਖਿਆ ਹੈ।* ※

ਵੈਸਾਖ ੧੯੯੬ ਬਿ. - ਅਪ੍ਰੈਲ ੧੯੩੧ ਈ.

# *ਮੰਗੀ ਰੋਟੀ ਮਿਲੀ ਕੈਦ*

*ਲਾਹੌਰ ਕਿਸਾਨ ਮੋਰਚਾ ਦਿਨੋ ਦਿਨ ਚੜ੍ਹਦੀਆਂ ਕਲਾਂ ਵਿਚ ਚਲ ਰਿਹਾ ਹੈ। ਛੇ ਅਪਰੈਲ ਨੂੰ ਜਿਸ ਸਤਯਾਗ੍ਰਹੀ ਕਿਸਾਨ ਜਥੇ ਦਾ ਮੁਕਦਮਾ ਅਦਾਲਤ ਵਿਚ ਪੇਸ਼ ਹੋਯਾ, ਉਸਦੇ ਇਕ ਮਿੰਬਰ ਸਰਦਾਰ ਦੇਵਾ ਸਿੰਘ ਜੀ ਨੇ ਆਪਣੇ ਬਿਆਨ ਵਿਚ ਕਿਹਾ- ਅਸੰਬਲੀ ਚੁਣਾਉ ਵੇਲੇ ਇਕ ਸਰ ਸਿਕੰਦਰ ਨਾਮੀ ਬਾਬੂ ਜ਼ਿਮੀਦਾਰਾਂ ਪਾਸ ਆ ਕੇ ਕਿਹਾ ਕਰਦਾ ਸੀ ਕਿ ਮੈਂ ਭੀ ਤੁਹਾਡਾ ਜ਼ਿਮੀਦਾਰ ਭਰਾ ਹਾਂ, ਤੁਸੀ ਮੈਨੂੰ ਵੋਟ ਪਾ ਕੇ ਸਫਲ ਕਰੋ ਮੈਂ ਪੰਜਾਬ ਵਿਚ ਕਿਸਾਨਾਂ ਦਾ ਰਾਜ ਬਣਾ ਦਿਆਂਗਾ। ਅਸਾਂ ਸੁਣਿਆ, ਓਹ ਪੰਜਾਬ ਦਾ ਵਡਾ ਵਜ਼ੀਰ ਬਣਿਆ ਹੋਯਾ ਹੈ। ਰਾਜ ਮਿਲਣਾ ਤਾਂ ਸਾਡੇ ਭਾਗਾਂ ਵਿਚ ਕਿਥੇ, ਉਲਟਾ ਸਾਡਾ ਮਾਮਲਾ ਵਧਾ ਦਿਤਾ ਗਿਆ ਹੈ।* ※

੩ ਵਿਸਾਖ ੧੯੮੮ ਬਿ.-੧੯੩੧ ਈ.

# ਸ੍ਰ: ਭਗਤ ਸਿੰਘ ਦਾ ਸਰਕਾਰੀ ਮ੍ਰਿਤਕ ਸਸਕਾਰ ਪੜਤਾਲੀਆਂ ਕਮੇਟੀ ਦੇ ਮਤੇ

**ਲਾਹੌਰ ੬ ਅਪਰੈਲ**-ਸ੍ਰਦਾਰ ਭਗਤ ਸਿੰਘ ਅਰ ਆਪ ਦੇ ਸਾਥੀਆਂ ਦਾ ਮ੍ਰਿਤਕ ਸਸਕਾਰ ਜੋ ਸਰਕਾਰੀ ਤੌਰ ਪਰ ਕੀਤਾ ਗਿਆ ਹੈ ਉਸਦੀ ਪੜਤਾਲ ਲਈ ਜੋ ਕਮੇਟੀ ਨੀਯਤ ਹੋਈ ਹੈ ਉਸਨੇ ਆਪਣੀ ਪੜਤਾਲ ਅਰੰਭ ਕਰ ਦਿਤੀ ਹੈ। ਅਜ ਦੇ ਸਮਾਗਮ ਵਿਚ ਹੇਠ ਲਿਖੇ ਭਾਵ ਦੇ ਮਤੇ ਪਾਸ ਹੋਏ।

੧. ਜਿਸ ਥਾਂ ਪਰ ਸ੍ਰ: ਭਗਤ ਸਿੰਘ ਅਰ ਆਪ ਦੇ ਸਾਥੀਆਂ ਦਾ ਸਸਕਾਰ ਕੀਤਾ ਗਿਆ ਦਸਿਆ ਜਾਂਦਾ ਹੈ ਉਹ ਥਾਂ ਛੇਤੀ ਦੇਖੀ ਜਾਵੇ।

੨. ਹੇਠ ਲਿਖੇ ਭਾਵ ਦੀ ਇਤਲਾਹ ਪਬਲਿਕ ਨੂੰ ਦਿਤੀ ਜਾਵੇ।

ਐਤਵਾਰ ਤੋਂ ਸਰਦਾਰ ਭਗਤ ਸਿੰਘ ਹੋਰਾਂ ਦੇ ਸਰਕਾਰੀ ਤੌਰ ਪਰ ਮ੍ਰਿਤਕ ਸਸਕਾਰ ਕੀਤੇ ਜਾਣ ਦੀ ਕਾਰਵਾਈ ਦੀ ਪੜਤਾਲ ਖੁਲੇ ਤੌਰ ਪਰ ਅਰੰਭ ਹੋ ਜਾਏਗੀ। ਇਹ ਪੜਤਾਲ ੧੧ ਵਜੇ ਲਾਜਪਤ ਰਾਇ ਹਾਲ ਵਿਚ ਆਰੰਭ ਹੋਵੇਗੀ। ਹੋਰ ਸਰਕਾਰੀ ਯਾਂ ਬੇ ਸਰਕਾਰੀ ਆਦਮੀ, ਜਿਨ੍ਹਾਂ ਨੂੰ ਕੁਝ ਪਤਾ ਹੈ, ਯਾ ਜੇਹੜੇ ਗਵਾਹੀ ਦੇਣਾ ਚਾਹੁੰਦੇ ਹਨ ਉਹ ਕਮੇਟੀ ਨੂੰ ਆਪਣੇ ਨਾਉਂ ਭੇਜ ਦੇਣ। ਇਸ ਮਤੇ ਦੀ ਨਕਲ ਸ਼ਹੀਦਾਂ ਦੇ ਰਿਸ਼ਤੇਦਾਰਾਂ ਨੂੰ ਵੀ ਘਲੀ ਜਾਵੇ। ※

ਵਸਾਖ ੧੯੮੮ ਬਿ. - ਅਪ੍ਰੈਲ ੧੯੩੧ ਈ.

# ਜਲ੍ਹਿਆਂ ਵਾਲੇ ਬਾਗ ਦੀ ਧੂੜ ਘਰਾਂ ਨੂੰ ਲਿਜਾਈ ਜਾ ਰਹੀ ਹੈ

**ਅੰਮ੍ਰਿਤਸਰ ੬ ਅਪਰੈਲ**- ਜਲ੍ਹਿਆਂ ਵਾਲਾ ਬਾਗ ਇਕ ਵਾਰ ਫਿਰ ਤੀਰਥ ਬਣ ਗਿਆ ਹੈ। ਕਰਾਚੀ ਤੋਂ ਜਿਹੜੇ ਡੈਲੀਗੇਟ ਅਰ ਦਰਸ਼ਕ ਮੁੜ ਰਹੇ ਹਨ ਉਹ ਹਰ ਰੋਜ ਜਲਿਆਂ ਵਾਲੇ ਬਾਗ ਦੇ ਦਰਸ਼ਨ ਲਈ ਔਂਦੇ ਹਨ। ਕਈ ਉਹਨਾਂ ਵਿਚੋਂ ਬਾਗ ਦੀ ਪਵਿਤ੍ਰ ਧੂੜ ਘਰਾਂ ਨੂੰ ਲੈ ਜਾਂਦੇ ਹਨ। ਯਾਤਰੂਆਂ ਵਿਚ ਇਸਤਰੀਆਂ ਵੀ ਸ਼ਾਮਲ ਹਨ। ※

ਹਾੜ ੧੯੯੪ ਬਿ. - ਜੂਨ ੧੯੩੭ ਈ.

## ਐਕਟ ਇੰਤਕਾਲ ਅਰਾਜ਼ੀ ਵਿਚ ਸੁਧਾਰ

ਡਾਕਟਰ ਗੋਕਲ ਚੰਦ ਨਾਰੰਗ ਨੇ ਇਕ ਬੜੇ ਮਾਰਕੇ ਦਾ ਬਿਲ ਪੇਸ਼ ਕਰਦਾ ਨੋਟਿਸ ਦਿਤਾ ਹੈ ਜਿਸਦਾ ਭਾਵ ਐਕਟ ਇੰਤਕਾਲ ਅਰਾਜ਼ੀ ਵਿਚ ਸਖਤ ਲੋੜੀਂਦਾ ਸੁਧਾਰ ਕਰਨਾ ਹੈ। ਇਸ ਬਿਲ ਦਾ ਮਤਲਬ ਏਹ ਹੈ ਕਿ ਕਾਰਖਾਨਿਆਂ ਵਾਸਤੇ ਜੋ ਜ਼ਮੀਨ ਮੁਲ ਖਰੀਦੀ ਜਾਵੇ ਓਹ ਐਕਟ ਇੰਤਕਾਲ ਅਰਾਜ਼ੀ ਦੀ ਜ਼ਦ ਹੇਠ ਨ ਆਵੇ। ਡਾਕਟਰ ਸਾਹਿਬ ਦੀ ਰਾਏ ਹੈ ਕਿ ਇਸ ਬਿਲ ਦੇ ਪਾਸ ਹੋ ਜਾਣ ਨਾਲ ਸੂਬੇ ਦੀ ਤਜ਼ਾਰਤ ਅਤੇ ਕਾਰੀਗਰੀ ਵਿਚ ਬੜੀ ਉਨਤੀ ਹੋਵੇਗੀ। ☼

ਮਾਘ ੧੯੯੫ ਬਿ. - ਜਨਵਰੀ ੧੯੩੮ ਈ.

## ਗੁਰਦਵਾਰਾ ਚੋਣਾਂ ਸੰਬੰਧੀ ਨਾਮਧਾਰੀ ਦਰਬਾਰ ਦਾ ਐਲਾਨ

ਸਮੂਹ ਨਾਮਧਾਰੀ ਸਜਣਾਂ ਅਤੇ ਸਮੂਹ ਸੰਗਤਾਂ, ਪ੍ਰਤਿ ਬੇਨੇਤੀ ਹੈ ਕਿ ਸ਼੍ਰੋਮਣੀ ਗੁ ਪ੍ਰ ਕਮੇਟੀ ਅਤੇ ਲੋਕਲ ਗੁਰਦਵਾਰਾ ਕਮੇਟੀਆਂ ਦੀਆਂ ਚੋਣਾਂ ਵਿਚ ਵੋਟ ਅਕਾਲੀ ਪਾਰਟੀ ਦੇ ਉਮੀਦਵਾਰਾਂ ਨੂੰ ਪਾਣ ਅਤੇ ਇਨਾਂ ਹੀ ਉਮੀਦਵਾਰਾਂ ਦੀ ਯੋਗ ਮਦਦ ਕਰਕੇ ਕਾਮਯਾਬ ਬਨਾਉਣ।

ਇਸ ਵੇਲੇ ਅਕਾਲੀ ਪਾਰਟੀ ਦੇ ਉਮੀਦਵਾਰਾਂ ਦੇ ਮੁਕਾਬਲੇ ਵਿਚ ਖਾਲਸਾ ਨੈਸ਼ਨਲ ਪਾਰਟੀ ਆਦਿ ਪਿਛਾਂ ਖਿਚੂ ਪਾਰਟੀਆਂ ਨੇ ਆਪਣੇ ਉਮੀਦਵਾਰ ਖੜੇ ਕੀਤੇ ਹਨ ਅਤੇ ਉਹ ਕਈ ਤਰ੍ਹਾਂ ਦੇ ਭੇਸ ਬਦਲ ਕੇ ਕੌਮ ਨੂੰ ਟਪਲਾ ਲਾ ਰਹੇ ਹਨ, ਅਤੇ ਕੁਝ ਸਜਣ ਭੁਲੇਖੇ ਵਿਚ ਜਾਂ ਜਿਦ ਵਿਚ ਆਕੇ ਉਨ੍ਹਾਂ ਦੀ ਮਦਦ ਭੀ ਕਰ ਰਹੇ ਹਨ, ਸੰਗਤਾਂ ਤੋਂ ਇਨਾਂ ਨੂੰ ਬਚਨਾ ਚਾਹੀਦਾ ਹੈ।

ਨਾਲ ਹੀ ਸਮੂਹ ਸੰਗਤਾਂ ਨੂੰ ਵਿਦਤ ਕੀਤਾ ਜਾਂਦਾ ਹੈ ਕਿ ਮਹਾਰਾਜ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਤੀਬਰ ਇਛਾ ਹੈ ਕਿ ਜਿਥੋਂ ਤਕ ਹੋ ਸਕੇ ਖੜੇ ਹੋਏ ਉਮੀਦਵਾਰਾਂ ਦਾ ਆਪਸ ਵਿਚ ਸਮਝੌਤਾ ਕਰਾਨ ਦਾ ਯਤਨ ਕੀਤਾ ਜਾਵੇ, ਤਾਂ ਕਿ ਸਿਖ ਪੰਥ ਦਾ ਰੁਪਯਾ ਅਤੇ ਤਾਕਤਾ ਅਜਾਈਂ ਖਰਚ ਨਾ ਹੋਣ।

*ਦਸਖਤ-ਲਛਮਨ ਸਿੰਘ ਪਰਧਾਨ ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ, ਜਿਲਾ ਲੁਧਿਆਣਾ*

ਸਾਵਣ ੧੯੯੪ ਬਿ.-ਅਗਸਤ ੧੯੩੭ ਈ.

## ਸਤਿਆਗ੍ਰਹੀ ਜਥੇ ਨੂੰ ਸਜ਼ਾ

*ਕੈਮਲਪੁਰ ਦੀ ਖਬਰ ਹੈ ਕਿ ਦੋ ਸਤਿਆਗ੍ਰਹੀ ਜੋ ਕੋਟ ਭਾਈ ਥਾਨ ਸਿੰਘ ਦੇ ਮੋਰਚੇ ਦੇ ਸੰਬੰਧ ਵਿਚ ਗ੍ਰਿਫਤਾਰ ਹੋਏ ਸਨ, ਦਾ ਮੁਕਦਮਾ ਪੇਸ਼ ਹੋਇਆ। ਸਰਸਰੀ ਕਾਰਵਾਈ ਪਿਛੋਂ ੧੪੪ ਦਫਾ ਉਲੰਘਣ ਕਰਨ ਦੇ ਹੇਠਾਂ ਦੋਹਾਂ ਸਤਿਆਗ੍ਰਹੀਆਂ ਨੂੰ ੨੫ ਰੁਪਏ ਜੁਰਮਾਨੇ ਦੀ ਸਜ਼ਾ ਹੋਈ। ਜੁਰਮਾਨਾ ਨਾ ਦੇਣ ਦੀ ਹਾਲਤ ਵਿਚ ੧੪ ਦਿਨ ਕੈਦ ਸਖਤ ਦੀ ਸਜ਼ਾ ਭੁਗਤਣ। ਸਤਿਆਗ੍ਰਹੀਆਂ ਨੇ ਜੁਰਮਾਨਾ ਦੇਣ ਤੋਂ ਇਨਕਾਰ ਕਰ ਦਿਤਾ। ਸੋ ਦੋਵੇਂ ਜੇਲ੍ਹ ਭੇਜੇ ਗਏ।* ☼

ਸਾਵਣ ੧੯੯੫ ਬਿ. - ਜੁਲਾਈ ੧੯੩੮ ਈ:

## ਨਾਮਧਾਰੀ ਦਰਬਾਰ ਦਾ ਐਲਾਨ

(ਇਹ ਐਲਾਨ ਕਈ ਅਖਬਾਰਾਂ ਵਿਚ ਭੀ ਕਈ ਦਿਨ ਹੋਏ ਛਪ ਚੁਕਿਆ ਹੈ। ਨਾਮਧਾਰੀ ਸੰਗਤਾਂ ਦੀ ਗਿਆਤ ਲਈ ਅਜ ਏਥੇ ਭੀ ਛਾਪ ਦਿਤਾ ਜਾਂਦਾ ਹੈ।) ਕੁਝ ਸਵਾਰਥੀ ਅਤੇ ਪੇਸ਼ਾਵਰ ਲੀਡਰ (ਸ਼ੇਰ ਸਿੰਘ ਗਿਆਨੀ, ਅਮਰ ਸਿੰਘ ਸ਼ੇਰੇ ਪੰਜਾਬ ਆਦਿ ) ਪੰਥਕ ਜਥੇਬੰਦੀ ਦੇ ਸ਼ੀਰਾਜ਼ੇ ਨੂੰ ਖੇਰੂ ਖੇਰੂ ਕਰਨ ਲਈ ਸਦਾ ਤਤਪਰ ਰਹਿੰਦੇ ਹਨ। ਉਹ ਸਦਾ ਇਸ ਗਲ ਦੀ ਭਾਲ ਵਿਚ ਰਹਿੰਦੇ ਹਨ ਕਿ ਕਿਵੇਂ ਨਾ ਕਿਵੇਂ ਸੰਪਰਦਾਇਕ ਮਤਭੇਦ ਕਾਇਮ ਕਰਕੇ ਬੇਇਤਫਾਕੀ ਦਾ ਬੀਜ ਬੀਜਿਆ ਜਾਏ। ਉਹ ਹਰ ਮੁਮਕਿਨ ਤਰੀਕੇ ਨਾਲ ਸ੍ਰੀ ਗੁਰੂ ਨਾਨਕ ਸੰਪ੍ਰਦਾਵਾਂ ਨੂੰ ਬਦਨਾਮ ਕਰਨ ਤੇ ਤੁਲੇ ਰਹਿੰਦੇ ਹਨ।

ਨਾਮਧਾਰੀ ਪੰਥ ਦੀ ਆਧਾਰ ਸ਼ਿਲਾ ਭਜਨ ਬਾਣੀ ਦੀ ਨੀਂਹ ਤੇ ਰਖੀ ਗਈ ਏ। ਨਾਮਧਾਰੀ ਪੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਧੁਰ ਕੀ ਬਾਣੀ ਮੰਨਕੇ ਸਦਾ ਅਦਬ ਕਰਦਾ ਆਇਆ ਹੈ ਅਤੇ ਕਰਦਾ ਰਹੇਗਾ। ਇਸ਼ਨਾਨ ਕੀਤੇ ਬਿਨਾਂ ਹਜ਼ੂਰ ਨਾ ਜਾਣਾ, ਸੁਧ ਅਤੇ ਸਵਛ ਬਸਤਰ ਪਹਿਨੇ ਬਿਨਾ ਪ੍ਰਕਾਸ਼ ਨਾ ਕਰਨਾ, ਘਿਓ ਦੀਆਂ ਜੋਤਾਂ ਜਗਾਣੀਆਂ। ਪਰ ਕੁਝ ਦਿਨ ਤੋਂ ਲਾਇਲ ਗਜ਼ਟ, ਖਾਲਸਾ ਸੇਵਕ ਅਤੇ ਖਾਲਸਾ ਸਮਾਚਾਰੀਏ ਨਾਮਧਾਰੀ ਪੰਥ ਨੂੰ ਬਦਨਾਮ ਕਰਨ ਤੇ ਤੁਲੇ ਹੋਏ ਹਨ। ਖਾਹਮਖਾਹ ਨਾਮਧਾਰੀ ਪੰਥ ਦੇ ਸਿਰ ਇਲਜ਼ਾਮ ਲਾਂਦੇ ਹਨ ਕਿ ਇਹ ਦਰਬਾਰ ਸਾਹਿਬ ਦਾ ਅਦਬ ਨਹੀ ਕਰਦਾ। ਹਾਲਾਂ ਕਿ ਇਨ੍ਹਾਂ ਹੀ ਸਭ ਤੋਂ ਪਹਿਲਾਂ ਕਿਹਾ ਕਿ ਕੂਕਿਆਂ ਤੋਂ ਸ੍ਰੀ ਗੁਰੂ ਗਰੰਥ ਸਾਹਿਬ ਖੋਹ ਲੈਣੇ ਚਾਹੀਦੇ ਹਨ। ਪਤਾ ਨਹੀ ਏਹ ਸ੍ਰੀ ਗੁਰੂ ਗਰੰਥ ਸਾਹਿਬ ਨੂੰ ਆਪਣੀ ਜ਼ਾਤੀ ਮਿਲਕੀਅਤ ਕਿਉਂ ਸਮਝਦੇ ਹਨ ਅਤੇ ਇਨ੍ਹਾਂ ਨੂੰ ਕੀ ਅਧਿਕਾਰ ਹੈ, ਇਹ ਨਾਮਧਾਰੀਆਂ ਤੋਂ ਉਨ੍ਹਾਂ ਦੇ ਪ੍ਰਾਣਾਂ ਤੋ ਵਧ ਪਿਆਰੀ ਗੁਰਬਾਣੀ ਨੂੰ ਕਿਵੇਂ ਖੋਹ ਸਕਦੇ ਹਨ।

ਇਹ ਪੇਸ਼ਾਵਰ ਲੀਡਰਾਂ ਦੀਆਂ ਨਾਮਧਾਰੀ ਪੰਥ ਨੂੰ ਭੜਕਾਉਣ ਦੀਆਂ ਪੁਲੀਟੀਕਲ ਚਾਲਾਂ ਹਨ। ਇਸ ਲਈ ਨਾਮਧਾਰੀ ਦਰਬਾਰ ਆਪਣੇ ਸਮੂਹ ਪ੍ਰਚਾਰਕਾਂ ਦੀ ਸੇਵਾ ਵਿਖੇ ਬਿਨੈ ਕਰਦਾ ਹੈ ਕਿ ਓਹ ਉਨ੍ਹਾਂ ਦੇ ਭੜਕਾਊ ਰਵਈਏ ਤੋਂ ਤੰਗ ਪੈਕੇ ਆਪਣੇ ਵਖਿਆਨ ਯਾਂ ਲਿਖਤਾਂ ਵਿਚ ਕੋਈ ਅਜੇਹਾ ਸ਼ਬਦ ਆਪਣੇ ਮੂਹੋ ਨਾਂਹ ਕਢਣ ਜਿਸ ਨਾਲ ਗੁਰਬਾਣੀ ਯਾ ਗੁਰੂ ਸਾਹਿਬਾਨ ਦੀ ਸ਼ਾਨ ਵਿਚ ਕਿਸੇ ਤਰ੍ਹਾਂ ਦਾ ਫਰਕ ਆਉਂਦਾ ਹੋਵੇ।

ਅਸੂ ੧੯੯੫ ਬਿ. - ਸਤੰਬਰ ੧੯੩੮ ਈ.

# ਸ੍ਰੀ ਸਤਿਗੁਰੂ ਜੀ ਦਾ ਸੁਨੈਹਰੀ ਹੁਕਮ

ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਨੇ 16-9-38 ਦੀ ਆਸਾ ਦੀ ਵਾਰ ਦੀ ਸਮਾਪਤੀ ਪਿਛੋਂ ਹੇਠ ਲਿਖਿਆ ਸੰਦੇਸ਼ ਨਾਮਧਾਰੀ ਸੰਗਤ ਨੂੰ ਸੁਣਾਇਆ-

ਸਾਧ ਸੰਗਤ ਜੀ ਮੇਰੀ ਆਵਾਜ਼ ਚੰਗੀ ਤਰ੍ਹਾਂ ਨਹੀ ਚਲਦੀ, ਫਿਰ ਵੀ ਮੈਂ ਇਕ ਜਰੂਰੀ ਬੇਨਤੀ ਆਪ ਜੀ ਦੀ ਸੇਵਾ ਵਿਖੇ ਕਰਨੀ ਹੈ।

ਵਰਨਾਂ ਦੇ ਹੋਲੇ ਵਿਚ ਸਾਧ ਸੰਗਤ ਦੇ ਸੌਂਹੇ ਏਹ ਪ੍ਰਣ ਕੀਤਾ ਸੀ ਕਿ ਅਦਾਲਤ ਵਿਚ ਕਿਸੇ ਦਾ ਪੱਖ ਨਹੀਂ ਕਰਨਾ।

ਸ੍ਰੀ ਮਾਨ ਸੰਤ ਕੇਸਰ ਸਿੰਘ ਜੀ ਚਵਿੰਡਾ ਵਾਲਿਆਂ ਦੀ ਦੇਹ ਤੇ ਮੇਰੀ ਸਤਿਗੁਰਾਂ ਤੋਂ ਉਤਰ ਕੇ ਪੂਰੀ ਸ਼ਰਧਾ ਸੀ। ਮੈਂ ਰਾਵਲਪਿੰਡੀ ਦੇ ਹੋਲੇ ਵਿਚ ਤੁਰਿਆ ਜਾ ਰਿਹਾ ਸਾਂ, ਸੰਤਾਂ ਨੇ ਮੇਰੀ ਬਾਂਹ ਫੜਕੇ ਕਿਹਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰ ਦੀ ਬਖਸ਼ਿਸ਼ ਦਾ ਬੂਹਾ ਕਦੇ ਬੰਦ ਨਹੀਂ ਕਰਨਾ। ਉਸ ਪਵਿਤਰ ਆਤਮਾ ਦੇ ਹੁਕਮ ਅਨੁਸਾਰ ਸਾਧ ਸੰਗਤ ਨੂੰ ਬਖਸ਼ਿਸ਼ ਹੋਈ ਏ। ਮੇਰੀ ਵੀ ਤੁਹਾਡੇ ਚਰਨਾਂ ਵਿਚ ਬੇਨਤੀ ਹੈ ਕਿ ਤੁਸੀ ਵੀ ਆਪਣੇ ਦਿਲਾਂ ਵਿਚੋਂ ਇਕ ਦੂਜੇ ਨਾਲ ਦੁਸ਼ਮਨੀ ਅਤੇ ਵੈਰ ਛਡ ਦਿਓ। ਇਕ ਦੂਜੇ ਨਾਲ ਜੇਹੜੇ ਬੋਲਦੇ ਨਹੀਂ ਓਹਨਾਂ ਲਈ ਏਹ ਸੋਭਦਾ ਨਹੀਂ। ਅਸੀਂ ਸਾਰੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰ ਦੇ ਸੇਵਕ ਹਾਂ। ☀

# ਚੇਤਾਵਨੀ

ਇਸ ਸਾਲ ਸ੍ਰੀ ਭੈਣੀ ਸਾਹਿਬ ਦੇ ਉਸ ਵਾਰਸ਼ਕ ਮੇਲੇ ਵਿਚ ਜਿਸਦਾ ਭੋਗ ੮ ਦਿਨਾਂ ਦੇ ਹਵਨ ਯੱਗ ਅਤੇ ਨਿਤਨੇਮ ਦੀ ਸਮਾਪਤੀ ਸਮੇਂ ੧ ਅੱਸੂ ਨੂੰ ਪਿਆ, ਗਊ ਹੱਤਿਆ ਨੂੰ ਕਾਨੂਨੀ ਤੌਰ ਤੇ ਬੰਦ ਕਰਾਣ ਦੇ ਮੰਤਵ ਨੂੰ ਸਾਹਮਣੇ ਰਖਦਿਆਂ ਹੋਇਆ ਸ੍ਰੀ ਸਤਿਗੁਰੂ ਜੀ ਨੇ ਇਕ ਦਿਲ ਹਿਲਾਊ ਤਕਰੀਰ ਕੀਤੀ, ੩੦-੩੨ ਹਜ਼ਾਰ ਦੀ ਹਾਜ਼ਰੀ ਵਿਚ ਜਦ ਸਤਿਗੁਰਾਂ ਨੇ ਸੁਰਗਵਾਸੀ ਪੰਡਿਤ ਮਦਨ ਮੋਹਨ ਮਾਲਵੀਆ ਦਾ ਹਵਾਲਾ ਦਿੰਦਿਆਂ ਹੋਇਆਂ ਇਸ ਭਾਵ ਦੇ ਸ਼ਬਦ ਕਹੇ ਕਿ ਜਿਵੇ ਲਹੌਰ ਵਿਖੇ ਵੱਡਾ ਬੁੱਚੜਖਾਨਾ ਬਣਨ ਦੇ ਵਿਰੁਧ ਐਜੀਟੇਸ਼ਨ ਕਰਦਿਆਂ ਹੋਇਆਂ ਪੂਜਯ ਪੰਡਿਤ ਜੀ ਨੇ ਕਿਹਾ ਸੀ ਕਿ ਬ੍ਰਤਾਨਵੀ ਗਵਰਮੈਂਟ ਸ਼ੈਦ ਬੁਢੇ ਵਾਰੇ ਉਹਨਾਂ ਦੇ ਹਡ ਜੇਲ ਵਿਚ ਰੋਲਣ ਤੇ ਤੁਲੀ ਹੋਈ ਹੈ, ਏਸੇ, ਤਰ੍ਹਾਂ ਆਪ ਵੀ ਹੁਣ ਬੁਢੇ ਹੋ ਗਏ ਹਨ। ਪਰ ਜੇ ਗਊ ਹੱਤਿਆ ਬੰਦ ਨਾ ਕੀਤੀ ਗਈ ਤਾਂ ਹੋ ਸਕਦਾ ਹੈ ਕਿ ਉਹਨਾਂ ਦੇ ਹਡ ਵੀ ਉਹਨਾਂ ਦੀ ਆਪਣੀ ਹੀ ਸਰਕਾਰ ਰੋਲਣ ਲਈ ਤਿਆਰ ਹੋ ਜਾਵੇ। ਇਸ ਭਾਵ ਹਿਰਦੇ ਵੇਧਕ ਸ਼ਬਦ ਜਾਂ ਹਜ਼ੂਰ ਦੇ ਮੁਖਾਰਬੰਦ ਵਿਚੋਂ ਨਿਕਲੇ ਤਾਂ ਹਜਾਰਾਂ ਮਸਤਨਿਆ ਦੀਆਂ ਚੀਕਾਂ ਨਿਕਲ ਗਈਆਂ। ਉਸ ਸਮੇਂ ਟਿਕ ਕੇ ਬੈਠੀ ਹੋਈ ਸੰਗਤ ਦੀ ਸ਼ਾਂਤੀ ਵਿਚ ਇਕ ਸਮੁੰਦਰੀ ਜਵਾਰ ਭਾਟਾ ਆ ਗਿਆ ਪ੍ਰਤੀਤ ਹੋ ਰਿਹਾ ਸੀ। ਸੀ ਸਤਿਗੁਰੂ ਜੀ ਨੇ ਆਪਣੀ ਤਕਰੀਰ ਵਿਚ ਕਾਂਗਰਸ ਜਮਾਤ ਅਤੇ ਸ੍ਰਕਾਰ ਬਾਬਤ ਸ੍ਰਧਾ ਦੇ ਭਾਵ ਪ੍ਰਗਟ ਕਰਦਿਆਂ ਹੋਇਆ ਸੁਤੰਤ੍ਰਤਾ ਸੰਗ੍ਰਾਮ ਬਾਬਤ ਉਸ ਦੀ ਸ਼ਲਾਘਾ ਵੀ ਕੀਤੀ ਅਤੇ ਕਿਹਾ ਕਿ ਆਪ ਨੂੰ ਇਸ ਗਲ ਦੀ ਪ੍ਰਸੰਨਤਾ ਹੈ ਕਿ ਭਾਰਤ ਦਾ ਵਧਾਨ ਸੈਕੂਲਰ ਹੈ ਪਰ ਅਮਲੀ ਤੌਰ ਤੇ ਉਹ ਸੈਕੂਲਰ ਤਾਂ ਹੀ ਹੋ ਸਕਦਾ ਹੈ ਜੇ ਉਸਦੀ ਮੌਜੂਦਗੀ ਵਿਚ ਜੰਤਾ ਦੇ ਕਿਸੇ ਤਬਕੇ ਦੇ ਵੀ ਦਿਲ ਦੁਖੀ ਨਾ ਹੋਣ। ਗਊ ਹੱਤਿਆ ਭਾਵੇਂ ਕਿਸੇ ਨੁਕਤਾ ਨਿਗਾਹ ਨਾਲ ਹੋ ਰਹੀ ਹੈ ਇਸ ਤੋਂ ਨਾਂਹ ਨਹੀਂ ਕੀਤੀ ਜਾ ਸਕਦੀ ਕਿ ਉਸ ਨਾਲ ਕਰੋੜਾਂ ਹਿੰਦੁਸਤਾਨੀਆਂ ਦੇ ਦਿਲ ਜਖਮੀ ਹੁੰਦੇ ਹਨ।

ਕੱਤਕ ੨੦੧੫ ਬਿ. - ਨਵੰਬਰ ੧੯੫੮ ਈ.

# ਸਤਿਗੁਰੂ ਜੀ ਦਾ ਖਾਸ ਹੁਕਮ

**ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਸੰਗਤਾਂ ਦੇ ਨਾਮ ਏਹ ਹੁਕਮ ਦੇਣ ਲਈ ਕਿਹਾ ਹੈ ਕਿ ਬੜੇ ਭਰੋਸੇ ਯੋਗ ਵਸੀਲਿਆਂ ਤੋਂ ਪਤਾ ਲਗਾ ਹੈ ਕਿ ਪੰਜਾਬ ਸਰਕਾਰ ਦੇ ਮੁਖੀ ਨਾਮਧਾਰੀਆਂ ਲਈ ਕੁਝ ਹੋਰ ਘਾੜਤਾਂ ਘੜ ਰਹੇ ਹਨ, ਜਿੰਨ੍ਹਾਂ ਦਾ ਮਤਲਬ ਹੈ ਕਿ ਸਾਡੇ ਲਈ ਅਜੇ ਕੁਝ ਹੋਰ ਮੁਸੀਬਤਾਂ ਦੀ ਆਓ ਆਈ ਹੈ। ਤਦ ਵੀ ਸੰਗਤਾਂ ਨੂੰ ਤਾਕੀਦ ਹੈ ਕਿ ਉਹ ਅਜੇ ਹੋਰ ਜ਼ੁਪੇਰੇ ਠਰਮੇ ਤੋਂ ਕੰਮ ਲੈਣ, ਧੀਰਜ ਨੂੰ ਹਥੋਂ ਨ ਛੱਡਣ। ਸਾਡੇ ਧੀਰਜ ਦੀ ਅਜਮਾਇਸ਼ ਹੈ।**

ਅੱਸੂ ੨੦੧੬ ਬਿ. - ਸਤੰਬਰ ੧੯੫੯ ਈ.

## ਰਾਸ਼ਟਰਪਤੀ ਡਾ: ਰਾਜਿੰਦਰ ਪ੍ਰਸ਼ਾਦ ਜੀ

**ਰਾਸ਼ਟਰਪਤੀ ਭਵਨ, ਨਵੀਂ ਦਿਲੀ**-ਨਾਮਧਾਰੀ ਪੰਥ ਦੇ ਮਾਨਨੀਯ ਨੇਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿਧਨ ਦੇ ਸ਼ੋਕ ਸਮਾਚਾਰ ਨਾਲ ਮੈਨੂੰ ਦੁਖ ਹੋਇਆ। ਇਸ ਅਵਸਰ ਤੇ ਮੈਂ ਸਵਰਗੀ ਆਤਮਾ ਪ੍ਰਤੀ ਆਪਣੀ ਸ਼ਰਧਾਂਜਲੀ ਅਰਪਣ ਕਰਦਾ ਹਾਂ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ਾਂ ਅਤੇ ਜੀਵਨ ਨਾਲ ਅਸੰਖਾਂ ਵਿਅਕਤੀਆਂ ਨੇ ਸਦਾਚਾਰ ਤੇ ਭਗਤੀ ਦੀ ਪ੍ਰੇਰਨਾ ਗ੍ਰਹਿਣ ਕੀਤੀ ਹੈ। ਉਹਨਾਂ ਨੇ ਤੇ ਉਹਨਾਂ ਦੇ ਅਨੁਆਈਆਂ ਨੇ ਸਮਾਜ ਸੁਧਾਰ, ਪਿੰਡ ਵਿਕਾਸ, ਵਿਸ਼ੇਸ਼ ਕਰਕੇ ਗਊ ਉਨਤੀ ਦੇ ਖੇਤਰ ਵਿਚ ਮਹਤਵਪੂਰਣ ਕੰਮ ਕੀਤਾ ਹੈ। ਮੈਨੂੰ ਆਸ਼ਾ ਹੈ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਇਸ ਦਿਸ਼ਾ ਵਿੱਚ ਉਹਨਾਂ ਦੇ ਸੇਵਕਾਂ ਤੇ ਹੋਰ ਪ੍ਰੰਸ਼ਸਕਾਂ ਨੂੰ ਬ੍ਰਾਬਰ ਪ੍ਰੇਰਣਾ ਦਿੰਦੀ ਰਹੇਗੀ। ❊

ਅੱਸੂ ੨੦੧੬ ਬਿ. - ਸਤੰਬਰ ੧੯੫੯ ਈ.

## ਸ੍ਰੀ ਰਾਧਾ ਕ੍ਰਿਸ਼ਨਨ ਜੀ

**ਉਪ ਰਾਸ਼ਟਰਪਤੀ ਭਾਰਤ ਵਰਸ਼, ੨, ਮੌਲਾਨਾ ਆਜ਼ਾਦ ਰੋਡ ਨਵੀਂ ਦਿਲੀ**-ਸਚਖੰਡ ਵਾਸੀ ਸਤਿਗੁਰੂ ਜੀ ਨੂੰ ਜਿਹੜੀ ਸਾਡੇ ਵਲੋਂ ਸਚੀ ਸ਼ਰਧਾਂਜਲੀ ਅਰਪਨ ਹੋਣੀ ਚਾਹੀਦੀ ਹੈ, ਉਹ ਹੈ ਕਿ ਅਸੀਂ ਉਨ੍ਹਾਂ ਦੇ ਉਪਦੇਸ਼ਾਂ ਨੂੰ ਜੀਵਨ ਵਿਚ ਢਾਲੀਏ।

ਅੱਸੂ ੨੦੧੬ ਬਿ. - ਸਤੰਬਰ ੧੯੫੯ ਈ.

## ਸ਼੍ਰੀਮਤੀ ਇੰਦਰਾ ਗਾਂਧੀ ਜੀ

**ਪ੍ਰਧਾਨ ਆਲ ਇੰਡੀਆ ਕਾਂਗਰਸ ਕਮੇਟੀ ਨਵੀਂ ਦਿੱਲੀ**-ਸਤਿਗੁਰੂ ਸ੍ਰੀ ਪ੍ਰਤਾਪ ਸਿੰਘ ਜੀ ਦਾ ਚਲਾਣਾ ਨ ਸਿਰਫ ਨਾਮਧਾਰੀ ਸਿਖਾਂ ਬਲਕਿ ਸਾਰੇ ਦੇਸ਼ ਲਈ ਦੁਖ ਦਾ ਵਿਸ਼ਾ ਹੈ। ਆਪ ਨਾ ਕੇਵਲ ਮਹਾਨ ਅਧਿਆਤਮਕ ਗੁਰੂ ਹੀ ਸਨ ਸਗੋਂ ਸੁਤੰਤਰਤਾ ਸੰਗਰਾਮ ਦੇ ਸਿਪਾਹ ਸਲਾਰ ਵੀ ਸਨ। ਸਮਾਜ ਸੇਵਾ ਦੇ ਖੇਤਰ ਵਿਚ ਆਪਦਾ ਭਾਗ ਖਾਸ ਕਰ ਜ਼ਿਕਰ ਯੋਗ ਹੈ। ਮੈਂ ਉਹਨਾਂ ਦੀ ਯਾਦ ਵਿੱਚ ਆਪਣੀ ਸ਼ਰਧਾਂਜਲੀ ਅਰਪਣ ਕਰਨ ਦਾ ਇਕ ਪੁੰਨ-ਕਰਤਬ ਸਮਝਦੀ ਹਾਂ। ❊

ਅੱਸੂ ੨੦੧੬ ਬਿ. - ਸਤੰਬਰ ੧੯੫੯ ਈ.

## ਸ੍ਰੀ ਜੀ. ਐਲ. ਨੰਦਾ

***ਮਨਿਸਟਰ ਆਫ ਲੇਬਰ ਐਮਪਲਾਇਮੈਂਟ ਤੇ ਪਲੈਨਿੰਗ, ਨਵੀਂ ਦਿੱਲੀ***

ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੀ ਯਾਦ ਵਿਚ ਨਿਘੀ ਸ਼੍ਰਧਾਂਜਲੀ ਪੇਸ਼ ਕਰਦਾ ਹਾਂ। ਇਹ ਉਸ ਪੰਥ ਦੇ ਸ਼੍ਰੋਮਣੀ ਸਨ, ਜਿਨਾਂ ਦੀਆਂ ਮਹਾਨ ਬੀਰਤਾ ਅਤੇ ਸੇਵਾ ਦੀਆਂ ਰਵਾਇਤਾਂ ਕਾਇਮ ਹਨ। ਇਹ ਆਪਣੇ ਜੀਵਨ ਵਿਚ ਜਾਤੀ ਸੇਵਾ ਦੇ ਆਰਥਕ ਤੇ ਸਮਾਜਕ ਸੁਧਾਰ ਦੇ ਆਲਮ ਬ੍ਰਦਾਰ ਸਨ।

ਉਸ ਸਤਿਕਾਰ ਯੋਗ ਸਤਿਗੁਰੂ ਨਾਲ ਮੈਨੂੰ ਜ਼ਾਤੀ ਮਿਤ੍ਰਤਾ ਦਾ ਮਾਣ ਹੈ। ਮੈਂ ਉਨ੍ਹਾਂ ਦੀਆਂ ਸ੍ਰਗਰਮੀਆਂ ਨੂੰ ਜਿਨ੍ਹਾਂ ਨਾਲ ਉਨਾਂ ਦਾ ਸਨਬੰਧ ਸੀ, ਬੜੇ ਸਤਿਕਾਰ ਨਾਲ ਯਾਦ ਕਰਦਾ ਹਾਂ। ਮੈਂ ਆਸ਼ਾ ਕਰਦਾ ਹਾਂ ਕਿ ਉਹ ਮਹਾਨ ਕਾਰਜ ਜਿਨ੍ਹਾਂ ਨਾਲ ਉਹ ਸਬੰਧਤ ਸਨ, ਉਨਾਂ ਦੇ ਨਵੇਂ ਜਾਨਸ਼ੀਨ ਤੇ ਉਨਾਂ ਦੇ ਸਿਖਾਂ ਵਲੋਂ ਪੂਰੇ ਜ਼ੋਰ ਸ਼ੋਰ ਨਾਲ ਜਾਰੀ ਰਹਿਣਗੇ।

ਅੱਸੂ ੨੦੧੬ ਬਿ. - ਸਤੰਬਰ ੧੯੫੯ ਈ.

# ਮਹਾਰਾਜ ਯਾਦਵਿੰਦਰ ਸਿੰਘ ਪਟਿਆਲਾ

*ਕਿਹਾ ਗਿਆ ਹੈ ਕਿ ਮੈਂ ਜਿਹੜਾ ਕੁਝ ਆਪਣੇ ਮਨ ਵਿਚ ਲੈਕੇ ਆਇਆ ਹਾਂ ਉਹ ਕੁਝ ਪਰਗਟ ਕਰਾਂ। ਮੈਂ ਬਾਬਾ ਪਰਤਾਪ ਸਿੰਘ ਜੀ ਦੇ ਚਲਾਣੇ ਸਮੇਂ ਆ ਨਹੀਂ ਸਕਿਆ ਪਰ ਹੁਣ ਉਹਨਾਂ ਦੇ ਸਪੁਤ੍ਰ ਨੂੰ ਸ਼ਰਧਾਂਜਲੀ ਪੇਸ਼ ਕਰਦਾ ਹਾਂ।*

*ਸਵਰਗਵਾਸੀ ਬਾਬਾ ਜੀ ਨਾਲ ਮੇਰੀ ਮਿਤ੍ਰਤਾ, ਕੁਝ ਸਮਾ ਹੋਇਆ, ਕਾਇਮ ਹੋਈ। ਅਸੀਂ ਕਈ ਵੇਰ ਮਿਲਦੇ ਰਹੇ ਹਾਂ। ਉਹ ਬੜੇ ਉਚੇ ਸਿੰਘ ਸਨ। ਜਿਹੜੇ ਸਿੰਘ ਇਸ ਵੇਲੇ ਤਕ ਪਰਲੋਕ ਵਿਚ ਹਨ, ਉਹ ਉਚੇ ਤੇ ਸੁਚੇ ਸਨ। ਜਿਹੜੇ ਇਸ ਲੋਕ ਵਿਚ ਹਨ, ਉਹ ਉਚੇ ਤੇ ਸੁਚੇ ਹੋਣ।*

ਅੱਸੂ ੨੦੧੬ ਬਿ. - ਸਤੰਬਰ ੧੯੫੯ ਈ.

# ਪੰਡਿਤ ਯਗਦਤ ਜੀ ਸ਼ਰਮਾ

ਸੁਤੰਤਰਤਾ ਆਉਣ ਤੋਂ ਪਿਛੋਂ ਸਾਡੇ ਦੇਸ਼ ਵਿਚ ਆਪਵਿਤਰਤਾ ਵਧ ਰਹੀ ਹੈ। ਸਤਿਗੁਰੂ ਪਰਤਾਪ ਸਿੰਘ ਜੀ ਦੀ ਆਤਮਾ ਨੇ ਬਹੁਤ ਹੀ ਕੋਸ਼ਸ਼ ਪਵਿਤਰਤਾ ਕਾਇਮ ਰਖਣ ਲਈ ਕੀਤੀ ਹੈ ! ਮੈਂ ਉਸ ਆਤਮਾ ਨੂੰ ਪੁਸ਼ਪ ਭੇਟ ਕਰਦਾ ਹਾਂ ਕਿ ਜਿਸ ਆਤਮਾ ਨੇ ਮਹਾਰਾਜ ਜਗਜੀਤ ਸਿੰਘ ਜੀ ਵਿਚ ਆਪਣਾ ਤੇਜ ਰਖਿਆ ਹੈ। ਤੇ ਉਸ ਮਹਾਨ ਆਤਮਾ ਅਗੇ ਪ੍ਰਾਰਥਨਾ ਕਰਦਾ ਹਾਂ ਕਿ ਉਹ ਸਾਨੂੰ ਵੀ ਆਪਣਾ ਪਰਕਾਸ਼ ਤੇ ਬਲ ਬਖਸ਼ੇ। ❋

ਅੱਸੂ ੨੦੧੬ ਬਿ. - ਸਤੰਬਰ ੧੯੫੯ ਈ.

# ਕਾਮਰੇਡ ਸੋਹਣ ਸਿੰਘ ਜੀ ਜੋਸ਼

***ਲੀਡਰ ਕਮਿਊਨਿਸਟ ਪਾਰਟੀ ਤੇ ਮੁਖ ਐਡੀਟਰ ਨਵਾਂ ਜ਼ਮਾਨਾ ਜਲੰਧਰ***

ਮੈਂ ਮਹਾਰਾਜ ਜੀ ਨੂੰ ਅਤੇ ਪੰਥ ਨੂੰ ਦਸਣਾ ਚਾਂਹਦਾ ਹਾਂ ਉਹ ਇਹ ਕਿ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਜੁਲਮ ਦੇ ਅਗੇ ਕਦੇ ਸਿਰ ਨਹੀਂ ਝੁਕਾਇਆ। ਪੁਲਿਸਾਂ ਚੌਕੀਆਂ ਸਭ ਦਾ ਟਾਕਰਾ ਕਰਕੇ ਆਪ ਨਿਸਚਲ ਤੇ ਅਡੋਲ ਨਿਕਲੇ। ਉਹਨਾਂ ਤੋਂ ਸਿਖਣਾ ਚਾਹੀਦਾ ਹੈ ਕਿ ਜ਼ੁਲਮ ਦੇ ਅਗੇ ਝੁਕਿਆ ਨਾ ਜਾਏ, ਮਹਾਰਾਜ ਜਗਜੀਤ ਸਿੰਘ ਜੀ ਵੀ ਇੰਜ ਹੀ ਕਰਨ। ❋

ਅੱਸੂ ੨੦੧੬ ਬਿ. - ਸਤੰਬਰ ੧੯੫੯ ਈ.

# ਗਿਆਨੀ ਜ਼ੈਲ ਸਿੰਘ ਜੀ

**ਐਮ. ਪੀ.**

ਇਨਸਾਨ ਦੀ ਕਲਮ ਤੇ ਜ਼ਬਾਨ ਬੜੀਆਂ ਚੀਜ਼ਾਂ ਕਥਨ ਕਰ ਤੇ ਲਿਖ ਸਕਦੀ ਹੈ ਪਰ ਇਹ ਪੂਰੇ ਤੌਰ ਤੇ ਗ਼ਮੀ ਤੇ ਖੁਸ਼ੀ ਦੇ ਜਜ਼ਬੇ ਨੂੰ ਬਿਆਨ ਨਹੀਂ ਕਰ ਸਕਦੀ। ਪਰ ਅਜ ਏਥੇ ਏਸ ਦੀਵਾਨ ਵਿਚ ਏਨਾਂ ਦੋਵੇਂ ਜਜ਼ਬਿਆਂ ਦੀਆਂ ਲਹਿਰਾਂ ਚਲ ਰਹੀਆਂ ਹਨ। ਮੈਂ ਇਸ ਸਰਬ ਸੰਪਰਦਾਇ ਇਕਠ ਵਿਚ ਮਹਾਰਾਜ ਜੀ ਦੀ ਮੌਤ ਪਿਛੋਂ ਇਹ ਦੋਵੇਂ ਲਹਿਰਾਂ ਵੇਖਦਾ ਹਾਂ। ਇਕ ਲਹਿਰ ਸਾਡੇ ਵਿਚ ਪੰਚ ਭੂਤਕ ਸਰੀਰ ਦੇ ਵਿਛੋੜੇ ਕਰਕੇ ਪੈਦਾ ਹੋਏ ਦੁਖ ਦੀ ਹੈ ਦੂਜੇ ਪਾਸੇ ਮਹਾਨ ਖੁਸ਼ੀ ਦੀ ਗਲ ਹੈ ਕਿ ਮਹਾਰਾਜ ਪ੍ਰਤਾਪ ਸਿਘ ਜੀ ਜਾਂਦੇ ਹੋਏ ਆਪਣੀ ਜੋਤ ਦਾ ਦਰਸ਼ਨ ਕਰਨ ਲਈ ਮਹਾਰਾਜ ਜਗਜੀਤ ਸਿੰਘ ਜੀ ਨੂੰ ਛਡ ਗਏ ਹਨ। ਗੱਦੀ ਤਾਂ ਉਹਨਾਂ ਨੂੰ ਜੀਉਂਦੇ ਜੀ ਹੀ ਦੇ ਗਏ ਸਨ। ਅੱਜ ਮੈਂ ਮਹਾਰਾਜ ਜਗਜੀਤ ਸਿੰਘ ਜੀ ਨੂੰ ਮੁਬਾਰਕਬਾਦ ਦਿੰਦਿਆਂ ਅਰਜ਼ ਕਰਾਂਗਾ ਕਿ ਇਹ ਗੱਦੀ ਕੇਵਲ ਸਾਧੂ ਮਹਾਤਮਾਵਾਂ ਦੀ ਹੀ ਨਹੀਂ ਸਗੋਂ ਇਸ ਗੱਦੀ ਨੇ ਤਾਂ ਭਾਰਤ ਵਿੱਚ ਇਕ ਇਨਕਲਾਬ ਪੈਦਾ ਕੀਤਾ ਸੀ। ਇਸ ਗੱਦੀ ਦੀਆਂ ਫੂਕਾਂ ਨੇ ਹੀ ਤਾਂ ਇਨਕਲਾਬੀ ਲਹਿਰਾਂ ਉਠਾਈਆਂ ਸਨ।

ਮਹਾਰਾਜ ਜਗਜੀਤ ਸਿੰਘ ਜੀ, ਤੁਹਾਡੀਆਂ ਜ਼ਿਮੇਵਾਰੀਆਂ ਵਧ ਗਈਆਂ ਹਨ। ਦੇਸ਼ ਤੇ ਉਠੇ ਖਤਰੇ ਲਈ, ਹਿੰਦ ਦੀ ਰਾਖੀ ਲਈ ਤੁਸਾਂ ਹੀ ਸਭ ਤੋਂ ਮੂਹਰੇ ਹੋਣਾ ਹੈ, ਏਨੀਂ ਗੱਲ ਕਹਿਕੇ ਮੁਬਾਰਕਬਾਦ ਪੇਸ਼ ਕਰਦਾ ਹਾਂ। ❋

ਅੱਸੂ ੨੦੧੬ ਬਿ. - ਸਤੰਬਰ ੧੯੫੯ ਈ.

## ਭਾਈ ਸਾਹਿਬ ਭਾਈ ਅਰਦਮਨ ਸਿੰਘ ਜੀ ਬਾਗੜੀਆਂ

ਜਿਸ ਮਹਾ ਪੁਰਸ਼ ਦੀ ਯਾਦ ਵਿੱਚ ਅਸੀਂ ਇਕਠੇ ਹੋਏ ਹਾਂ, ਮੇਰਾ ਹੀ ਨਹੀਂ, ਸਾਡੇ ਘਰਾਣੇ ਦਾ ਮੁਢ ਤੋਂ ਹੀ ਇਹਨਾਂ ਨਾਲ ਸਬੰਧ ਚਲਿਆ ਆਉਂਦਾ ਹੈ। ਸ਼ਰਧਾਜਲੀ ਫਾਰਮੈਲਟੀ ਜੇਹੀ ਹੁੰਦੀ ਹੈ। ਮਨ ਭਰਿਆ ਹੋਵੇ ਤਾਂ ਸ਼ਰਧਾਂਜਲੀ ਦੇਣੀ ਅਉਖੀ ਹੁੰਦੀ ਹੈ। ਅੱਜ ਏਥੇ ਸਭ ਤਰਾਂ ਦੇ ਸਜਣਾਂ ਨੂੰ ਬੈਠਿਆਂ ਦੇਖਕੇ ਉਹਨਾਂ ਦੀ ਯਾਦ ਤਾਜ਼ਾ ਹੁੰਦੀ ਹੈ।

ਪੰਥ ਨੂੰ ਇਕਠਾ ਹੋਣ ਦਾ ਮੌਕਾ ਮਿਲਣਾ ਚਾਹੀਦਾ ਹੈ, ਇਸ ਏਕਤਾ ਲਈ, ਜੋ ਏਥੇ ਰੂਪਮਾਨ ਹੋ ਰਹੀ ਹੈ। ਮੈਂ ਉਮੀਦ ਕਰਦਾ ਹਾਂ ਕਿ ਮਹਾਰਾਜ ਜਗਜੀਤ ਸਿਘ ਜੀ, ਮਹਾਰਾਜ ਪ੍ਰਤਾਪ ਸਿੰਘ ਜੀ ਦੀ ਰੂਹਾਨੀ ਸ਼ਕਤੀ ਨਾਲ ਥਾ ਪੂਰੀ ਕਰਨਗੇ। ਅਕਾਲ ਪੁਰਖ ਨੂੰ ਬੇਨਤੀ ਕਰਦਾ ਹਾਂ ਕਿ ਉਹ ਮਹਾਰਾਜ ਜੀ ਨੂੰ ਸਰਬ ਸ਼ਕਤੀਆਂ ਦੇਣ।

ਅੱਸੂ ੨੦੧੬ ਬਿ. - ਸਤੰਬਰ ੧੯੫੯ ਈ.

## ਕਾਮਰੇਡ ਹਰਕਿਸ਼ਨ ਸਿਘ ਸੁਰਜੀਤ

*(ਸਕਤ੍ਰ ਪੰਜਾਬ ਕਮਿਊਨਿਸਟ ਪਾਰਟੀ)*

ਮੈਂ ਪੰਜਾਬ ਦੀ ਕਮਿਊਨਿਸਟ ਪਾਰਟੀ ਵਲੋਂ ਸ਼ਰਧਾਂਜਲੀ ਅਰਪਣ ਕਰਨ ਲਈ ਹਾਜ਼ਰ ਹੋਇਆ ਹਾਂ। ਨਾਮਧਾਰੀ ਪੰਥ ਨੇ ਸਤਿਗੁਰੂ ਰਾਮ ਸਿਘ ਜੀ ਦੀ ਅਗਵਾਈ ਹੇਠ ਹਿੰਦ ਨੂੰ ਓਦੋਂ ਹਲੂਣਾ ਦਿਤਾ ਜਦੋਂ ਅੰਗਰੇਜ਼ ਦਾ ਤੇਜ ਹਿੰਦ ਤੇ ਕਾਇਮ ਸੀ। ਜੰਗਿ ਆਜ਼ਾਦੀ ਵਿਚ ਜੋ ਹਿਸਾ ਨਾਮਧਾਰੀਆਂ ਪਾਇਆ, ਮੈਂ ਉਸਤੋਂ ਬੜਾ ਮੁਤਾਸਰ ਹੋਇਆ ਹਾਂ। ਮਹਾਰਾਜ ਪਰਤਾਪ ਸਿੰਘ ਜੀ ਨੂੰ ਗੁਰਗੱਦੀ ਦਾ ਤਦੋਂ ਸਮਾ ਮਿਲਿਆ ਜਦੋਂ ਅੰਗਰੇਜ਼ ਦਾ ਜਬਰ ਪੰਜਾਬ ਵਿਚ ਆਪਣੀ ਸਿਖਰ ਉਤੇ ਸੀ ਤੇ ਮਹਾਰਾਜ ਨੇ ਜਿਸ ਸੁਘੜਤਾ, ਦਲੇਰੀ ਤੇ ਦੂਰ ਦਰਸ਼ਤਾ ਨਾਲ ਪੰਥ ਅਤੇ ਪੰਜਾਬ ਦੀ ਅਗਵਾਈ ਕੀਤੀ-ਉਹ ਬਿਆਨ ਨਹੀਂ ਕੀਤੀ ਜਾ ਸਕਦੀ। ਹਿੰਦੂ ਸਿਖ ਮੁਸਲਿਮ ਏਕਤਾ ਦਾ ਹੀ ਕੀ ਸਵਾਲ ਉਹਨਾਂ ਨੇ ਮਨੁਖਤਾ ਦੇ ਭਲੇ ਦਾ ਸੁਨੇਹਾ ਦਿਤਾ। ਇਹ ਮਹਾਰਾਜ ਦੀ ਹਿੰਦ ਭਰ ਦੇ ਲੋਕਾਂ ਨੂੰ ਬੜੀ ਭਾਰੀ ਦੇਣ ਹੈ। ਉਹਨਾਂ ਦਾ ਅਮਨ ਤੇ ਸ਼ਾਂਤੀ ਲਈ ਪਿਆਰ, ਮਨੁਖ ਮਾਤਰ ਲਈ ਸਨੇਹ, ਮਰਦੇ ਦਮ ਤਕ ਜ਼ਾਲਮਾਂ ਦੇ ਖਿਲਾਫ ਨਫਰਤ ਤੇ ਲੜਾਈ, ਐਸੀਆਂ ਸਿਫਤਾਂ ਹਨ ਜਿਨਾਂ ਤੋਂ ਮਹਾਰਾਜ ਜਗਜੀਤ ਸਿੰਘ ਜੀ ਤੇ ਉਹਨਾਂ ਦੇ ਵਾਰਸਾਂ ਨੂੰ ਬਹੁਤ ਕੁਝ ਸਿਖਣ ਦੀ ਲੋੜ ਹੈ।

ਮੈਨੂੰ ਆਸ ਹੈ ਕਿ ਮਹਾਰਾਜ ਜਗਜੀਤ ਸਿੰਘ ਜੀ ਨਾਮਧਾਰੀਆਂ ਦੀਆਂ ਉਹਨਾਂ ਪੰਥਕ ਰਵਾਇਤਾਂ ਨੂੰ ਕਾਇਮ ਹੀ ਨਹੀਂ ਰਖਣਗੇ ਸਗੋਂ ਮਿਹਨਤਕਸ਼ ਜਨਤਾ ਦੇ ਕਸ਼ਟਾਂ ਵਿਚ ਉਹਨਾਂ ਦੇ ਭਾਈਵਾਲ ਬਣਕੇ ਉਹਨਾਂ ਨੂੰ ਹੋਰ ਵੀ ਅਗੇ ਵਧਾਣਗੇ ਤੇ ਪੱਕਿਆਂ ਕਰਨਗੇ।

ਅੱਸੂ ੨੦੧੬ ਬਿ. - ਸਤੰਬਰ ੧੯੫੯ ਈ.

## ਪ੍ਰੈਜ਼ੀਡੈਂਟ ਗੁਰਦਵਾਰਾ; ਪਰਬੰਧਕ ਕਮੇਟੀ ਦਿੱਲੀ

......ਮਹਾਰਾਜ ਪ੍ਰਤਾਪ ਸਿੰਘ ਜੀ ਦੇ ਬੇ-ਮੌਕਿਆ ਪਰਲੋਕ ਗਮਨ ਕਰ ਜਾਣ ਨਾਲ ਬੜਾ ਦੁਖ ਹੋਇਆ ਹੈ ਉਨਾਂ ਦੀ ਸਿਖੀ ਜੀਵਨ ਦੀ ਸੇਵਾ ਸ਼ਲਾਘਾ ਯੋਗ ਹੈ। ਸਤਿਗੁਰ ਉਨਾਂ ਦੀ ਆਤਮਾਂ ਨੂੰ ਸ਼ਾਂਤੀ ਪ੍ਰਦਾਨ ਕਰੇ।

ਅੱਸੂ ੨੦੧੬ ਬਿ. - ਸਤੰਬਰ ੧੯੫੯ ਈ.

## ਯੂ. ਪੀ. ਸਿਖ ਪ੍ਰਤੀਨਿਧ ਬੋਰਡ,

**ਲਖਨਊ**-ਯੂ. ਪੀ. ਸਿਖ ਪ੍ਰਤੀਨਿਧ ਬੋਰਡ ਦੀ ਅੱਜ ਦੀ ਇਕੱਤ੍ਰਤਾ ਨਾਮਧਾਰੀ ਬਾਬਾ ਪ੍ਰਤਾਪ ਸਿੰਘ ਜੀ ਦੇ ਅਕਾਲ ਚਲਾਣੇ ਤੇ ਸ਼ੋਕ ਪ੍ਰਗਟ ਕਰਦੀ ਹੈ ਤੇ ਅਰਦਾਸ ਕਰਦੀ ਹੈ ਕਿ ਵਾਹਿਗੁਰੂ ਬਾਬਾ ਜੀ ਨੂੰ ਸੱਚ ਖੰਡ ਵਿਖੇ ਨਿਵਾਸ ਬਖਸ਼ੇ।

ਇਹ ਇਕੱਤ੍ਰਤਾ ਬਾਬਾ ਪ੍ਰਤਾਪ ਸਿੰਘ ਜੀ ਦੇ ਉਪਕਾਰਾਂ ਦੀ ਪੂਰੀ ਸ਼ਲਾਘਾ ਕਰਦੀ ਹੈ।

ਅੱਸੂ ੨੦੧੬ ਬਿ. - ਸਤੰਬਰ ੧੯੫੯ ਈ.

## ਸਰਬ ਹਿੰਦ ਰਾਮਗੜੀਆ ਕਨਵੇਨਸ਼ਨ ਫਗਵਾੜਾ ਵਿੱਚ ਪਾਸ ਹੋਇਆ ਮਤਾ

*ਅਜ ਸਰਬ ਹਿੰਦ ਰਾਮਗੜ੍ਹੀਆ ਕਨਵੈਨਸ਼ਨ ਫਗਵਾੜਾ ਵਿਚ ਸਾਰੇ ਭਾਰਤ ਵਰਸ਼ ਤੇ ਬਾਹਰੋਂ ਆਏ ਹੋਏ ਸਜਨਾਂ ਨੇ ਨਾਮਧਾਰੀ ਗੁਰੂ ਮਹਾਰਾਜ ਪ੍ਰਤਾਪ ਸਿੰਘ ਜੀ ਭੈਣੀ ਸਾਹਿਬ ਵਾਲਿਆਂ ਦੇ ਸਵਰਗਵਾਸ ਹੋ ਜਾਣ ਦੀ ਖਬਰ ਨੂੰ ਬੜੇ ਦੁਖ ਨਾਲ ਸੁਣਿਆ ਹੈ। ਸਮੂਹ ਸਜਣ ਆਪ ਜੀ ਦੀ ਇਸ ਬੇਵਕਤ ਜੁਦਾਈ ਨੂੰ ਕੌਮ ਤੇ ਦੇਸ਼ ਲਈ ਇਕ ਬੜਾ ਭਾਰੀ ਘਾਟਾ ਮਹਿਸੂਸ ਕਰਦੇ ਹਨ ਤੇ ਸਰਬ ਸ਼ਕਤੀ ਮਾਨ ਦੀ ਦਰਗਾਹ ਵਿਚ ਅਰਦਾਸ ਕਰਦੇ ਹਨ ਕਿ ਸਤਿਗੁਰੂ ਜੀ ਦੀ ਪਵਿਤ੍ਰ ਆਤਮਾ ਨੂੰ ਆਪਣੇ ਚਰਨ ਕਮਲਾਂ ਵਿਚ ਨਿਵਾਸ ਬਖਸ਼ਣ ਤੇ ਪ੍ਰਵਾਰ ਨੂੰ ਭਾਣਾ ਮਿਠਾ ਕਰਕੇ ਮੰਨਣ ਦਾ ਬਲ ਦੇਣ।*

**-ਕੌਮੀ ਸੰਦੇਸ਼ ਫਗਵਾੜਾ**

ਅੱਸੂ ੨੦੧੬ ਬਿ. - ਸਤੰਬਰ ੧੯੫੯ ਈ.

# ਪਿੰਡਾਲ ਵਿਚ ਤਿਲ ਧਰਨ ਨੂੰ ਥਾਂ ਨ ਰਹੀ

ਦਿੱਲੀ ਦੇ ਸ੍ਰ. ਰਾਜਾ ਸਿੰਘ ਜੀ, ਦਇਆ ਸਿੰਘ ਜੀ ਨੇ ਵਿਸ਼ਾਲ ਤੋਂ ਵਿਸ਼ਾਲ ਪਿੰਡਾਲ ਸਜਾਣ ਲਈ ਕੋਈ ਕਸਰ ਨਹੀਂ ਸੀ ਰਖੀ। ਲਹਿੰਦੇ ਪਾਸੇ ਉੱਚੇ ਥੜੇ ਤੇ ਆਦਿ ਬਾਣੀ ਦੀਆਂ ਬੀੜਾਂ ਦੇ ਅੰਤਰ-ਮੁਖ ਭੋਗ ਪੜ੍ਹੇ ਜਾ ਰਹੇ ਸਨ। ਉਤਰ ਵਾਲੇ ਪਾਸੇ ਸੰਤ ਖਜ਼ਾਨ ਸਿੰਘ ਜੀ ਤੇ ਦਰਸ਼ਨ ਸਿੰਘ ਜੀ ਆਪਣੀਆਂ ਮਨੋਹਰ ਰੀਤਾਂ ਸੁਰੀਲੇ ਗਲੇ ਨਾਲ ਗਾਇਨ ਕਰ ਰਹੇ ਸਨ ਤੇ ਦਖਣ ਦਿਸ਼ਾ ਦੇ ਸਟੇਜ ਤੇ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਸਾਹਿਬ ਦੇ ਆਸਣ ਦੇ ਸਜੇ ਖਬੇ ਉਚੇਚੇ ਅਤਿਥੀਆਂ ਲਈ ਜਗਹ, ਸਫੈਦ ਖੇਸ ਚਾਦਰਾਂ ਨਾਲ ਸਜਾਈ ਗਈ ਸੀ। ਸ੍ਰੀ ਮਹਾਰਾਜ ਦੀ ਦੇ ਆਸਣ ਤੇ ਸੁਭਾਇਮਾਨ ਹੋਣ ਤੋਂ ਪਹਿਲਾਂ ਹੀ ਹਜ਼ੂਰ ਦੀ ਖੱਬੀ ਬਾਹੀ ਵਾਲੇ ਪਾਸੇ ਸੰਪ੍ਰਦਾਇਕ ਮਹਾਂ ਪੁਰਸ਼ ਦਰਸ਼ਨ ਦੇ ਰਹੇ ਸਨ। ਸਜੇ ਪਾਸੇ ਸਿਆਸੀ ਤੇ ਸਮਾਜੀ ਲੀਡਰ ਡਟੇ ਹੋਏ ਸਨ। ਸ੍ਰੀ ਮਹਾਰਾਜ ਦੇ ਨਿਕਟ ਤੇ ਪਿਛਲੇ ਪਾਸੇ ਨਾਮਧਾਰੀ ਮੁਖੀ ਤੇ ਨਾਮਧਾਰੀ ਸੰਗਤ ਸਜ ਰਹੀ ਸੀ। ਸ੍ਰੀਮਾਨ ਸੰਤ ਕਿਲੇ ਵਾਲੇ ਵੀ ਸਟੇਜ ਤੇ ਸਜ ਰਹੇ ਸਨ। ਹਰ ਇਕ ਵਿਅਕਤੀ ਨੂੰ ਮਲੂਮ ਸੀ ਕਿ ਇਕ ਵਜੇ ਤੋਂ ਜਿੰਨਾਂ ਪਹਿਲੇ ਚਲੇ ਜਾਵਾਂਗੇ ਓਨੀ ਹੀ ਬੈਠਣ ਲਈ ਦਰੁਸਤ ਜਗਹ ਮਿਲ ਜਾਏਗੀ। ਪਰ ਇਹ ਸਧਰ ਸ਼ਾਇਦ ਹੀ ਕਿਸੇ ਦੀ ਪੂਰਨ ਹੋਈ ਹੋਵੇ। ਪੂਰਬੀ ਬਾਹੀ ਵਲੇ ਦੀਵਾਨ ਦੀਆਂ ਮੋਹਰਲੀਆਂ ਕਤਾਰਾਂ ਵਿਚ ਅਫਰੀਕਾ ਤੇ ਸਿਆਮ ਵਾਸੀ ਨਾਮਧਾਰੀ ਤੇ ਹੋਰ ਸਨਮਾਨੀਆਂ ਵਿਅਕਤੀਆਂ ਨਜ਼ਰ ਪੈ ਰਹੀਆਂ ਸਨ ਤੇ ਜਿਸ ਸਮੇ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਦੀ ਆਮਦ ਦੀਵਾਨ ਵਿਖੇ ਹੋ ਰਹੀ ਸੀ। ਉਸ ਸਮੇਂ ਜਿਥੋਂ ਤਕ ਨਿਗਹ ਜਾਂਦੀ ਸੀ ਆਦਮ ਹੀ ਆਦਮ ਨਜ਼ਰ ਪੈਂਦਾ ਸੀ। ਸਭ ਤਰਾਂ ਦੇ ਲੋਕਾਂ ਦਾ ਏਹ ਇਕਠ ਏਨਾ ਵਿਚਾਰਵਾਨ, ਏਨਾ ਮਿਲਵਾਂ ਤੇ ਏਨਾ ਬਹੁ ਰੰਗਾ ਸੀ ਕਿ 'ਕਹਿਬੇ ਕੋ ਸੋਭਾ ਨਹੀਂ ਵਾਲੀ ਪੰਗਤੀ ਸਾਖਿਆਤ ਹੋ ਰਹੀ ਸੀ।

ਸੰਪ੍ਰਦਾਇਕ ਮੁਖੀਆਂ ਵਾਲੇ ਪਾਸੇ ਨਿਰਮਲੇ ਸੰਤ ਸਨ, ਸਫੈਦ ਬਸਤਰ, ਸਫੈਦ ਲੰਮੇ ਦਾਹੜੇ, ਬੀਬੇ ਸੁਚੇ ਪ੍ਰਭਾਵ। ਏਧਰ ਉਦਾਸੀ ਮਹਾਂ ਪੁਰਸ਼ ਸਨ, ਗੇਰੂਏ ਬਸਤਰ, ਖੁਲੇ ਦਾਹੜੇ ਤੇ ਨਿਸਚਲ ਸੁਭਾਵ, ਅਡਣ ਸ਼ਾਹੀ ਸੇਵਾ ਪੰਥੀ ਸਨ ਜਿਨ੍ਹਾਂ ਦੇ ਦਰਸ਼ਨ ਮਾਤਰ ਤੋਂ ਸੇਵਾ ਦਾ ਪ੍ਰੇਮ ਉਮਲ੍ਹ ਉਮਲ੍ਹ ਪੈਂਦਾ ਸੀ। ਨਿਹੰਗ ਸਿੰਘ ਸਨ ਜਿਨ੍ਹਾਂ ਦੀ ਨਿਹੰਗਤਾ ਆਪਣਾ ਪ੍ਰਭਾਵ ਹਰੇਕ ਤੇ ਪਾ ਦਿੰਦੀ ਸੀ। ਰਾਧਾ ਸੁਾਮੀ ਮਤ ਦੇ ਦੋਵੇਂ ਮਹਾਰਾਜ ਸਨ ਜਿਨ੍ਹਾਂ ਦੀਆਂ ਆਦਰਸ਼ ਸ਼ਖਸੀਅਤਾਂ ਆਪਣੀ ਉਚਤਾ ਤੇ ਬਜ਼ੁਰਗੀ ਦਾ ਝਲਕਾਰਾ ਆਪ ਤੋਂ ਆਪ ਦੇ ਰਹੀਆਂ ਸਨ। ਏਧਰ ਅਕਾਲੀ ਬੈਠੇ ਸਨ, ਜਿਨ੍ਹਾਂ ਦੇ ਨੀਲੇ ਦਸਤਾਰੇ ਆਮ ਕਰਕੇ ਸਫੈਦ ਪਹਿਰਾਵੇ ਵਾਲੇ ਏਸ ਪਿੰਡਾਲ ਵਿੱਚ ਆਪਣੀ ਵਿਸ਼ੇਸ਼ਤਾ ਦਰਸਾ ਹੀ ਜਾਂਦੇ ਸਨ। ਏਧਰ ਹੀ ਉਸ ਘਰਾਣੇ ਦੀ ਸਨਮਾਨੀ ਸ਼ਖਸੀਅਤ ਸੀ ਜਿਸਨੂੰ ਰਾਜਿਆਂ ਮਹਾਰਾਜਿਆਂ ਨੂੰ ਤਿਲਕ ਦੇਣ ਦਾ ਸੁਅਵਸਰ ਨਸੀਬ ਹੁੰਦਾ ਰਿਹਾ ਹੈ। ਵਿਅਕਤੀ ਵਿਸ਼ੇਸ਼ ਦੇ ਨਾਮ ਤਾਂ ਕੀ ਗਿਣਨੇ ਹਨ, ਸੰਪ੍ਰਦਾਇਕ ਵਿਤਕਰੇ ਵੀ ਮੈਂ ਪੇਸ਼ ਕਰਨੋਂ ਅਸਮਰਥ ਹਾਂ। ※

ਅੱਸੂ ੨੦੧੬ ਬਿ. - ਸਤੰਬਰ ੧੯੫੯ ਈ.

# ਵਿਸ਼ਾਲ ਦਿਲੀ ਦੀ ਕਰਾਮਾਤ

੧੯੩੪ ਈ. ਵਿੱਚ ਜਦੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਮੂਹ ਸਿਖ ਸੰਪ੍ਰਦਾਵਾਂ ਵਿੱਚ ਪਰਸਪਰ ਪਿਆਰ ਮਿਲ-ਵਰਤੋਂ ਵਧਾਣ ਦੇ ਖਿਆਲ ਨਾਲ ਸ੍ਰੀ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫ੍ਰੰਸ ਕੀਤੀ ਤਾਂ ਬਹੁਤ ਸਾਰੀਆਂ ਸਿਖ ਸੰਸਥਾਵਾਂ ਵਲੋਂ ਇਹ ਸ਼ਰਤ ਰਖੀ ਗਈ ਸੀ ਕਿ ਉਹ ਤਾਂ ਹੀ ਕਾਨਫ੍ਰੰਸ ਵਿੱਚ ਸ਼ਾਮਲ ਹੋ ਸਕਦੀਆਂ ਹਨ, ਜੇ ਸ੍ਰੀ ਭੈਣੀ ਸਾਹਿਬ ਵਿਖੇ, ਉਸ ਕਾਨਫ੍ਰੰਸ ਦੀ ਅਰਦਾਸ ਦਸਾਂ ਪਾਤਸ਼ਾਹੀਆਂ ਦੀ ਕੀਤੀ ਜਾਵੇ। ਨਾਮਧਾਰੀ ਮਰਯਾਦਾ ਨੂੰ ਮੁਖ ਰਖਦਿਆਂ ਸ੍ਰੀ ਭੈਣੀ ਸਾਹਿਬ ਵਿੱਚ ਅਜੇਹੀ ਅਰਦਾਸ ਕਰਨੀ ਜਿਸ ਵਿੱਚ ਯਾਰ੍ਹਵੀਂ ਤੇ ਬਾਰ੍ਹਵੀ ਪਾਤਸ਼ਾਹੀ ਦਾ ਜ਼ਿਕਰ ਨਾ ਆਵੇ, ਉੱਕਾਂ ਹੀ ਅਸੰਭਵ ਤੇ ਅਜਰ ਸੀ। ਪ੍ਰੰਤੂ ਸਚੇ ਪਾਤਸ਼ਾਹ ਜੀ ਨੇ ਕਦੇ ਵੀ ਕਿਸੇ ਨਿਯਮ ਨੂੰ ਅਜੇਹਾ ਹਾਵੀ ਨਹੀਂ ਸੀ ਹੋਣ ਦਿਤਾ ਕਿ ਉਸ ਨਾਲ ਮੇਲ- ਮਿਲਾਪ ਵਿੱਚ ਵਿਘਨ ਪੈ ਸਕਦਾ ਹੋਵੇ। ਦੀਨ ਦਿਆਲ ਜੀ ਨੇ ਨਾਮਧਾਰੀ ਪੰਥ ਵਲੋਂ ਦਸਾਂ ਪਾਤਸ਼ਾਹੀਆਂ ਦੀ ਅਰਦਾਸ ਨੂੰ ਕਾਨਫ੍ਰੰਸ ਸਮਾਗਮ ਵਿੱਚ ਪਰਵਾਨ ਕਰ ਲਿਆ। ਨਤੀਜਾ ਇਹ ਨਿਕਲਿਆ ਕਿ ਸਾਰੀਆਂ ਸੰਪ੍ਰਦਾਵਾਂ ਵਿੱਚ ਮੇਲ ਮਿਲਾਪ ਦੀ ਭਾਵਨਾ ਪੈਦਾ ਹੋਈ ਤੇ ਬੜਾ ਚਿਰ ਪਿਛੋਂ ਤਕ ਕਾਇਮ ਵੀ ਰਖੀ ਗਈ।

ਪ੍ਰੰਤੂ ਅੱਜ ਕੀ ਸੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਮਿਤ ਭੋਗਾਂ ਸਮੇਂ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਸਤਾਰ ਬੰਦੀ ਸਮੇਂ ਬਾਰਾਂ ਪਾਤਸ਼ਾਹੀਆਂ ਦੀ ਅਰਦਾਸ ਹੋਈ ਤੇ ਉਹਨਾਂ ਹੀ ਸੰਪ੍ਰਦਾਵਾਂ ਦੇ ਮੁਖੀਆਂ ਬੜੀ ਸ਼ਾਂਤੀ ਤੇ ਪਿਆਰ ਨਾਲ ਉਹ ਅਰਦਾਸ ਸੁਣੀ ਜੋ ਪੰਡਿਤ ਗੋਪਾਲ ਸਿੰਘ ਜੀ ਨਾਮਧਾਰੀ ਦੀਵਾਨਾਂ ਵਿੱਚ ਕੀਤਾ ਕਰਦੇ ਸਨ। ਸਤਿਗੁਰੂ ਜੀ ਦੀ ਵਿਸ਼ਾਲਤਾ ਨੇ ਉਹਨਾਂ ਦੀ ਯਾਦ ਵਿੱਚ ਬੈਠੀਆਂ ਰੂਹਾਂ ਨੂੰ ਵੀ ਆਪਣੇ ਜੇਹਾ ਵਿਸ਼ਾਲ ਕਰ ਛਡਿਆ ਸੀ। ※

# ਇਕ ਦਸਤਾਰ, ਜਿਦਾ ਓੜਕਾਂ ਦਾ ਭਾਰ

ਨਾਮਧਾਰੀ ਪੰਥ ਲਈ ਇਮਤਿਹਾਨ ਦਾ ਵੇਲਾ ਸੀ। ਬੀਤ ਚੁਕੇ ਸਤਿਗੁਰਾਂ ਦਾ ਅੰਤਮ ਸੰਸਕਾਰ ਉਹਨਾਂ ਨਮਿਤ ਪਾਠਾਂ ਦੇ ਭੋਗ ਨਾਲ ੨ ਵਜੇ ਸਮਾਪਤ ਕੀਤਾ ਜਾ ਚੁਕਾ ਸੀ। ਦੂਜੇ ਪਾਸੇ ਰਾਗੀਆਂ ਵਾਲੀ ਜਗਹ ਵੀ ਭਾਈ ਗੁਰਮੁਖ ਸਿੰਘ ਤੇ ਸਰਮੁਖ ਸਿੰਘ ਜੀ ਆ ਚੁਕੇ ਸਨ। ਹੁਣ ਦਸਤਾਰ ਬੰਦੀ ਦਾ ਸਮਾ ਨਿਕਟ ਸੀ। ਸ੍ਰੀ ਚਕ੍ਰਵਰਤੀ ਜੀ ਦੀ ਜ਼ਬਾਨੀ ਸਾਧ ਸੰਗਤ ਨੇ ਮਾਈਕ ਦੇ ਸਾਹਮਣੇ ਐਲਾਨ ਸੁਣਿਆ ਕਿ ਨਾਮਧਾਰੀ ਪੰਥ ਵਲੋਂ ਕੇਵਲ ਤੇ ਕੇਵਲ ਇਕ ਦਸਤਾਰ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਦੀ ਭੇਟ ਕੀਤੀ ਜਾਵੇਗੀ। ਨਾਮਧਾਰੀਆਂ ਵਲੋਂ ਹੋਰ ਕੋਈ ਦਸਤਾਰ ਨਹੀਂ ਲਈ ਜਾਵੇਗੀ, ਇਸ ਲਈ ਕੋਈ ਸਜਣ ਵਖ-ਵਖ ਪੱਗਾਂ ਲਿਆਉਣ ਦੀ ਖੇਚਲ ਨਾ ਕਰੇ।

ਨਾਮਧਾਰੀ ਪੰਥ ਵਲੋਂ ਇਕੋ ਦਸਤਾਰ ਕਿਉਂ ਭੇਟ ਹੋਵੇ, ਕਿਵੇਂ ਭੇਟ ਹੋਵੇ, ਉਸਨੂੰ ਕੌਣ ਪੇਸ਼ ਕੇਹੋ ਤੇ ਉਹ ਕੇਹ ਜੇਹੀ ਹੋਵੇ, ਭਾਵੇਂ ਏਹ ਸਵਾਲ ਵੇਖਣ ਨੂੰ ਸਾਧਾਰਨ ਵੀ ਲਗਦੇ ਹੋਣ ਪਰ ਸਾਡੇ ਸਮੇ ਦੇ ਇਹ ਅਹਿਮ ਸਵਾਲ ਸਨ। ਇਹਨਾਂ ਦੇ ਹੱਲ ਲਈ ਸਮੁਚਾ ਪੰਥ ਕਿਵੇਂ ਇਕ ਰਾਇ ਹੋਵੇ, ਬੜਾ ਵਿਚਾਰ ਗੋਚਰਾ ਮਸਲਾ ਸੀ।

ਨਾਮਧਾਰੀ ਸੂਬੇ, ਜਥੇਦਾਰ ਤੇ ਖਾਸ ਸ਼ਖਸੀਅਤਾਂ ਇਕ ਦਿਨ ਪਹਿਲਾਂ ਤੋਂ ਵਿਚਾਰ ਕਰ ਰਹੀਆਂ ਸਨ। ਆਮ ਤੌਰ ਤੇ ਬੜੇ ਵਿਰਲੇ ਜਾਣਦੇ ਸਨ ਕਿ ਇਸ ਰਸਮ ਨੂੰ ਕਿਵੇਂ ਅਦਾ ਕੀਤਾ ਜਾਵੇਗਾ।

## ਪਬਲਿਕ ਉਡੀਕ ਰਹੀ ਸੀ–

ਪਬਲਿਕ ਉਡੀਕ ਰਹੀ ਸੀ। ਸ੍ਰੀ ਸਤਿਗੁਰੂ ਜੀ ਨਮਿਤ ਕੀਤੇ ਗਏ ਪਾਠਾਂ ਦਾ ਭੋਗ ਪੈ ਗਿਆ। ਭਾਈ ਵਜ਼ੀਰ ਸਿਘ ਜੀ ਦੀ ਅਗਵਾਈ ਵਿੱਚ ਹੇਠ ਲਿਖੇ ਸਜਣ ਦਸਤਾਰ ਲੈਕੇ ਪਹੁੰਚ ਗਏ: ੧. ਭਾਈ ਵਜ਼ੀਰ ਸਿੰਘ ਜੀ, ੨. ਸ੍ਰੀ ਠਾਕਰ ਦਲੀਪ ਸਿੰਘ ਜੀ, ੩. ਸੰਤ ਰਤਨ ਸਿੰਘ ਜੀ ਲਾਂਗਰੀ, ੪. ਸੰਤ ਬਹਾਦਰ ਸਿੰਘ ਜੀ, (ਸਤਿਗੁਰੂ ਜੀ ਦੇ ਪੁਰਾਣੇ ਚੌਰ ਬਰਦਾਰ) ੫. ਸੂਬਾ ਵਰਿਆਮ ਸਿੰਘ ਜੀ ਸਮਸਾ, (ਹਾਲ ਸੰਤ ਨਗਰ) ੬ ਸੰਤ ਪ੍ਰੀਤਮ ਸਿੰਘ ਜੀ ਚੇਲੇਕੇ, ੭ ਸੂਬਾ ਵਰਿਆਮ ਸਿੰਘ ਜੀ ਕੋਠੀ ਜੀਵਨ ਨਗਰ , ੮. ਸੇਠ ਸੁਹੇਲ ਸਿਘ ਜੀ ਧੀਰ, ੯. ਸ੍ਰ. ਸੁਚਾ ਸਿੰਘ ਜੀ ਦਿਲੀ। ਭਾਈ ਸਾਹਿਬ ਜੀ ਦੇ ਹੱਥ ਵਿਚ ਸਟੀਲ ਦਾ ਥਾਲ, ਉਸ ਵਿਚ ਕੂਜਾ ਮਿਸ਼ਰੀ, ਇਲਾਇਚੀਆਂ ਤੇ ਬਦਾਮ ਸਨ, ਉਪਰ ਸ਼ੁਧ ਖਦਰ ਦੀ ਦਸਤਾਰ ਸੀ। ਭੋਗਾਂ ਦੀ ਸਮਾਪਤੀ ਉਪਰੰਤ ਇਹ ਦਸਤਾਰ ਸ੍ਰੀ ਹਜ਼ੂਰ ਮਹਾਰਾਜ ਜਗਜੀਤ ਸਿੰਘ ਜੀ ਦੀ ਭੇਟ ਕੀਤੀ ਗਈ।

ਭਾਵੇਂ ਇਸ ਦਸਤਾਰ ਦੀ ਆਮਦ ਤੇ ਮਹਾਨਤਾ ਤੇ ਕੋਈ ਉਚੇਚੀ ਜਾਣ ਪਛਾਣ ਪਿੰਡਾਲ ਵਿੱਚ ਨਹੀਂ ਕਰਵਾਈ ਜਾ ਸਕੀ ਤਾਂ ਵੀ ਸਾਧ ਸੰਗਤ ਨੇ ਇਸ ਦਸਤਾਰ ਦੀ ਅਹਿਮੀਅਤ ਨੂੰ ਪਛਾਣ ਲਿਆ ਤੇ ਜਾਣ ਲਿਆ ਕਿ ਜੇਹੜੇ ਭਾਈ ਸਾਹਿਬ ਆਪਣੇ ਆਰਾਧਯ-ਦੇਵ ਨੂੰ ਦੀਵਾਨ ਵਿਚ ਨਾ ਪਾਕੇ, ਦੁਖੀ ਹਿਰਦੇ ਕਾਰਨ ਦੀਵਾਨ ਵਿਚ ਕਿਸੇ ਬਹਾਨੇ ਵੀ ਨਹੀਂ ਅਉਂਦੇ ਰਹੇ। ਅੱਜ ਇਹਨਾਂ ਦੀ ਆਉਂਦ ਜ਼ਰੂਰ ਅਰਥਾਂ ਭਰਪੂਰ ਹੈ ਤੇ ਉਹ ਅੱਜ ਆਪਣਾ ਪਿਆਰ ਇਸ ਪੰਥਕ ਦਸਤਾਰ ਨਾਲ ਲਿਆਕੇ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਦੀ ਭੇਟਾ ਕਰ ਰਹੇ ਹਨ।

ਸ੍ਰੀ ਮਹਾਰਾਜ ਜੀ ਦੀ ਭੇਟਾ ਧਰਕੇ ਆਪ ਤੇ ਨਾਲ ਦੇ ਸਾਥੀ ਕੋਲ ਕੋਲ ਬੈਠ ਗਏ। ਏਸ ਸਮੇਂ ਸ੍ਰੀਮਾਨ ਪੰਡਿਤ ਗੋਪਾਲ ਸਿਘ ਜੀ ਨੇ ੯੦੮ ਪਾਠ-ਭੋਗਾਂ ਅਤੇ ਨਾਮਧਾਰੀ ਪੰਥ ਵਲੋਂ ਕੀਤੀ ਗਈ ਦਸਤਾਰ-ਭੇਟ ਦਾ ੨ ਵਜਕੇ ੩੫ ਮਿੰਟ ਤੇ ਅਰਦਾਸਾ ਕੀਤਾ। ❊

ਵਸਾਖ ੨੦੧੯ ਬਿ. - ਅਪ੍ਰੈਲ ੧੯੬੨ ਈ.

# ਸਤਿਜੁਗੀ ਨਜ਼ਾਰੇ, ਅੰਮ੍ਰਿਤ ਵਰਖਾ, ੫੦ ਨਰ ਨਾਰੀਆਂ ਭਜਨ ਦੀ ਦਾਤ ਪ੍ਰਾਪਤ ਕੀਤੀ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਬੜੀ ਕਿਰਪਾਲਤਾ ਹਿਤ ਕੁੰਭ ਦੇ ਮੇਲੇ ਸਮੇ, ਹਰਿਦਵਾਰ ਦਰਸ਼ਨ ਦਿਤੇ। ਆਪਨੇ ਬੜੇ ਰੁਝੇਵੇਂ ਕਾਰਨ ਕੇਵਲ ੧੦-੧੧ ਅਪ੍ਰੈਲ ਨੂੰ ਦਰਸ਼ਨ ਦੇ, ਸੰਗਤਾਂ ਨੂੰ ਨਿਹਾਲ ਕੀਤਾ ਅਤੇ ਹਿੰਦੁਸਤਾਨ ਦੇ ਵੱਖ ਵੱਖ ਹਿਸਿਆਂ ਤੋਂ ਆਏ ਆਸਤਕਾਂ ਨੂੰ ਸੱਤ, ਅਹਿੰਸਾ ਅਤੇ ਨਾਮ ਬਾਣੀ ਦਾ ਅਮਲੀ ਪਾਠ ਪੜ੍ਹਾਇਆ। ਵੈਸੇ ਤਾਂ ਨਾਮ ਬਾਣੀ ਕਥਾ, ਕੀਰਤਨ, ਹਵਨ ਯਗ, ਅਤੇ ਗੁਰੂ ਕਾ ਅਤੁਟ ਲੰਗਰ ੫ ਅਪ੍ਰੈਲ ਤੋ ੧੩ ਅਪ੍ਰੈਲ ਤਕ ਚਲਦਾ ਰਹਿਆ। ਜਿਸ ਕਿਸੇ ਵੀ ਸ਼ਬਦ ਸੁਣਿਆ, ਉਹ ਸਤਿਗੁਰੂ ਰਾਮ ਸਿੰਘ ਜੀ ਦੇ ਸਾਜੇ ਨਾਮਧਾਰੀਆਂ ਦੀ ਪ੍ਰਸੰਸਾ ਕੀਤੇ ਬਿਨਾ ਰਹਿ ਨ ਸਕਿਆ ਇਨ੍ਹਾਂ ਦੇ ਨਾਮ ਸਿਮਰਨ, ਮਸਤਾਨੀ ਦਸ਼ਾ ਦੇ ਦੀਵਾਨ ਬਿਲਾ ਲਿਹਾਜ਼ ਮਜਬੋ ਮਿਲਤ ਦੇ ਲੰਗਰ ਸਭਨਾਂ ਨੂੰ ਪ੍ਰਭਾਵ ਕਰਦੇ ਸਨ। ਗ੍ਰੀਬ ਨਿਵਾਜ ਜੀ ਨਿਰਮਲ ਛਾਉਣੀ, ਗੁਰੂ ਨਾਨਕ ਆਸ਼ਰਮ, ਤੇ ਸੁਆਮੀ ਰੁਮੇਸ਼ਰ ਨੰਦ ਜੀ ਦੀ ਬੇਨਤੀ ਪ੍ਰਵਾਨ ਕਰਦਿਆਂ ਉਹਨਾਂ ਨੂੰ ਦਰਸ਼ਨਾਂ ਦੀ ਦਾਤ ਬਖਸ਼ ਨਿਹਾਲ ਕੀਤਾ। ਲਗ ਪਗ ੫੦ ਸ੍ਰੀਰਾਂ ਭਜਨ ਛਿਆ। ਜਿਸ ਕਿਸੇ ਆਸ਼੍ਰਮ ਵਿਚ ਕੋਈ ਨਾਮਧਾਰੀਆ ਗਇਆ ਉਹਨਾਂ ਬੜਾ ਸਤਿਕਾਰ ਪਾਇਆ। ਮੋਗੇ ਦੇ ਇਕ ਸਾਧਾਂ ਦੇ ਅਖਾੜੇ ਵਿਚ ਸੰਤੋਖ ਸਿੰਘ ਤੇ ਸੁਚਾ ਸਿੰਘ ਦਰਸ਼ਨ ਮੇਲਾ ਕਰਨ ਗਏ। ਉਹਨਾਂ ਨੂੰ ਤਕ ਉਸ ਵਕਤ ਦੇ ਵਕਤਾਂ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਮਾਤਾ ਜੀ ਬੋਲਿਆਂ ਦੀ ਬੜੀ ਪ੍ਰਸੰਸਾ ਕੀਤੀ। ※

ਹਾੜ ੨੦੧੯ ਬਿ. - ਜੂਨ ੧੯੬੨ ਈ.

# ਸ੍ਰੀ ਅਬਦੁਲ ਗਫਾਰ ਖਾਨ ਜੀ

ਸ੍ਰ. ਤੇਜਾ ਸਿੰਘ ਜੀ ਨੇ ਜਦੋਂ ਉਪ੍ਰੋਕਤੀ ਵਿਅਕਤੀ ਦਾ ਨਾਮ ਤਕਰੀਰ ਲਈ ਐਲਾਨ ਕੀਤਾ ਤਾਂ ਇਕ ਬਜ਼ੁਰਗ ਮੁਸਲਮਾਨ ਦੇ ਦਰਸ਼ਨ ਹੋਏ ਜੋ ਆਪਣੇ ਸੂਖਮਤਾ ਜੇਹੇ ਸਰੀਰ ਨਾਲ ਮਾਈਕ ਵੱਲ ਵਧਿਆ ਪਰ ਉਸਦੇ ਸ਼ਬਦਾਂ ਚੋਂ ਵੀ ਸੂਖਮਤਾ ਅਤੇ ਮੁਹਬਤ ਦਾ ਪ੍ਰਗਟਾਵਾ ਹੋ ਰਿਹਾ ਸੀ।

ਉਸਨੇ ਕਿਹਾ-ਮੇਰੀ ਖੁਸ਼ ਕਿਸਮਤੀ ਹੈ ਕਿ ਮੈਂ ਅਜ ਸਤਿਗੁਰੂ ਜੀ ਮਹਾਰਾਜ ਅਤੇ ਉਨ੍ਹਾਂ ਨੂੰ ਪਿਆਰ ਕਰਨ ਵਾਲੇ ਲੋਕਾਂ ਦੇ ਦਰਸ਼ਨ ਕਰ ਰਿਹਾ ਹਾਂ।

ਸਤਿਗੁਰੂ ਹਰੀ ਸਿੰਘ ਜੀ ਨੂੰ ਯਾਦ ਕਰਦਿਆਂ ਉਸਨੇ ਮਾਣ ਕੀਤਾ ਕਿ ਨਾਮਧਾਰੀ ਭਾਈਓ ਗੁਰੂ ਸਾਹਿਬਾਂ ਨੇ ਨਾ ਸਿਰਫ਼ ਤੁਹਾਨੂੰ ਹੀ ਦੇਸ਼ ਭਗਤੀ ਦਾ ਪਾਠ ਪੜ੍ਹਾਇਆ ਹੈ, ਬਲਕਿ ਤਮਾਮ ਹਿੰਦੁਸਤਾਨੀ ਅਵਾਮ ਨੂੰ ਉਨ੍ਹਾਂ ਦੇਸ਼ ਭਗਤੀ ਸਿਖਾਈ।

ਅੰਤ ਉਤੇ ਉਸਨੇ ਦੇਸ਼ ਨੂੰ ਉਚਾ ਉਠਾਣ ਖਾਤਰ ਗੁਰੂ ਸਾਹਿਬਾਨ ਦੀ ਤਾਲੀਮ ਤੇ ਚਲਣ ਨੂੰ ਹੀ ਬਿਹਤਰ ਉਪਜਾਊ ਦਸਿਆ। ※

ਮਘਰ ੨੦੧੯ ਬਿ. - ਨਵੰਬਰ ੧੯੬੨ ਈ.

# ਸਾਡੀਆਂ ਗਊਆਂ ਦਾ ਮੁਕਾਬਲਾ ਕੋਈ ਨਹੀਂ

ਨਾਮਧਾਰੀ ਪੰਥ ਵਿੱਚ ਏਹ ਖਬਰ ਬੜੀ ਹੁਲਾਸ ਪੈਦਾ ਕਰਨ ਵਾਲੀ ਹੈ, ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਾਇਮ ਕੀਤੀ ਹੋਈ ਅਤੇ ਮੌਜੂਦਾ ਸਤਿਗੁਰੂ ਜੀ ਦੀ ਦੇਖ ਰੇਖ ਹੇਠ ਚਲ ਰਹੀ ਨਾਮਧਾਰੀ ਗਊ ਸ਼ਾਲਾ ਸ੍ਰੀ ਜੀਵਨ ਨਗਰ ਦੀ ਇਕ ਗਊ ਜਿਸ ਦਾ ਨਾਮ ਪੁਤਲੀ ਹੈ, ਸਰਬ ਭਾਰਤੀ ਦੁਧ ਮੁਕਾਬਲੇ ਚੋਂ ਫਸਟ ਆਈ ਹੈ। ਇਹ ਮਕਾਬਲਾ ਹਰ ਤਿੰਨੀ ਮਹੀਨੀ ਭਾਰਤ ਸਰਕਾਰ ਵਲੋਂ ਕਰਵਾਇਆ ਜਾਂਦਾ ਹੈ। ਇਹ ਗਊ ਹਰਰੋਜ਼ ੪੩-੮੪ ਪਾਊਡ ਦੁਧ ਦਿੰਦੀ ਹੈ। (ਕਰੀਬ ੨੧ ਸਰ ਰੋਜ਼ਾਨਾ) ਭਾਰਤ ਸਰਕਾਰ ਵਲੋਂ ੨੦੦੦) ਇਨਾਮ ਦਾ ਇਸ ਗਊ ਨੂੰ ਮਿਲਿਆ ਹੈ।

ਅਤੇ ਦੂਜਾ ਨੰਬਰ ਵੀ ਨਾਮਧਾਰੀ ਗਊਸ਼ਾਲਾ ਸ੍ਰੀ ਜੀਵਨ ਨਗਰ ਦੀ ਹਰਿਆਣਾ ਨਸਲ ਦੀ ਗਾਂ, ਜਿਸਦਾ ਨਾਂ 'ਨਾਹਰੀ' ਹੈ, ਨੇ ਜਿੱਤ ਲਿਆ ਹੈ। 'ਨਾਹਰੀ' ਨੇ ਇਕ ਦਿਨ ਵਿੱਚ ੪੧-੮੩ ਪਾਉਂਡ (ਕਰੀਬ ੨੦ ਸੇਰ) ਦੁਧ ਦਿਤਾ ਹੈ। ਸੈਂਟਰਲ ਕੌਂਸਲ ਆਫ ਗੋਸੰਵਰਧਨ ਜੋ ਦੁਧ ਮੁਕਾਬਲਾ ਕਰਵਾਂਦੀ ਹੈ, ਨੇ ਦੂਜਾ ਇਨਾਮ ਤੀਜੇ ਨੰਬਰ ਵਾਲੀ ਗਾਂ ਨੂੰ ਦੇਣ ਦਾ ਫੈਸਲਾ ਕੀਤਾ, ਦਸਿਆ ਜਾਂਦਾ ਹੈ, ਕਿਉਂਕਿ ਇਕੋ ਮਾਲਕ ਦੀਆਂ ਦੋ ਇਲਾਮੀ ਗਊਆਂ ਨੂੰ ਉਹ ਨਕਦ ਰਕਮ ਨਹੀਂ। ❊

# ਇਕ ਇਤਿਹਾਸਕ ਪੱਤਰ

ਸੇਵਾ ਵਿਖੇ,
ਹਿਜ਼ ਹੋਲੀਨੈਸ — ੯ ਜਨਵਰੀ ੧੯੬੩
ਸਤਿਗੁਰੂ ਜਗਜੀਤ ਸਿੰਘ ਜੀ,
ਸ੍ਰੀ ਭੈਣੀ ਸਾਹਿਬ, ਲੁਦਿਹਾਣਾ

ਸਤਿਕਾਰ ਯੋਗ ਜੀ !

ਆਪਦਾ ਪੱਤਰ, ਤਾਰੀਖ ੧੭ ਸਤੰਬਰ ਦਾ, ਕੈਨੀਆ ਦੀ ਆਜ਼ਾਦੀ ਪ੍ਰਾਪਤੀ ਤੇ ਮੈਨੂੰ ਵਧਾਈਆਂ ਦੇਣ ਲਈ, ਈਸਟ ਅਫਰੀਕਨ ਨਾਮਧਾਰੀ ਸੰਗਤ ਦੀ ਨੈਰੋਬੀ ਬਰਾਂਚ ਰਾਹੀਂ ਥੋੜਾ ਚਿਰ ਪਹਿਲਾ ਪ੍ਰਾਪਤ ਹੋਇਆ।

ਆਪ ਜੀ ਦਾ ਬਖਸ਼ਿਆ ਸੰਦੇਸ਼ ਸਾਡੀ ੮ ਜਨਵਰੀ ਵਾਲੀ ਮੀਟਿੰਗ ਤੇ ਪੇਸ਼ ਕੀਤਾ ਜਾਵੇਗਾ। ਮੈਂ ਆਪ ਜੀ ਦੇ ਸੰਦੇਸ਼ ਅਤੇ ਜੋ ਇਸ ਨਾਲ ਭਾਵਨਾਵਾਂ ਹਨ ਵਲੋਂ ਕ੍ਰਿਤਗਯ ਹਾਂ।

ਆਪ ਜੀ ਨੇ ਆਪਣੇ ਸਵਰਗਵਾਸੀ ਪਿਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ੧੯੫੯ ਵਿਚ ਕੀਤੇ ਭਾਸ਼ਣ ਦਾ ਹਵਾਲਾ ਦਿਤਾ ਹੈ ਜਿਸ ਵਿਚ ਉਹਨਾਂ ਫਰਮਾਇਆ ਕਿ ਸਾਡਾ ਦੇਸ਼ ੧੦ ਸਾਲਾਂ ਦੇ ਅੰਦਰ ਅੰਦਰ ਆਜ਼ਾਦ ਹੋ ਜਾਵੇਗਾ। ਇਹ ਪੂਰੀ ਤਰ੍ਹਾਂ ਸਪਸ਼ਟ ਹੈ ਕਿ ਪਰਮ ਸਤਿਕਾਰ ਯੋਗ ਜੀ ਕੈਨੀਆ ਨੂੰ ਆਪਣੇ ਧਿਆਨ ਵਿਚ ਰਖਦੇ ਸਨ। ਭਾਰਤ ਸੰਬੰਧੀ ਆਪ ਜੀ ਦੇ ਕੌਮੀ ਵਿਚਾਰ ਬੜੇ ਪ੍ਰਸਿਧ ਹਨ ਅਤੇ ਮੈਂ ਵੀ ਜਾਣਦਾ ਹਾਂ ਕਿ ਆਪ ਜੀ ਸੰਸਾਰ ਦੇ ਸਮੂਹ ਦੇਸ਼ਾਂ ਦੇ ਅਗਾਂਹ ਵਧਣ ਅਤੇ ਸੁਤੰਤਰਤਾ ਦੇ ਨਿਸ਼ਾਨੇ ਨੂੰ ਪਰਵਾਨ ਚੜ੍ਹਾਣ ਦੀ ਇਛਾ ਰਖਦੇ ਸਨ !

ਕ੍ਰਿਪਾ ਕਰਕੇ ਆਪ ਪਰਵਾਨ ਕਰੋ ਅਤੇ ਆਪਣੇ ਸਮਾਜ ਨੂੰ ਮੇਰਾ ਹਾਰਦਿਕ ਧਨਵਾਦ ਪਹੁੰਚਾਓ, ਉਹਨਾਂ ਦੇ ਕੈਨੀਆਂ ਦੇ ਭਵਿਖ ਵਿਚ ਸ਼ੁਭ ਇਛਾਵਾ ਰਖਣ ਬਦਲੇ। ਕੈਨੀਆ ਵਿਚ ਚੋਖੀ ਵਡੀ ਗਿਣਤੀ ਨਾਮਧਾਰੀ ਭਾਈਚਾਰੇ ਦੀ ਹੈ। ਉਹਨਾਂ ਬੀਤੇ ਵਿਚ ਦੇਸ਼ ਦੀ ਉਸਾਰੀ ਵਿਚ ਹਿਸਾ ਪਾਇਆ ਹੈ ਅਤੇ ਮੈਨੂੰ ਕੋਈ ਸ਼ੱਕ ਨਹੀਂ ਕਿ ਉਹਨਾਂ ਦੀ ਇਹ ਸਹਾਇਤਾ ਜਾਰੀ ਰਹੇਗੀ।

ਅਸੀਂ, ਕੈਨੀਆਂ ਦੀ ਸਰਕਾਰ, ਹੁਣ ਕੈਨੀਆ ਦੇ ਲੋਕਾਂ ਨੂੰ, ਇਕ ਕੌਮ ਵਿਚ ਮੇਲਨ ਲਈ ਜੁਟੇ ਹੋਏ ਹਾਂ। ਦੇਸ਼ ਦੀ ਉਸਾਰੀ ਵਾਸਤੇ, ਸਾਡੇ ਪਾਸ ਕਰਨ ਵਾਲਾ ਬਹੁਤ ਵਡੀ ਮਿਕਦਾਰ ਵਿਚ ਕੰਮ ਪਿਆ ਹੈ ਅਤੇ ਇਹ ਸਾਡਾ ਪੂਰਾ ਜਤਨ ਹੋਵੇਗਾ ਕਿ ਕੈਨੀਆ ਦੇ ਸਮੂਹ ਲੋਕਾਂ ਨੂੰ ਭਰਪੂਰ ਮੌਕੇ ਦਿਤੇ ਜਾਣ ਉਸ ਉਸਾਰੀ ਵਿਚ ਭਾਗ ਪਾਣ ਦੇ ਜੇਹੜੀ ਕੈਨੀਆਂ ਦੇ ਸਮੂਹ ਲੋਕਾਂ ਨੂੰ, ਜਿੰਨ੍ਹਾਂ ਦੇ ਘਰ-ਬਾਰ ਏਥੇ ਹਨ, ਟਿਕਾਊ ਲਾਭ ਮੁਹਈਆ ਕਰੇ।

ਆਪਦਾ, ਰੀਭੀਰਤਾ ਨਾਲ :

**ਜੋਮੋ ਕੈਨਿਆਟਾ ਪ੍ਰਾਈਮ ਮਨਿਸਟਰ**
ਪੀ. ਐਮਜ਼ ਆਫਿਸ, ਨੈਰੋਬੀ (ਕੈਨੀਆ)




ਹਾੜ ੨੦੨੦ ਬਿ. - ਜੂਨ ੧੯੬੪ ਈ.

# ਅਨੰਦ ਸ਼ਤਾਬਦੀ ਬੜੀ ਸ਼ਾਨ ਨਾਲ ਮਨਾਈ ਗਈ

***✳ ਦੇਸ਼ ਪ੍ਰਦੇਸ ਤੋਂ ਸੰਗਤਾਂ ਦਾ ਜੋੜ ਮੇਲਾ! ✳ ਪਤਰਕਾਰਾਂ ਵਲੋਂ ਸ਼ਲਾਘਾ, ਨਗਰ ਵਾਸੀਆਂ ਵਲੋਂ ਭਾਰੀ ਉਤਸ਼ਾਹ! ✳ ਇਕ ਵਿਆਹਤ ਜੋੜੇ ਨੇ ਅਨੰਦ ਕਰਵਾਇਆ! !***

ਜੇਠ ੨੦-੨੧ ਨੂੰ ਖੋਟੇ ਪਿੰਡ ਜ਼ਿਲਾ ਫੀਰੋਜ਼ਪੁਰ ਵਿਚ ਸਤਿਗੁਰਾਂ ਦੀ ਅਪਾਰ ਕਿਰਪਾ ਦੁਆਰਾ ਅਨੰਦ ਸ਼ਤਾਬਦੀ ਹਰ ਪਹਿਲੂ ਤੋਂ ਭਲੀ ਭਾਂਤ ਸਫਲ ਹੋਈ। ਨਗਰ ਵਾਸੀ ਮਾਈਆਂ ਤੇ ਭਾਈਆਂ ਉਤਸ਼ਾਹ ਨਾਲ ਸੇਵਾ ਵਿਚ ਹੱਥ ਵਟਾਇਆ। ਜਿਥੇ ਨਾਮਧਾਰੀ ਸੂਬੇ ਤੇ ਜਥੇਦਾਰ, ਇਸ ਮੌਕਿਆ ਤੇ ਧੰਨ ਭਾਗ ਜਾਣ ਰਹੇ ਸਨ, ਓਥੇ ਸ੍ਰੀ ਕੇਸੋ ਰਾਮ ਜੀ ਜਿਹੜੇ ੧੯੧੫ ਪਤੋਂ ੧੯੫੭ ਤਕ ਜਪਾਨ ਜਲਾਵਤਨ ਰਹੇ ਹਨ ਉਨ੍ਹਾਂ ਇਸ ਮੇਲੇ ਦੀ ਬੜੀ ਪ੍ਰਸੰਸਾਂ ਕੀਤੀ। ੨੦ ਜੇਠ ੨ ਜੂਨ ਵਾਲੇ ਦਿਨ ਅੰਮ੍ਰਿਤ ਵੇਲੇ ਆਸਾ ਜੀ ਦੇ ਵਾਰੇ ਤੋਂ ਸਮਾਗਮ ਅਰੰਭ ਹੋਇਆ ਅਤੇ ਸਾਰਾ ਦਿਨ ਰੱਬੀ ਬਾਣੀ ਦੀ ਰਿਮ ਝਿਮ ਵਰਖਾ ਹੁੰਦੀ ਰਹੀ। ਸਮੂਹ ਜਥੇਦਾਰਾਂ ਤੇ ਪ੍ਰਚਾਰਕਾਂ ਬੜੇ ਪ੍ਰੇਮ ਨਾਲ ਅਨੰਦ ਦੀ ਮਰਯਾਦਾ, ਰੱਬੀ ਕੀਰਤਨ ਕਰਦਿਆਂ ਅਤੇ ਉਸਦੀ ਵਿਆਖਿਆ ਕਰਦਿਆਂ ਸੰਗਤਾਂ ਨੂੰ ਨਿਹਾਲ ਕੀਤਾ। ਸਿਖਾਂ ਦੀ ਸਹਾਇਤਾ ਤੇ, ਅਗਵਾਈ ਕਰਦੇ ਰਹੇ। ਗੁਰੂ ਜੀ ਨੇ ਆਪਣੀ ਇਮਾਨਤ ਗੁਰੂ ਬਾਲਕ ਸਿੰਘ ਜੀ ਨੂੰ ਸੌਂਪ ਦਿਤੀ ਅਤੇ ਕਹਿਆ ਕਿ ਅਸੀਂ ਰਾਮ ਸਿੰਘ ਦੇ ਰੂਪ ਵਿਚ ਲਵਾਂਗੇ ਵਾਸਤੇ ਹੁਕਮ ਬਖਸ਼ਿਆ।

ਸਤਿਗੁਰਾਂ ਲਾਵਾਂ ਅਨੰਦ ਕਾਰਜਾਂ ਦਾ ਸਮਾਗਮ ਅਰੰਭ ਹੋਇਆ। ਜਦੋਂ ਹੀ :- 'ਹਰਿ ਪਹਿਲੜੀ ਲਾਵ'- ਦੀ ਧੁਨੀ ਨਿਕਲੀ ਇਹ ਸੁਭਾਗੀ ਜੋੜੀਆਂ ਕਦਮ ਚੁਕੇ ਦਰਸ਼ਕਾਂ ਦੀਆਂ ਅਖਾਂ ਇਕ ਦਮ ਇਨ੍ਹਾਂ ਉਤੇ ਗਡੀਆਂ ਗਈਆਂ। ਚਿਟੇ ਬਸਤਰਾਂ ਵਿਚ, ਨੰਗੇ ਮੂੰਹ ਬਿਨਾਂ ਝਿਜਕ ਲਾਵਾਂ ਲੈ ਰਹੀਆਂ ਬੀਬੀਆਂ ਦੇਵੀਆਂ ਦਖਾਈ ਦੇਇ ਦੀਆਂ ਸਨ। ਤਿੰਨ ਵਾਰੀ ਲਾਵਾਂ ਦਾ ਪਾਠ ਹੋਇਆ ਪਹਿਲੀ ਵਾਰੀ ੧੦੧, ਦੂਜੀ ਵੇਰ ੪੭ ਤੇ ਤੀਜਾ ਵਾਰੀ ਕੇਵਲ ਇਕ। (ਭਾਵ ੧੪੯ ਅਨੰਦ ਕਾਰਜ ਹੋਏ-ਸੰਪਦਾਕ) ਲਾਵਾਂ ਉਪ੍ਰੰਤ ਆਦਿ ਗਰੰਥ ਸਾਹਿਬ ੧੦੬ ਪਾਠਾਂ ਦੇ ਭੋਗ ਪਏ ੮੧ ਅਨੰਦ ਕਾਰਜਾਂ ਨਮਿਤ ੨੨ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ, ਜਿਨ੍ਹਾਂ ਇਸ ਮਰਯਾਦਾ ਨੂੰ ਸੁਖੈਨ ਤੋਂ ਸੁਖੈਨ ਬਨਾਉਣ ਹਿਤ ਬਹੁਤ ਕਿਰਪਾ ਕੀਤੀ।

**ਪ੍ਰੈਸ ਪ੍ਰਤੀਨਿਧ**- ੧. ਸ੍ਰੀ ਜੋਗ ਰਾਉ ਬਲਿਟਜ਼ ਫੋਟੋਗ੍ਰਾਫਰ।, ੨. ਸ੍ਰੀ ਕੇਸ਼ੋਰਾਮ ਸਭਰਵਾਲ- ਪ੍ਰੈਸ ਸਿੰਡੀਕੇਟ, ਜਾਪਾਨ।, ੩. ਦੀਵਾਨ ਇੰਦਰ ਨਾਥ-ਪੰਜਾਬ ਅਖਬਾਰਾਂ ਦੇ ਪ੍ਰਤੀਨਿਧ।, ੪. ਸੁਬਤਰਾ ਜੀ: - ਯੂਨਾਈਟਿਡ ਪ੍ਰੈਸ ਇੰਟਰ ਨੈਸ਼ਨਲ।। ੫. ਸ੍ਰੀ ਰਤਨ ਸਿੰਘ-ਵੀਰ ਅਰਜਨ ਦਿਲੀ।, ੬. ਏਕੇ ਵਿਦਿਆ ਲੰਕਾਰ:- ਮਹਾਰਾਸ਼ਟਰ।, ੭. ਸ੍ਰੀ ਓਮ ਪ੍ਰਕਾਸ਼- ਆਲ ਇੰਡੀਆ ਰੇਡੀਓ ਦਿਲੀ।, ੮. ਸੁਭਾਸ ਚੋਪੜਾ-ਇੰਡੀਅਨ ਐਕਸਪ੍ਰੈਸ।, ੯. ਸੋਮ ਅਨੰਦ-ਪ੍ਰਤੀਨਿਧ ਕੈਨੀਡੀਅਨ ਪ੍ਰੈਸ ਤੇ ਫੋਟੋਗ੍ਰਾਫਰ।, ੧੦. ਫਰੀ ਪ੍ਰੈਸ ਜਰਨਲ।, ੧੧. ਜੀਵਨ ਕੁਮਾਰ ਪੈਟਰਾਏ ਫੋਟੋ।, ੧੨. ਯੂ. ਕੇ. ਟੈਲੀਵੀਯਨ ਗਰੁਪ , ੧੩. ਜਰਮਨ ਟੈਲੀਵੀਯਨ ਗਰੁਪ

**-ਵਿਸ਼ੇਸ਼ ਪਤ੍ਰ ਪ੍ਰੇਰਕ,**
ਮਾਂ: ਨਿਹਾਲ ਸਿੰਘ,ਸ੍ਰੀ ਜੀਵਨ ਨਗਰ

ਹਾੜ ੨੦੧੯ ਬਿ. - ਜੁਲਾਈ ੧੯੬੩ ਈ.

## ਗੁਰੂ ਜੀ ਦਾ ਯੂਗੰਡਾ- ਭਰਮਣ ਸੰਪੂਰਨ

ਨਾਮਧਾਰੀ ਸਿਖ ਨੇਤਾ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਇਕ ਵਾਰੀ ਫੇਰ ਸ਼ਾਨਦਾਰ ਸਵਾਗਤ ਕੀਤਾ ਗਿਆ, ਜਦੋਂ ਕਿ ਯੂਗੰਡਾ ਵਿਚ ਅੰਤਿਮ ਵਾਰ ਆਪ ਸਨਿਚਰਵਾਰ ਨੂੰ ਮਬਾਲੀ। ਪਹੁੰਚੇ

ਸਵਾਗਤ ਕਰਨ ਵਾਲਿਆਂ ਦਾ ਇਕ ਸਮੂਹ ਸ਼ਹਿਰ ਦਾ ਤੋਂ ਦੇ ਮੀਲ ਬਾਹਰ ਆਪ ਦਾ ਇੰਤਜ਼ਰ ਕਰਦਾ ਰਿਹਾ ਅਤੇ ਆਪ ਨੂੰ ੪੦ ਕਾਰਾਂ ਦੇ ਇਕਠ ਵਿਚ ਮਬਾਲੀ ਵਿਚੋਂ ਦੀ ਲਿਜਾਇਆ ਗਿਆ। ਸਵਾਗਤ ਕਰਨ ਵਾਲਿਆਂ ਵਿਚ ਮਿਊਸਪਲ ਏਜੰਟ ਮਿ: ਨਡੋਲਾ ਕਾਨੂੰਨ ਥਾਲੂ, ਐਲਡਰਮੈਨ ਐਮ. ਏ. ਹੰਸ ਰਾਜ ਅਤੇ ਮਿ: ਐਸ . ਆਰ. ਪਟੇਲ ਸਨ। ਆਪ ਜਲੂਸ ਦੇ ਰੂਪ ਵਿਚ ਸਰਦਾਰ ਪ੍ਰੀਤਮ ਸਿੰਘ ਸੂਬਾ ਦੇ ਨਿਵਾਸ ਸਥਾਨ ਤੇ ਗਏ ਅਤੇ ਬਾਅਦ ਵਿਚ ਹਿੰਦੂ ਮੰਦਰ ਵਿਚ ਧਾਰਮਿਕ ਭਾਸ਼ਣ ਦਿਤਾ ਕਲ ਸਿਖ ਨੇਤਾ ਨਕੂਰੂ ਗਏ। ਆਪ ਈਸਟ ਅਫਰੀਕਾ ਦਾ ਭਰਮਣ ੨੫-੫- ੬੨ ਨੂੰ ਸੰਪੂਰਨ ਕਰ ਲੈਣਗੇ। ਜਦੋਂ ਕਿ ਆਪ ਹਵਾਈ ਜਹਾਜ਼ ਰਾਹੀ ਭਾਰਤ ਪਧਾਰਨਗੇ।

**ਹਾੜ ੨੦੧੯ ਬਿ. - ਜੁਲਾਈ ੧੯੬੩ ਈ.**

## ਈਸਟ ਅਫਰੀਕਨ ਸਟੈਂਡਰਡ

ਨੇ ੧੯ ਮਈ ੧੯੬੨ ਨੂੰ ਪੰ- ੧, ਕਾਲਮ ੧, ੨, ੩ ਤੇ ਸ੍ਰੀ ਹਜ਼ੂਰ ਜੀ ਦਾ ਨਰੋਬੀ ਤੋਂ ਹਵਾਈ ਜਹਾਜ਼ ਤੇ ਭਾਰਤ ਰਵਾਨਾ ਹੋਣ ਸਮੇਂ ਦਾ ਚਿਤਰ ਛਾਪਿਆ ਅਤੇ ਉਸ ਦੇ ਥਲੇ ਜਾਣਕਾਰੀ ਲਈ ਲਿਖਿਆਙ

ਨਾਮਧਾਰੀ ਸਿਖ ਸੰਪ੍ਰਦਾਅ ਦੇ ਆਤਮਕ ਨੇਤਾ ਸਾਹਿਬ ਸ੍ਰੀ ਹਜ਼ੂਰ ਸਤਿਗੁਰੂ ਜਗਜੀਤ ਸਿਘ ਜੀ ਮਹਾਰਾਜ ਈਸਟ ਅਫਰੀਕਾ ਤੋਂ ਭਾਰਤ ਲਈ ਰਵਾਨਾ ਹੁੰਦਿਆਂ ਹੋਇਆ ਨੈਰੋਬੀ ਹਵਾਈ ਅਡੇ ਤੇ ਦਿਖਾਈ ਦੇ ਰਹੇ ਹਨ। ਰਵਾਨਾ ਹੋਣ ਸਮੇਂ ਉਨ੍ਹਾਂ ਕਿਹਾ, 'ਕਿ ਮੈਂ ਬਹੁਤ ਪ੍ਰਸੰਨ ਹਾਂ ਕਿ ਅਫਰੀਕੀ ਲੋਕ, ਦੂਸਰੀਆਂ ਨਸਲਾਂ ਦੇ ਲੋਕਾਂ ਦੀ ਏਕਤਾ ਅਤੇ ਮਿਲਵਰਤਨ ਲਈ ਕੋਸ਼ਿਸ਼ ਕਰ ਰਹੇ ਹਨ।' ਉਹਨਾਂ ਇਹ ਵੀ ਕਿਹਾ ਕਿ ਉਹਨਾਂ ਨੂੰ ਆਸ ਹੈ ਜਦੋਂ ਮੈਂ ਫੇਰ ਆਵਾਂਗਾ, ਓਦੋਂ ਤਕ ਅਫਰੀਕੀ ਲੋਕਾਂ ਨੇ ਆਜ਼ਾਦੀ ਦਾ ਆਪਣਾ ਉਦੇਸ਼ ਪ੍ਰਾਪਤ ਕਰ ਲਿਆ ਹੋਵੇਗਾ ਅਤੇ ਸਾਰੀਆਂ ਨਸਲਾਂ ਦੇ ਲੋਕੀਂ ਸ਼ਾਂਤੀ ਨਾਲ ਇਕਠੇ ਰਹਿ ਰਹੇ ਹੋਣਗੇ।

ਹਾੜ ੨੦੨੦ ਬਿ. - ਜੂਨ ੧੯੬੪ ਈ.

# ਨਾਮਧਾਰੀ ਹੋਲਾ ਮਹੱਲਾ ਲੀਡਜ ਯੂ. ਕੇ.

ਬੇਅੰਤ ਪਾਤਸ਼ਾਹ ਜੀ ਦੀ ਕ੍ਰਿਪਾ ਦੁਆਰਾ ੨ ਮਾਰਚ ੧੯੮੦ ਸੰ ੧੯ ਫਗਨ ੨੦੩੬ ਦਿਨ ਐਤਵਾਰ ਨੂੰ ਹਮੇਸ਼ਾ ਦੀ ਤਰਾਂ ਹੋਲਾ ਮਹੱਲਾ, ਪ੍ਰਕਾਸ਼ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ, ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਇਹ ਤ੍ਰਬੇਨੀ ਸਮਾਗਮ ਯੂ. ਕੇ. ਦੀ ਸਮੂੰਹ ਸਾਧ ਸੰਗਤ ਨੇ 'ਕਲੇਟਰ ਹਾਲ' ਲੀਡਜ ਵਿਖੇ ਬੜੀ ਸਰਧਾ ਤੇ ਉਤਸ਼ਾਹ ਨਾਲ ਮਨਾਇਆ ਗਿਆ। ਸਵੇਰੇ ਸਾਢੇ ਪੰਜ ਵਜੇ ਆਸਾ ਦੀ ਵਾਰ ਦੇ ਨਾਲ ਮੇਲਾ ਦਾ ਅਰੰਭ ਹੋਕੇ ਸ਼ਾਮ ਦੇ ਚਾਰ ਵਜੇ ਤਕ ਇਕ ਰਸ ਚਲਦਾ ਰਿਹਾ। ਸਤ ਤ੍ਰਲੋਚਨ ਸਿੰਘ ਸੋਧੀ ਰਾਤ ਨੂੰ ਹੀ ਪਹੁੰਚ ਗਹੇ ਸਨ। ਅੰਮ੍ਰਿਤ ਤਿਆਰ ਕਰਕੇ ਹਵੱਨ ਕੀਤਾ ਗਿਆ ਸਤ ਬਲਵੰਤ ਸਿੰਘ ਜੀ ਸਪੁਤ੍ਰੀ ਦਾ ਅਨੰਦ ਹੋਇਆ ਜੋ ਸੰਗਤਾਂ ਤੇ ਬੜਾ ਪ੍ਰਭਾਵ ਪਾ ਰਿਹਾ ਸੀ। ਚਾਰ ਸਾਧਾਰਨ ਪਾਠਾਂ ਦੇ ਭੋਗ ਪਾਏ ਗਏ। ਇਕ ਘੰਟਾ ਨਿਤਨੇਮ ਕਰਕੇ ਸੰਤ ਹਰਜਿੰਦ੍ਰ ਸਿੰਘ ਚਾਨਾਂ ਸ੍ਰ. ਤਰਲੋਕ ਸਿੰਘ ਸਤਾਰ ਵਾਦਿਕ ਸੰਤ ਸਤਿਬਚਨ ਸਿੰਘ ਪ੍ਰਧਾਨ, ਪ੍ਰਧਾਨ ਸਿੰਘ, ਸੰਤ ਖੜਕ ਸਿੰਘ ਭਵਰਾ, ਵਾਸਦੇਵ ਸਿੰਘ ਹੋਰ ਕੀਰਤਨ ਤੇ ਭਾਸ਼ਨਾਂ ਦੁਆਰਾ ਸੰਗਤਾਂ ਨੂੰ ਨਿਹਾਲ ਕੀਤਾ। ਗਿਆਨੀ ਤੇਜਾ ਸਿੰਘ ਹੋਰਾਂ ਪੁਰਾਤਨ ਗ੍ਰੰਥਾਂ ਦੀ ਖੋਜ ਦੇ ਆਧਾਰ ਤੇ ਭਾਸ਼ਨ ਦਿਤਾ, ਜਥੇਦਾਰ ਬਾਵਾ ਸਿੰਘ ਜੀ ਦਾ ਹੱਲੇ ਦਾ ਦੀਵਾਨ ਢੋਲਕੀ ਦੀ ਗੂਜ ਖੜਤਾਲਾਂ ਦੀ ਨਿਰਤਕਾਰੀ ਦੁਆਬੇ ਦੇ ਨਾਮਧਾਰੀ ਦੀਵਾਨਾਂ ਦਾ ਪ੍ਰਗਟਾਵਾ ਕਰ ਰਹੀ ਸੀ। ਸਤ ਲਛਮਣ ਸਿੰਘ ਫਗਵਾੜੇ ਵਾਲੇ ਭੀ ਪਹੁਚੇ ਹੋਏ ਸਨ। ਜਦ ਕੇ ਵਿਦਿਜਕ ਜਥੇ ਦੇ ਸੈਕਟਰੀ ਸੰਤ ਸੁਰਜੀਤ ਸਿੰਘ ਜੀਤ ਹੋਰ ਮੈਂਬਰਾਂ ਨਾਲ ਪਹੁਚੇ ਹੋਏ ਸਨ, ਉਨਾਂ ਭੀ ਵਿਦਿਯਕ ਜਥਿਆਂ ਨੂੰ ਸੰਬੋਧਨ ਕੀਤਾ।

ਸੰਤ ਮਹਿੰਦਰ ਸਿੰਘ ਬਾਹੜਾ ਰੰਧਾਵਾ ਜੀ (ਯੂ. ਕੇ.) ਲੰਡਨ ਸਾਊਥਾਲ ਮੈਡਲ ਹੈਡ ਦੀਆਂ ਸੰਗਤਾਂ ਕੋਚਾਂ ਵਿਚ ਸੰਤ ਏਕਮ ਸਿੰਘ ਪ੍ਰਧਾਨ ਬਰਮਿੰਘਮ ਲੈਸਟਰ ਸੰਤ ਸਰਬਣ ਸਿੰਘ ਉਜਾਗਰ ਸਿੰਘ ਸਟੋਕ, ਸਵਰਨ ਸਿੰਘ ਕਵੈਂਟਰੀ ਆਦਿਕ ਸ਼ੈਹਰਾਂ ਤੋਂ ਮਾਤਾ ਜੁਰਿੰਦਰ ਕੌਰ ਕਰਤਾਰ ਕੌਰ ਮਹਿੰਦਰ ਕੌਰ ਬੀਬੀਆਂ ਦੇ ਜਥੇ ਸਮੇਤ ਆਈਆਂ ਹੋਈਆਂ ਸਨ, ਇਹ ਸਭ ਸੰਗਤਾਂ ਦਾ ਇਕੱਠ ਈਸਟ ਅਫਰੀਕਾ ਵਿਚ ਯੂਰੀਡੇ ਦੇ ਕੰਮ ਵਾਲਾ ਸ਼ੈਹਰ ਵਿਚ ਸੂਬਾ ਅਵਤਾਰ ਸਿੰਘ ਸੰਤ ਰਤਨ ਸਿੰਘ ਚੀਮਾਂ ਤੇ ਸਮਹੂੰ ਈਸਟ ਅਫਰੀਕਨ ਨਾਮਧਾਰੀ ਸੰਗਤ ਦੇ ਪ੍ਰਬੰਧ ਹੇਠ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜੂਰੀ ਵਿਚ ਹੋਏ ਹੋਲੇ ਦਾ ਨਜ਼ਾਰਾ ਦਰਸਾ ਰਿਹਾ ਸੀ। ਲੰਗਰ ਗੁਰੂ ਕਾ ਅਤੁਟ ਵਰਤਿਆ। ਬੀਬੀਆਂ ਨੇ ਬੜੀ ਸਰਧਾ ਨਾਲ ਸੇਵਾ ਕੀਤੀ। ਸੰਤ ਹਰਚਰਨ ਸਿੰਘ ਸਟੇਜ ਦੀ ਸੇਵਾ ਨਿਭਾਈ। ਪੂਰੇ ਚਾਰ ਵਜੇ ਮੇਲੇ ਦੀ ਸਮਾਪਤੀ ਤੇ ਸਭ ਸੰਗਤਾਂ ਆਪੋ ਆਪਣੇ ਸ਼ੈਹਰਾਂ ਨੂੰ ਪਧਾਰੀਆਂ ਸਤਿਜੁਗ ਤੇ ਲੰਗਰ ਨੂੰ ਸਹੈਤਾ ਭੇਜੀ ਗਈ।

**-ਹਰੀ ਸਿੰਘ ਭੋਗਲ**

ਹਾੜ ੨੦੨੧ ਬਿ. - ਜੂਨ ੧੯੬੫ ਈ.

# ਸਤਿਗੁਰੂ ਜੀ ਵਲੋਂ ਸੰਦੇਸ਼

**ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਵਲੋਂ ਆਪ ਜੀ ਦੇ ਨਿੱਜੀ ਸਕੱਤਰ ਸੰਤ ਗੁਰਦੇਵ ਸਿੰਘ ਜੀ ਨੇ ਭਾਰਤੀਆਂ ਦੇ ਨਾਮ ਇਹ ਸੰਦੇਸ਼ ਪ੍ਰਕਾਸ਼ਨ ਅਰਥ ਭੇਜਿਆ ਹੈ। ਸੰਪਾਦਕ**

**ਦੇਸ਼ ਦਾ ਮੁਹਾਣਾ ਤੇ ਦੁਨੀਆਂ ਨੂੰ ਅਮਨ ਦਾ ਰਾਹ ਦਸਣ ਵਾਲਾ ਬੜੀ ਸਫਲਤਾ ਨਾਲ ਦੇਸ਼ ਦੀ ਨੌਕਾ ਨੂੰ ਤੂਫਾਨਾਂ ਤੇ ਭੰਵਰਾਂ ਤੋਂ ਬਚਾ ਕੇ ਲੇ ਜਾ ਰਿਹਾ ਸੀ ਕਿ ਰੱਬੀ ਰਜ਼ਾ ਨੇ ਉਸਨੂੰ ਵਿਚੇ ਛਡ, ਪੰਡਤ ਜਵਾਹਰ ਲਾਲ ਨਹਿਰੂ ਜੀ ਨੂੰ ਲੰਮੇ ਦੌਰੇ ਤੇ ਤੋਰ ਦਿਤਾ। ਪਰ ਸਾਨੂੰ ਫਿਰ ਵੀ ਦਿਲੀ ਪ੍ਰਸੰਨਤਾ ਹੈ ਕਿ ਉਸਦੀ ਥਾਂ ਤੇ ਆਉਣ ਵਾਲਾ ਕਪਤਾਨ ਓਨਾ ਹੀ ਸੁਘੜ; ਸੁਚੱਜਾ; ਦੂਰ ਦਰਸ਼ਕ; ਹੰਢਿਆ ਵਰਤਿਆ ਤੇ ਅਜ਼ਮਾਇਆ ਹੋਇਆ ਹੈ।**

**ਦੇਸ਼ ਅਜੇ ਵੀ ਸੰਕਟ ਕਾਲ ਵਿਚੋਂ ਲੰਘ ਰਿਹਾ ਹੈ। ਭਾਰਤ ਦਾ ਆਕਾਸ਼ ਕਾਲੇ ਬਦਲਾਂ ਅਤੇ ਉਤਰ ਪੱਛਮ ਵਲੋਂ ਤੂਫਾਨਾਂ ਨਾਲ ਘਿਰਿਆ ਹੋਇਆ ਹੈ। ਦੇਸ਼ ਦੀ ਅੰਦਰਲੀ ਸਥਿਤੀ ਵੀ ਸੰਤੋਖ ਜਨਕ ਨਹੀਂ । ਅਸਾ ਕੀਮਤਾਂ ਦੇ ਵਾਧੇ; ਭੁਖ-ਨੰਗ ਅਤੇ ਬੇਰੁਜ਼ਗਾਰੀ ਦਾ ਮੁਕਾਬਲਾ ਕਰਨਾ ਹੈ। ਦੇਸ਼ ਦਾ ਜੀਵਨ ਮਯਾਰ ਉਚਾ ਕਰਨ ਹਿਤ ਛੋਹੇ ਪਲੈਨਾਂ ਨੂੰ ਸਿਰੇ ਚਾੜ੍ਹਨਾ ਹੈ। ਇਹ ਸਭੋ ਹਿੰਮਤ; ਦ੍ਰਿੜ੍ਹਤਾ ਅਤੇ ਏਕਤਾ ਮੰਗਦੇ ਹਨ। ਸਾਨੂੰ ਪੂਰਨ ਵਿਸ਼ਵਾਸ਼ ਹੈ ਕਿ ਸਾਡੇ ਨੱਬੇ ਕਰੋੜ ਹੱਥ ਕਦੇ ਵੀ ਕੰਡ ਨਹੀਂ ਲਗਣ ਦੇਣਗੇ।**

**ਮੈਂ ਸਮੂਹ ਭਾਰਤ ਵਾਸੀਆਂ ਨੂੰ ਪੁਰ ਜ਼ੋਰ ਪਰੇਰਨਾ ਕਰਦਾ ਹਾਂ ਕਿ ਉਹ ਇਸ ਸਮੇਂ ਫਿਰਕੂ ਤੇ ਪ੍ਰਾਂਤਕ ਝਮੇਲਿਆਂ ਤੋਂ ਉਚੇ ਉਠਕੇ ਆਪਣੇ ਪਿਆਰੇ ਨਤਾ ਸ੍ਰੀ ਲਾਲ ਬਾਹਦਰ ਸ਼ਾਤਤਰੀ ਅਤੇ ਉਹਨਾਂ ਦੇ ਮੰਡਲੀ ਨੂੰ ਪੂਰਾ ਪੂਰਾ ਸਹਿਯੋਗ ਦੇਕੇ, ਦੇਸ਼ ਨੂੰ ਉਥੇ ਪਹੁੰਚਾਣ ਦਾ ਜਤਨ ਕਰਨ; ਜਿਥੇ ਸਭਸ ਲਈ ਭਲਾਈ, ਸੁਖ, ਸ਼ਾਂਤੀ ਅਤੇ ਖੁਸ਼ਹਾਲੀ ਹੈ।**

# ਸ੍ਰੀ ਸਤਿਗੁਰੂ ਜੀ ਨੂੰ "ਗੋਪਾਲ ਰਤਨ" ਦਾ ਤਮਗਾ!

## ☀ ਦੁਧ ਮਲਕਾਂ 'ਪੁਤਲੀਂ' ਦੀਆਂ ਧੁੰਮਾਂ!! ☀ ਹੈਦਰਾਬਾਦ ਵਿਚ ਗੋਸੰਵਰਧਨ ਸੰਮੇਲਨ ਦੀ ਸਫਲਤਾ

੨੧ ਤੋਂ ੨੩ ਮਾਰਚ ੧੯੬੫ ਤੱਕ, ਆਂਧਰਾ ਪ੍ਰਦੇਸ਼ ਦੀ ਰਾਜਧਾਨੀ ਹੈਦਰਾਬਾਦ ਵਿਚ ਖੂਬ ਚਹਿਲ ਪਹਿਲ ਰਹੀ। ਦਿੱਲੀਓਂ ੧੮ ਸੌ ਕਿਲੋ ਮੀਟਰ ਦੱਖਣ ਵਲ ਵਸਦਾ, ਪੁਰਾਣੇ ਨਜ਼ਾਮ ਰਾਜ ਦਾ, ਇਹ ਸਾਫ ਸੁਥਰਾ ਸ਼ਹਿਰ ਤਿੰਨ ਦਿਨ ਗਊ-ਧਨ ਦੇ ਮਸਲਿਆਂ ਉਤੇ ਗੰਭੀਰ ਵਿਚਾਰਾਂ ਦਾ ਕੇਂਦਰ ਰਿਹਾ। ਹਿੰਦੁਸਤਾਨ ਦੇ ਸਾਰੇ ਪ੍ਰਾਂਤਾਂ ਦੇ ਪਸ਼ੂ ਧਨ ਦੇ ਖੇਤਰ ਵਿਚ ਕੰਮ ਕਰਨ ਵਾਲੇ ਸਰਕਾਰੀ ਤੇ ਗ਼ੈਰ ਸਰਕਾਰੀ ਪ੍ਰਤੀਨਿਧ ਏਨੇ ਦਿਨ ਗਊ ਰਖਿਆ ਤੇ ਇਸ ਨਾਲ ਸੰਬੰਧਤ ਹੋਰ ਮਸਲਿਆਂ ਉਤੇ ਆਪਣੇ ਵਿਚਾਰ ਵਿਅਕਤ ਕਰਦੇ ਰਹੇ। ਗੋਸੰਵਰਧਨ ਸੰਮੇਲਨ ਸਮੇਂ ਸਰਕਾਰੀ ਅਤੇ ਗੈਰ ਸਰਕਾਰੀ ਉੱਚ ਜਿਮੇਦਾਰ ਲੋਕਾਂ ਨੂੰ ਇਕੱਠੇ ਬੈਠਕੇ ਸੰਜੀਦਗੀ ਨਾਲ ਸੋਚਦਿਆਂ ਵੇਖਣ ਦਾ ਅਵਸਰ ਮਿਲਿਆ।

ਪਹਿਲੇ ਦਿਨ, ਹੈਦਰਾਬਾਦ ਦੇ ਨੁਮਾਇਸ਼ ਗਰਾਉਂਡ ਵਿਚਲੇ ਸ਼ਾਨਾਂ ਭਰੇ ਪਿੰਡਾਲ ਇਕ ਹਜ਼ਾਰਾਂ ਲੋਕਾਂ ਸਾਹਵੇਂ ਆਂਧਰਾ ਪ੍ਰਦੇਸ਼ ਖੁਰਾਕ ਅਤੇ ਖੇਤੀ ਬਾੜੀ ਮੰਤਰੀ ਸ੍ਰੀ ਬਾਲੀ ਰਾਮ ਜੀ ਰੈਡੀ ਨੇ ਸੰਮੇਲਨ ਦਾ ਸੁਆਗਤੀ ਐਡਰੈਸ ਪੜ੍ਹਿਆ, ਆਂਧਰਾ ਪ੍ਰਦੇਸ਼ ਦੇ ਮੁਖ ਮੰਤਰੀ ਸ੍ਰੀ ਕੇ. ਬ੍ਰਹਮਾਂ ਰੈਡੀ ਨੇ ਆਏ ਪ੍ਰਾਹੁਣਿਆ ਲਈ ਸਤਿਕਾਰ ਅਰਪਣ ਕਰਦਿਆਂ ਪ੍ਰਾਂਤ ਦੇ ਗਊ ਧਨ ਬਾਰੇ ਚਾਨਣਾ ਪਾਇਆ।

ਇਸ ਦਿਨ ਭਾਰਤ ਸਰਕਾਰ ਦੇ ਖੁਰਾਕ ਅਤੇ ਖੇਤੀ ਬਾੜੀ ਦੇ ਜੁਆਨ ਮੰਤਰੀ ਸੁਬਰਾਮੰਨੀਅਮ ਨੇ ਵਿਗਿਆਨਕ ਦ੍ਰਿਸ਼ਟੀ ਕੋਨ ਦੇ ਆਧਾਰ ਤੇ ਪਸ਼ੂ ਧਨ ਅਤੇ ਖਾਸ ਕਰ ਗਊ ਵੰਸ ਉਤੇ ਆਪਣੀ ਲੰਮੀ ਤਕਰੀਰ ਕੀਤੀ।

ਸਰਦਾਰ ਦਾਤਾਰ ਸਿੰਘ ਜੀ ਨੇ (ਜੋ ਕਿ ਕ੍ਰਿਸ਼ੀ-ਗੋ-ਸੇਵਾ ਸਮਿਤੀ ਦੇ ਮੈਂਬਰ ਹਨ) ਆਜ਼ਾਦ ਭਾਰਤ ਵਿਚ ਹੋਈ ਪਸ਼ੂ ਨਸਲ ਉਨਤੀ ਬਾਰੇ ਆਪਦੇ ਵਿਚਾਰ ਪਰਗਟ ਕੀਤੇ।

ਪੰਜਾਬ ਪ੍ਰਾਂਤ ਦੇ ਗ੍ਰਹਿ ਮੰਤਰੀ ਸ੍ਰੀ ਦਰਬਾਰਾ ਸਿੰਘ ਜੀ ਵੀ ਹੈਦਰਾਬਾਦ ਪਧਾਰੇ ਹੋਏ ਸਨ ਜਿਨ੍ਹਾਂ ਪੰਜਾਬ ਪ੍ਰਾਂਤਾਂ ਦੇ ਗਊ-ਧਨ ਤੇ ਅੰਕੜੇ ਪੇਸ਼ ਕਰਕੇ, ਦੁਧ-ਦਹੀਂ ਦੀ ਮਹਾਨਤਾ ਤੇ ਤਕਰੀਰ ਕਰਦਿਆਂ ਸ੍ਰੀ ਸਤਗੁਰੂ ਜਗਜੀਤ ਸਿੰਘ ਜੀ ਦੇ ਪਸ਼ੂ ਪਾਲਨ ਫਾਰਮ ਦਾ ਜ਼ਿਕਰ ਵੀ ਕੀਤਾ ਪੁਤਲੀ ਗਊ ਜੋ ਕਿ ਹਰਿਆਣਾ ਨਸਲ ਦੀ ਹੈ, ਦਾ ੬੩ ਪਊਂਡ ਦੁਧ ਦੇਣਾ, ਜਦੋਂ ਪਿੰਡਾਲ ਵਿਚ ਉਪਸਥਤ ਲੋਕਾਂ ਨੇ ਸੁਣਿਆ ਤਾ ਹੈਰਾਨੀ ਨਾਲ ਮੂੰਹ ਖੁਲ੍ਹੇ ਰਹਿ ਗਏ।

ਜੀਵ ਦਇਆ ਕਮੇਟੀ ਦੇ ਸਕਤ੍ਰ ਸ੍ਰੀ ਜ. ਨ. ਮਾਨਕਰ ਸਕਤ੍ਰ ਜੀਵ ਦਇਆ ਕਮੇਟੀ ਸੰਬਈ ਵਾਲਿਆਂ ਗੋਸੰਵਰਧਨ ਕੌਂਸਲ ਦੀਆਂ ਮਜਬੂਰੀਆਂ ਦੀ ਤਸਵੀਰ ਖਿਚਦਿਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਸ਼ੂ ਫਾਰਮ ਦੀ ਰਜਵੀਂ ਸ਼ਲਾਘਾ ਕੀਤੀ ਤੇ ਮੰਗ ਕੀਤੀ ਕਿ ਗਊ ਹਤਿਆ ਹਰ ਤਰ੍ਹਾਂ ਬੰਦ ਹੋਣੀ ਚਾਹੀਦੀਏ।

ਸਰਬ ਭਾਰਤੀ ਗੋਸੰਵਰਧਨ ਸੰਮੇਲਨ ਦੇ ਪ੍ਰਧਾਨ ਸ੍ਰੀ ਉ. ਨ. ਧੇਬਰ (ਸਾਬਕਾ ਪ੍ਰਧਾਨ ਆਲ ਇੰਡੀਆਂ ਗਿਰਸ) ਨੇ ਸੰਮੇਲਨ ਵਿਚ ਬੋਲ ਰਟੇ ਸਾਰੇ ਬੁਲਾਰਿਆਂ ਨੂੰ ਤਿੰਨ ਭਾਗਾਂ ਵਿਚ ਵੰਡਦਿਆਂ ਸੰਮੇਲਨ ਨੂੰ ਦਿਤੇ, ਭਾਰਤ ਦੇ ਮਹਾਨ ਸੰਤ ਵਿਨੋਬਾ ਜੀ ਦੇ ਸੰਦੇਸ ਦੇ ਸ਼ਬਦ ਦੁਹਰਾਏ "ਗਊ ਜਿਉਂਦੀ ਰਹੀ ਤਾਂ ਪਿੰਡ ਜਿੰਦਾ ਰਹਿਣ ਗੇ, ਪਿੰਡ ਜਿਉਂਦੇ ਰਹੇ ਤਾਂ ਭਾਰਤ ਜ਼ਿੰਦਾ ਰਹੇ ਗਾ ਤੇ ਭਾਰਤੀ ਸਭਿਅਤਾ ਜਿਉਂਦੀ ਰਹੇ ਗੀ। ਅਤੇ ਨਾਲ ਹੀ ਟਕੋਰ ਕੀਤੀ ਉਸ ਸਨ ਦੀ ਕੀ ਲੋੜ ਜੇ ਅਮਲ ਵਿਚ ਨ ਆ ਸਕੇ। ਉਹਨਾਂ ਦੀ ਮੁਰਾਦ ਸੀ ਕਿ ਵਿਧਾਨ ਗਊ ਦੀ ਰਖਿਆ ਦਾ ਜ਼ਿਕਰ ਕਰਦਾ ਹੈ ਪਰ ਸਰਕਾਰੀ ਪਾਲਿਸੀਆਂ ਉਸਨੂੰ ਮੌਤ ਦੇ ਘਾਟ ਉਤਾਰਦੀਆਂ ਹਨ।

ਸੰਮੇਲਨ ਦਾ ਉਟਘਾਟਨ ਕਰਨ ਵਾਲੇ ਪ੍ਰਧਾਨ ਮੰਤ੍ਰੀ ਸ੍ਰੀ ਲਾਲ ਬਹਾਦਰ ਸ਼ਾਸਤਰੀ ਜੀ ਤਕ ਹੀਰਾਂ ਦੇ ਅੰਤ ਉਤੇ ਬੋਲੇ ਤੇ ਅਧੇ ਘੰਟੇ ਦੀ ਭਾਵ-ਭਰੀ ਤਕਰੀਰ ਵਿਚ ਉਨ੍ਹਾਂ ਭਾਰਤੀ ਸਭਿਅਤਾ ਦੀ ਪ੍ਰਤੀਕ ਗਊ ਬਾਰੇ ਕਿਹਾ ਕਿ ਅਸੀਂ ਥੋੜੇ ਤੋਂ ਥੋੜੇ। ਲੋਕਾਂ ਦੀ ਇਛਾ ਮੁਖ ਨੂੰ ਰਖਦਿਆਂ ਜਿਵੇਂ ਵਿਚ ਹਿੰਦੀ ਭਾਸਾ ਤੇ ਜੋਰ ਦੇਣਾ ਛਡ ਦਿਤਾ ਹੈ ਤਿਵੇਂ ਗਊ ਰਖਿਆ ਦੇ ਹੱਕ ਵਿਚ ਵੀ ਚਲਣਾ ਚਾਂਹਦੇ ਹਾਂ ਤੇ ਉਹਨਾਂ ਡੇਰੀ ਫਾਰਮਾਂ ਵਾਲਿਆਂ ਨੂੰ ਰਾਇ ਦਿਤੀ ਕਿ ਉਹ ੭੫ ਫੀ ਸਦੀ ਗਊਆਂ ਪਾਲਣ ੨੪ ਫੀ ਸਦੀ ਮੱਝਾਂ ਜਾਂ ਹੋਰ ਪਸ਼ੂਆਂ ਦਾ ਦੁਧ ਲੈਣ।

ਅੰਤ ਉਤੇ ਸ੍ਰੀ ਧੇਬਰ ਜੀ ਨੇ ਅਟੇਜ ਤੇ ਮਾਈਕ ਸਾਹਵੇਂ ਲਿਆਕੇ ਸ੍ਰੀ ਹਜ਼ੂਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਰਮ ਪਾਵਨ ਦਰਸ਼ਨ ਸਮੂਹ ਦਰਸ਼ਕਾਂ ਨੂੰ ਕਰਾਏ ਤੇ ਦਸਿਆਂ ਕਿ ਇਸ ਸਾਲ ਦੇ 'ਗੋਪਾਲ-ਰਤਨ' ਏਹ ਹੀ ਹਨ ਇਹ ਹੀ ਹਨ ਜਿਨ੍ਹਾਂ ਦੀ ਹਰਿਆਣ੍ਹਾ ਗਊ ਨੇ ੬੩ ਪਊਂਡ ਦੁਧ ਦੇਕੇ ਭਾਰਤੀ ਗਊ ਦਾ ਸਿਰ ਉਚਾ ਰਖਿਆ ਹੈ। ਬੀਤੇ ਸਾਲ ਦੇ ਦੁਧ ਮੁਕਾਬਲੇ ਵਿਚ ਇਨ੍ਹਾਂ ਦੀ ਹੀ ਸਾਹੀਵਾਲ ਗਊ ਸਰਬ ਪ੍ਰਥਮ ਥਾਂ ਪ੍ਰਾਪਤ ਕੀਤਾ ਹੈ। ਦਖਣ ਭਾਰਤ ਦੇ ਲੋਕੀਂ ਸ੍ਰੀ ਸਤਿਗੁਰੂ ਜੀ ਦੀ ਸਖਸ਼ੀਅਤ ਤੋਂ ਬਹੁਤ ਪ੍ਰਭਾਵਤ ਹੋਏ।

☀




ਫਗਣ ੨੦੨੮ ਬਿ. - ਮਾਰਚ ੧੯੭੨ ਈ.

## *ਸ੍ਰੀ ਜੀਵਨ ਨਗਰ, ਨਵੇਂ ਬਣੇ ਲੰਗਰ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਕਰ ਕਵਲਾਂ ਨਾਲ ਲੋਹ ਚਾਲੂ ਕੀਤੀ*

*ਭਾਂਵੇ ਸ੍ਰੀ ਜੀਵਨ ਨਗਰ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਲੰਗਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਮਤ ੨੦੦੨ (ਜਦ ਤੋਂ ਕਿ ਇਹ ਰਕਬਾ ਨਾਮਧਾਰੀ ਸੰਗਤਾਂ ਨੂੰ ਨਾਲ ਲੈਕੇ ਖਰੀਦਿਆਂ) ਹੁਣ ਤਕ ਨਿਰੰਤਰ ਚਲਦਾ ਆ ਰਿਹਾ ਹੈ, ਪਰ ਲੰਗਰ ਪਕੌਣ ਤੇ ਛਕੌਣ ਵਾਸਤੇ ਤਸਲੀ ਬਖਸ ਜਗਾ ਕਈ ਕਾਰਨਾ ਕਰਕੇ ਤਿਆਰ ਨਹੀ ਸੀ ਹੋਈ। ਹੁਣ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਲੰਗਰ ਬਨੋਣ ਤੇ ਛਕੋਣ ਵਾਸਤੇ ਬੜੀ ਸ਼ਾਨਦਾਰ ਤੇ ਲੋੜੀਂ ਦੀ ਜਗਾ ਬਣਾਕੇ ਉਹ ਸਾਰੀਆਂ ਤਰੁਟੀਆਂ ਦੂਰ ਕਰ ਦਿਤੀਆਂ ਹਨ। ਜਿਹਾੜੀਆਂ ਹਰ ਵਕਤ ਸਾਮਣੇ ਐਦੀਆਂ ਸਨ। ਇਸ ਬਣੇ ਨਵੇ ਲੰਗਰ ਅਸਥਾਨ ਵਿਚ ਸ੍ਰੀ ਗੁਰੂ ਜੀ ਲੇ ੧੭ ਫਗਣ ਸੰਮਤ ੨੦੨੮ ਅਨੁਸਾਰ ੨੮ ਫਰਵਰੀ ਸੰਨ ੧੯੭੨ ਸੋਮਵਾਰ ਨੂੰ ਕੜਾਹ ਪ੍ਰਸਾਦ ਕਰਵਾਕੇ ਸੰਤ ਸੁਰਜਨ ਸਿੰਘ ਜੀ ਦੇ ਅਰਦਾਸ ਕਰਨ ਉਪ੍ਰੰਤ ਅਪਨੇ ਪਵਿਤ੍ਰ ਕਰ ਕੰਵਲਾਂ ਨਾਲ ਨਵੀਂ ਲੋਹ ਚਾਲੂ ਕੀਤੀ।*

⁕

ਮੱਘਰ ੨੦੪੯ ਬਿ. - ਨਵੰਬਰ ੧੯੯੨ ਈ.

## ਭੈਣੀ ਸਾਹਿਬ ਸਟੇਡੀਅਮ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਕਿਰਪਾ ਕਰਕੇ ਆਪਣੇ ਪਾਵਨ ਪਵਿਤਰ ਕਰ ਕੰਵਲਾਂ ਦਵਾਰਾ ੨੪ ਕੱਤਕ ੨੦੪੯ (੮ ਨਵੰਬਰ, ੧੯੯੨) ਨੂੰ ਸ੍ਰੀ ਭੈਣੀ ਸਾਹਿਬ ਵਿਖੇ ੧੦ ਏਕੜ ਜ਼ਮੀਨ ਦੇ ਰਕਬੇ ਵਿਚ ਆਧੁਨਿਕ ਸੁਵਿਧਾਵਾਂ ਵਾਲੇ ਸਟੇਡੀਅਮ ਦਾ ਨੀਂਹ ਪੱਥਰ ਰੱਖਿਆ। ਹਾਕੀ ਵਾਸਤੇ ਐਸਟਰੋਟਰਫ, ਮਾਡਰਨ ਜਿਮਨੇਜ਼ੀਅਮ ਅਤੇ ਦੌੜਾਂ ਆਦਿ ਵਾਸਤੇ ਸਿੰਥੈਟਿਕ ਟਰੈਕ ਦੀ ਵਿਵਸਥਾ ਕੀਤੀ ਜਾਵੇਗੀ। ⁕

ਪੋਹ ੨੦੪੯ ਬਿ. - ਜਨਵਰੀ ੧੯੯੩ ਈ.

## ਸਤਿਜੁਗ-ਸਰੂਪ

ਅੱਜ ਅਚਾਨਕ, ਸਤਿਜੁਗ ਦੇ ਦੋ ਅੰਕ ੪੫-੪੬ ਅਤੇ ੪੭ ਹੱਥ ਲੱਗੇ। ਦੇਖ ਕੇ ਰੂਹ ਪ੍ਰਸੰਨ ਹੋ ਗਈ, ਕੇਵਲ ਇਸ ਕਰਕੇ ਨਹੀਂ ਕਿ ਮੁਰਸ਼ਦਾਂ ਦੇ ਦੀਦਾਰ ਹੋਏ, ਇਸ ਕਰਕੇ ਵੀ ਕਿ ਸਾਡਾ ਸਤਿਜੁਗ ਜੁਆਨ ਦਿਖਾਈ ਦਿੱਤਾ ਦਿਖ ਵਲੋਂ ਛਪਾਈ ਵਲੋਂ, ਮੈਟਰ ਵਲੋਂ ਅਤੇ ਕਾਗਜ਼ ਵਲੋਂ। ਸੱਚੇ ਪਾਤਸ਼ਾਹ ਮੇਰੀ ਨਜ਼ਰ ਨਾ ਲੱਗਣ ਦੇਣ। ਹਾਂ ਕੁਝ ਪਰੂਫ਼ ਹੋਰ ਧਿਆਨ ਮੰਗਦੇ ਹਨ।

ਪਰਚੇ ਦੇਖ ਕੇ ਰੂਹ ਖਿੜ ਗਈ ਅਤੇ ਆਪਣੇ ਆਪ ਨੂੰ ਤਾਅਰੀਫ਼ ਲਿਖਣ ਤੋਂ ਰੋਕ ਨਾ ਸਕਿਆ। ਅਛਾ ਸਤਿ ਸ੍ਰੀ ਅਕਾਲ। **-ਸੁਰਜੀਤ ਖ਼ੁਰਸ਼ੀਦੀ**

ਹਾੜ ੨੦੫੦ ਬਿ. - ਜੂਨ ੧੯੯੩ ਈ.

## ਸ਼ਹੀਦੀ ਥਾਵਾਂ ਤੇ ਕਿੱਥੇ ਕੀ ਬਣੇਗਾ ?

**ਮਲੇਰਕੋਟਲਾ :**

ਥਾਂ : ੧੩ ਏਕੜ
੬੬ ਫੁੱਟ ਉੱਚਾ ਤਿਕੋਨਾ ਖੰਡਾ
ਅਰਧ ਗੋਲਾਕਾਰ ਹਾਲ
ਗੁੰਬਦ ਲਾਇਬ੍ਰੇਰੀ
ਅਜਾਇਬ ਘਰ (ਮਿਊਜ਼ੀਅਮ)

**ਅੰਮ੍ਰਿਤਸਰ :**

ਥਾਂ : ਇੱਕ ਏਕੜ
ਲਾਇਬ੍ਰੇਰੀ
ਅਜਾਇਬ ਘਰ (ਮਿਊਜ਼ੀਅਮ)

**ਲੁਧਿਆਣਾ:**

ਥਾਂ : ੩੮੦੨ ਵਰਗ ਗਜ਼
ਏਅਰ ਕੰਡੀਸ਼ੰਨਡ ਆਡੀਟੋਰੀਅਮ

ਫਗਣ ੨੦੫੦ ਬਿ. - ਮਾਰਚ ੧੯੯੪ ਈ.

## ਸਤਿਗੁਰੂ ਜੀ ਵਲੋਂ ੩੦ ਨਵੇਂ ਸੂਬਿਆਂ ਦੀ ਸਥਾਪਨਾ-ਸੂਬਿਆਂ ਵਿਚ ਦੋ ਬੀਬੀਆਂ

**ਸ੍ਰੀ ਭੈਣੀ ਸਾਹਿਬ**-ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਪੰਥ ਨੂੰ ਚੜ੍ਹਦੀ ਕਲਾ ਵਲ ਲੈ ਜਾਣ ਲਈ ੩੦ ਨਵੇਂ ਸੂਬਿਆਂ ਦੀ ਸਥਾਪਨਾ ਕੀਤੀ। ਇਹਨਾ ਸੂਬਿਆ ਦੀ ਸਥਾਪਨਾ ਵਸਾਖੀ ਦੇ ਮੇਲੇ ਸਮੇਂ ਅੰਮ੍ਰਿਤਸਰ, ਸ੍ਰੀ ਭੈਣੀ ਸਾਹਿਬ ਅਤੇ ਦਿੱਲੀ ਕੀਤੀ ਗਈ। ਇਹ ਸੂਬੇ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਚਲੇ ਆਉਂਦੇ ਪ੍ਰੋਗਰਾਮ ਅਨੁਸਾਰ ਆਪਣੀਆਂ ਜ਼ੁੰਮੇਵਾਰੀਆਂ ਨਿਭਾਉਣਗੇ। ਇਹਨਾ ਦਾ ਅਮਲੀ ਜੀਵਨ ਹੋਰ ਸਿੱਖਾਂ ਦਾ ਪਥ ਪਰਦਰਸ਼ਨ ਕਰੇਗਾ। ਆਪ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਨਾਮਧਾਰੀ ਪੰਥ ਦੇ ਪ੍ਰਚਾਰ ਪ੍ਰਸਾਰ ਵਿਚ ਹਿੱਸਾ ਪਾਉਣਗੇ। ਗੁਰ ਮਰਿਯਾਦਾ ਨੂੰ ਅਪਨਾਉਣ ਲਈ ਪ੍ਰੇਰਨਾ ਦੇਂਦੇ ਰਹਿਣਗੇ। ਪੰਥਕ ਕਾਰਜਾਂ ਵਿਚ ਸਰਗਰਮ ਰਹਿਣ ਲਈ ਆਪਣੇ ਇਲਾਕੇ ਦੀ ਸੰਗਤ ਦੀ ਅਗਵਾਈ ਕਰਨਗੇ ਅਤੇ ਸਾਧ ਸੰਗਤ ਨੂੰ ਗੁਰੂ ਚਰਨਾਂ ਨਾਲ ਜੋੜਨ ਦਾ ਕਾਰਜ ਕਰਦੇ ਰਹਿਣਗੇ।

ਇਹਨਾਂ ਸੂਬਿਆਂ ਵਿਚ ਬਹੁਤੇ ਨੌਜਵਾਨ ਸੂਬੇ ਹੀ ਹਨ ਪਰ ਸੂਬਾ ਨਿਰੰਜਨ ਸਿੰਘ ਕੱਕੜ ਨੂੰ ਉਹਨਾਂ ਦੀ ਪ੍ਰਭਾਵਸ਼ਾਲੀ ਕਥਨੀ ਤੇ ਕਰਨੀ ਵੇਖ ਕੇ ਚੰਗੇ ਜਥੇਦਾਰ ਹੋਣ ਕਰਕੇ ੮੫ ਸਾਲ ਦੀ ਉਮਰ ਵਿਚ ਸੂਬਾ ਬਣਾਇਆ ਗਿਆ। ਇਨ੍ਹਾਂ ਸੂਬਿਆਂ ਵਿੱਚ ਦੋ ਬੀਬੀਆਂ ਵੀ ਹਨ।

ਵਸਾਖ ੨੦੫੨ ਬਿ. - ਮਈ ੧੯੯੫ ਈ.

## ਨਾਮਧਾਰੀ ਇਤਿਹਾਸ ਪੜ੍ਹਾਉਣ ਦੀ ਮੰਗ

**ਸੁੰਦਰ ਨਗਰ**-ਪਿਛਲੇ ਦਿਨੀਂ ਨਾਮਧਾਰੀ ਸਾਧ ਸੰਗਤ ਸੁੰਦਰ ਨਗਰ (ਹਿਮਾਚਲ ਪ੍ਰਦੇਸ਼) ਨੇ ਇਕ ਪ੍ਰਸਤਾਵ ਪਾਸ ਕਰਕੇ ਇਹ ਮੰਗ ਕੀਤੀ ਕਿ ਹਿਮਾਚਲ ਪ੍ਰਦੇਸ਼, ਪੰਜਾਬ, ਹਰਿਆਣਾ ਤੇ ਕੇਂਦਰੀ ਸਰਕਾਰ ਬੱਚਿਆਂ ਨੂੰ ਨਾਮਧਾਰੀ ਇਤਿਹਾਸ ਪੜ੍ਹਾਏ। ਸੁਤੰਤਰਤਾ ਸੰਗਰਾਮ ਸਮੇਂ ਨਾਮਧਾਰੀ ਸਿੱਖਾਂ ਨੇ ਸਤਿਗੁਰੂ ਰਾਮ ਸਿੰਘ ਤੇ ਪਿਛੋਂ ਹੋਏ ਗੁਰੂ ਸਾਹਿਬਾਨ ਦੀ ਅਗਵਾਈ ਹੇਠ ਅੰਗਰੇਜ਼ ਸਰਕਾਰ ਦੀਆਂ ਬਣਾਈਆਂ ਵਸਤਾਂ ਤੇ ਉਹਨਾਂ ਦੇ ਕਾਨੂੰਨਾਂ ਦਾ ਬਾਈਕਾਟ ਕੀਤਾ, ਤਸੀਹੇ ਝੱਲੇ ਅਤੇ ਕੁਰਬਾਨੀਆਂ ਦਿੱਤੀਆਂ ਸਨ। ਉਹਨਾਂ ਦਾ ਇਤਿਹਾਸ ਘਟੋ ਘਟ ਸਕੂਲ ਪੱਧਰ ਉੱਤੇ ਜ਼ਰੂਰ ਪੜ੍ਹਾਇਆ ਜਾਣਾ ਚਾਹੀਦਾ ਹੈ।

ਇਹ ਪ੍ਰਸਤਾਵ ਜੈਕਾਰਿਆਂ ਦੀ ਗੂੰਜ ਵਿੱਚ ਪਾਸ ਹੋਇਆ। ਸਾਧ ਸੰਗਤ ਬਸੰਤ ਪੁਰਬ ਮਨਾਉਣ ਵਾਸਤੇ ਇਕੱਠੀ ਹੋਈ ਹੋਈ ਸੀ। ਇਸ ਸਮੇਂ ਪਾਠਾਂ ਦੇ ਭੋਗ, ਸ਼ਬਦ ਕੀਰਤਨ ਤੋਂ ਬਿਨਾਂ ਭਾਸ਼ਣ ਪ੍ਰਤਿਯੋਗਤਾ ਤੇ ਅੰਤਾਕਸ਼ਰੀ ਵੀ ਕਰਾਈ ਗਈ।❋

ਫਗਣ ੨੦੫੨ ਬਿ. - ਫਰਵਰੀ੧੯੯੬ ਈ.

## ਮੇਰੀ ਜਿੰਨੀ ਸ਼ਰਧਾ ਕਲਗੀਧਰ ਪਾਤਸ਼ਾਹ ਤੇ ਹੈ ਓਨੀ ਸਤਿਗੁਰੂ ਰਾਮ ਸਿੰਘ ਤੇ ਹੈ-ਹਿੱਤ

**ਨਵੀ ਦਿੱਲੀ, ੩ ਫਰਵਰੀ**-ਅੱਜ ਸਾਹਿਬਪੁਰਾ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰ ਵਿੱਚ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਪੁਰਬ ਮਨਾ ਰਹੀ ਸਾਧ ਸੰਗਤ ਸਾਹਮਣੇ ਆਪਣੇ ਵਿਚਾਰ ਪੇਸ਼ ਕਰਦਿਆ ਸ੍. ਅਵਤਾਰ ਸਿੰਘ ਹਿੱਤ ਪ੍ਰਧਾਨ ਦਿੱਲੀ ਸ਼੍ਰੋਮਣੀ ਅਕਾਲੀ ਦਲ (ਬਾਦਲ) ਨੇ ਕਿਹਾ "ਮੇਰੀ ਜਿੰਨੀ ਸ਼ਰਧਾ ਕਲਗੀਧਰ ਪਾਤਸ਼ਾਹ ਤੇ ਹੈ ਓਨੀ ਸਤਿਗੁਰੂ ਰਾਮ ਸਿੰਘ ਤੇ ਹੈ। ਉਹਨਾਂ ਅਨੁਸਾਰ ਦੋਹਾਂ ਨੇ ਹੀ ਸਿੱਖੀ ਸਪਿਰਟ ਪੈਦਾ ਕੀਤੀ ਤੇ ਵਿਦੇਸ਼ੀ ਹਾਕਮਾਂ ਵਿਰੁਧ ਲੜਾਈ ਲਈ ਸਿੰਘ ਸੂਰਮੇ ਪੈਦਾ ਕੀਤੇ। ਉਹਨਾਂ ਹੋਰ ਕਿਹਾ ਕਿ ਜੇ ਗੁਰੂ ਰਾਮ ਸਿੰਘ ਨਾ ਹੁੰਦੇ ਤਾਂ ਭਾਰਤ ਹੋਰ ੧੦੦ ਸਾਲ ਅਜ਼ਾਦ ਨਾ ਹੁੰਦਾ।

ਹਿੱਤ ਸਾਹਿਬ ਨੇ ਅਫਸੋਸ ਪ੍ਰਗਟ ਕੀਤਾ ਕਿ ਕਈ ਸਿੱਖ ਲੇਖਕ ਸਤਿਗੁਰੂ ਜੀ ਦੀ ਸਹੀ ਤਸਵੀਰ ਪੇਸ਼ ਨਹੀਂ ਕਰਦੇ। ਭਾਰਤੀ ਮਹਾਤਮਾ ਗਾਂਧੀ ਨੂੰ ਰਾਸ਼ਟਰ ਪਿਤਾ ਮੰਨਦੇ ਹਨ ਜਦੋਂ ਕਿ ਨਾ ਮਿਲਵਰਤਨ, ਸੁਦੇਸ਼ੀ ਦੇ ਮੋਢੀ ਸਤਿਗੁਰੂ ਜੀ ਸਨ। ਉਹ ਹੀ ਰਾਸ਼ਟਰ ਪਿਤਾ ਕਹਾਉਣ ਦੇ ਹੱਕਦਾਰ ਹਨ। ਉਹਨਾਂ ਦੀ ਤਸਵੀਰ ਪਾਰਲੀਮੈਂਟ ਵਿਚ ਲਗਣੀ ਚਾਹੀਦੀ ਹੈ।

ਉਹਨਾਂ ਅਨੁਸਾਰ ਉਹਨਾਂ ਸਤਿਗੁਰੂ ਦੇ ਦਰਬਾਰ ਵਿਚੋਂ ਰਹਿਤ ਸਿੱਖੀ ਹੈ, ਏਥੇ ਬਾਣੀ ਦਾ ਪ੍ਰਚਾਰ ਹੁੰਦਾ ਹੈ, ਨਾਮ ਜਪਿਆ ਜਾਂਦਾ ਹੈ।

ਹਿੱਤ ਸਾਹਿਬ ਦੇ ਹਿਰਦੇ ਵਿਚੋਂ ਨਿਕਲੇ ਵਿਚਾਰ ਸਾਧ ਸੰਗਤ ਦੇ ਹਿਰਦੇ ਨੂੰ ਛੂਹ ਗਏ।

ਚੇਤਰ ੨੦੫੨ ਬਿ. - ਅਪ੍ਰੈਲ ੧੯੯੬ ਈ.

## ਸਤਿਗੁਰੂ ਜੀ ਜਿਥੇ ਜਾਂਦੇ ਹਨ, ਉਹ ਸਥਾਨ ਪਵਿੱਤਰ ਹੋ ਜਾਂਦਾ ਹੈ-ਸਿੰਘਵੀ

**ਲੰਡਨ**-ਪਿਛਲੇ ਦਿਨੀਂ ਇੰਗਲੈਂਡ ਵਿੱਚ, ਭਾਰਤ ਦੇ ਹਾਈ ਕਮਿਸ਼ਨਰ ਸ੍ਰੀ ਐਲ. ਐਮ. ਸਿੰਘਵੀ ਜੀ ਨੇ ਆਪਣੇ ਨਿਵਾਸ ਉਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸੁਆਗਤ ਸਤਿਕਾਰ (ਰਿਸੈਪਸ਼ਨ) ਕੀਤਾ। ਸਿੰਘਵੀ ਜੀ ਨੇ ਇਸ ਸਮੇਂ ਸਤਿਗੁਰੂ ਜੀ ਦੇ ਦਰਸ਼ਨ ਲਾਭ ਉਠਾਉਂਦਿਆਂ ਕਿਹਾ, "ਸਤਿਗੁਰੂ ਜੀ ਜਹਾਂ ਜਾਤੇ ਹੈਂ ਵੋਹ ਸਥਾਨ ਪਵਿੱਤਰ ਹੋ ਜਾਤਾ ਹੈ। ਉਨਕੇ ਦਰਸ਼ਨੋ ਸੇ ਮਨ ਕੋ ਸ਼ਾਂਤੀ ਮਿਲਤੀ ਹੈ, ਮਨ ਮੇਂ ਪ੍ਰਕਾਸ਼ ਹੋ ਜਾਤਾ ਹੈ।" ਉਹਨਾਂ ਸਤਿਗੁਰੂ ਸੱਚੇ ਪਾਤਸ਼ਾਹ ਦੇ ਕੀਤੇ ਜਾ ਰਹੇ ਸੰਸਾਰ ਦੇ ਦੌਰਿਆਂ ਨੂੰ ਵਿਸ਼ਵ ਸ਼ਾਂਤੀ ਅਤੇ ਲੋਕ ਭਲਾਈ ਲਈ ਕੀਤੀ ਜਾਂਦੀ ਕਿਰਪਾ ਦੱਸਿਆ। ਉਹਨਾਂ ਕਿਹਾ, "ਆਪ ਦੌਰਾ ਕਰਕੇ ਵਿਸ਼ਵ ਕਾ ਭਲਾ ਕਰਤੇ ਹੈਂ।"

ਇਸ ਸਮਾਰੋਹ ਵਿਚ ਸਿੰਘਵੀ ਜੀ ਨੇ ਸਤਿਗੁਰੂ ਜੀ ਦੇ ਸੁਆਗਤ ਲਈ ਇੰਗਲੈਂਡ ਰਹਿੰਦੇ ਹੋਰ ਉਘੇ ਭਾਰਤੀ ਵੀ ਸੱਦੇ ਹੋਏ ਸਨ। ਇਸ ਸੁਆਗਤ ਸਤਿਕਾਰ ਸਮਾਰੋਹ ਸਮੇਂ ਆਪ ਨੂੰ ਇਕ ਟ੍ਰਾਫੀ ਭੇਟ ਕੀਤੀ ਅਤੇ ਭਾਰਤ ਮਿੱਤਰ ਦਾ ਖਿਤਾਬ ਦਿੱਤਾ।❋

ਚੇਤਰ ੨੦੫੩ ਬਿ. - ਮਾਰਚ ੧੯੯੭ ਈ.

# ਸੰਸਕ੍ਰਿਤ ਵਿਸ਼ਵ ਵਿਦਿਆਲਾ ਵਾਰਾਣਸੀ ਵਿੱਚ

**※ ਸਤਿਗੁਰੂ ਰਾਮ ਸਿੰਘ ਪੀਠ ਸਥਾਪਤ ※ ਪੀਠ ਵਲੋਂ ਸਤਿਗੁਰੂ ਜੀ ਦਾ ਦੋ ਦਿਨਾਂ ਪ੍ਰਕਾਸ਼ ਸਮਾਰੋਹ※ ਵਿਸ਼ਵ ਵਿਦਿਆਲੇ ਵਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ※ ਸ੍ਰੀ ਸਤਿਗੁਰੂ ਵਿਰੂਦਾਵਲੀ ਭੇਟ ※ ਗੁਰ ਇਤਿਹਾਸ ਬਾਰੇ ਵਿਦਵਾਨਾਂ ਦਾ ਵਿਚਾਰ ਪ੍ਰਵਾਹ ※ 'ਗੁਰੂ ਬ੍ਰਹਮਾ...' ਬਾਰੇ ੨੦੦ ਤੋਂ ਵੱਧ ਵਿਦਵਾਨਾਂ ਦੀ ਪੰਡਤ ਸਭਾ**

**ਵਾਰਾਣਸੀ**--ਏਥੇ ੨੨-੨੩ ਫਰਵਰੀ ੧੯੯੭ (੧੧-੧੨ ਫਗਣ) ਨੂੰ ਸੰਪੂਰਣਾਨੰਦ ਸੰਸਕ੍ਰਿਤ ਵਿਸ਼ਵਵਿਦਿਆਲੇ, ਵਾਰਾਣਸੀ ਦੇ ਮੁੱਖ ਹਾਲ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਸਮਾਰੋਹ ਕਰਾਇਆ ਗਿਆ। ਇਸ ਸਮਾਰੋਹ ਦਾ ਆਯੋਜਨ ਵਿਸ਼ਵਵਿਦਿਆਲੇ ਦੀ ਸਤਿਗੁਰੂ ਰਾਮ ਸਿੰਘ ਪੀਠ ਵਲੋਂ ਕੀਤਾ ਗਿਆ।

ਸਤਿਗੁਰੂ ਤੇ ਸਮੇਂ ਦੀ ਗਤੀ ਦਾ ਕੋਈ ਪਾਰਵਾਰਾ ਨਹੀਂ ਪਾ ਸਕਦਾ। ੧੭੯੧ ਈ. ਵਿਚ ਵਿਸ਼ਵ ਵਿਦਿਆਲੇ ਦਾ ਅਰੰਭ ਪਾਠਸ਼ਾਲਾ ਦੇ ਰੂਪ ਵਿਚ ਹੋਇਆ। ਸੰਸਕ੍ਰਿਤ ਪਾਠਸ਼ਾਲਾ, ਈਸਟ ਇੰਡੀਆ ਕੰਪਨੀ ਦੇ ਰੈਜੀਡੈਂਟ ਜੋਨਾਥਨ ਡੰਕਨ ਨੇ ਭਾਰਤੀਆਂ ਦੇ ਮਨਾਂ ਵਿਚ ਅੰਗਰੇਜ਼ਾਂ ਪ੍ਰਤੀ ਸਦਭਾਵਨਾ ਪੈਦਾ ਕਰਨ ਲਈ ਸ਼ੁਰੂ ਕੀਤੀ ਸੀ। ਪਹਿਲਾਂ ਇਸਦਾ ਨਾਂ ਬਨਾਰਸ ਪਾਠਸ਼ਾਲਾ, ਹਿੰਦੂ ਕਾਲਜ, ਸੰਸਕ੍ਰਿਤ ਕਾਲਜ ਆਦਿ ਰਿਹਾ। ਇਸ ਦੇ ਪ੍ਰਿੰਸੀਪਲ ਪਹਿਲਾਂ ਅੰਗਰੇਜ਼ ਹੀ ਸਨ ਤਾਂ ਕਿ ਉਹ ਆਪਣੀ ਸੇਧੇ ਇਸ ਨੂੰ ਚਲਾ ਸਕਣ। ਇਹ ਭਾਰਤ ਵਿਚ ਵੇਦ-ਸ਼ਾਸਤਰ ਪੁਰਾਣਾਂ ਦੀ ਸਿਖਿਆ ਦਾ ਮੁੱਖ ਕੇਂਦਰ ਸੀ। ੧੯੫੮ ਈ: ਵਿਚ ਇਸ ਨੂੰ ਯੂਨੀਵਰਸਿਟੀ ਬਣਾਇਆ ਗਿਆ। ਜਿਸ ਅੰਗਰੇਜ਼ ਨੇ ਅੰਗਰੇਜ਼ ਸਰਕਾਰ ਵਿਰੁਧ ਭਾਰਤੀਆਂ ਨੂੰ ਜਾਗਰਿਤ ਕਰਨ ਵਾਲੇ, ਅਧਿਆਤਮਕ ਸਾਧਨਾਂ ਦੀ ਜਾਚ ਦੱਸਣ ਵਾਲੇ ਅਤੇ ਸਮਾਜਕ ਤੇ ਸਭਿਆਚਾਰਕ ਕਰਾਂਤੀ ਲਿਆਉਣ ਵਾਲੇ, ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕੀਤਾ ਸੀ। ਉਸਦੀ ਚਲਾਈ ਸੰਸਥਾ ਜੋ ਅਜ ਯੂਨੀਵਰਸਿਟੀ ਹੈ, ਵਿੱਚ ਸਤਿਗੁਰੂ ਰਾਮ ਸਿੰਘ ਪੀਠ ਸਥਾਪਤ ਹੋਈ ਹੈ। ਇਸ ਦਾ ਮਹੱਤਵ ਆਪਣਾ ਹੀ ਹੈ। ※

ਹਾੜ ੨੦੫੪ ਬਿ. - ਜੁਲਾਈ੧੯੯੭ ਈ.

# ਸੇਖੋਂ ਸਾਹਿਬ ਸਤਿਗੁਰੂ ਜੀ ਪ੍ਰਤੀ ਕ੍ਰਿਤੱਗਤਾ ਪ੍ਰਗਟ ਕਰਨ ਆਏ

*ਅਖਬਾਰ ਦੀ ਇਕ ਖਬਰ ਛਪੀ ਸ੍ਰੀ ਸਤਿਗੁਰੂ ਜੀ ਨੇ ਪੜ੍ਹਦੇ ਸਾਰ ਸੰਤ ਤਰਸੇਮ ਸਿੰਘ ਨੂੰ ਸੱਦਕੇ ਪੰਜਾਬੀ ਦੇ ਪ੍ਰਸਿਧ ਸਾਹਿਤਕਾਰ ਸ੍ਰ. ਸੰਤ ਸਿੰਘ ਸੇਖੋਂ ਸਾਹਿਬ ਨੂੰ ਮਿਲ, ਮਾਇਕ ਸਹਾਇਤਾ ਪਹੁੰਚਾਣ ਅਤੇ ਖ਼ਬਰ ਸਾਰ ਲੈਣ ਦਾ ਹੁਕਮ ਕੀਤਾ। ਹੁਕਮ ਅਨੁਸਾਰ ਸੰਤ ਦਲੀਪ ਸਿੰਘ ਅਤੇ ਸੂਬਾ ਸੇਵਾ ਸਿੰਘ ਅਤੇ ਕੁਝ ਹੋਰ ਨਾਮਧਾਰੀ ਸਿੰਘ ਪਟਿਆਲੇ ਗਏ। ਸੇਖੋਂ ਸਾਹਿਬ ਦੀ ਸਪੁੱਤਰੀ ਬੀਬੀ ਅਲਖ ਜੋਤ ਕੌਰ, ਦੇ ਘਰ ਪਾਸੀ ਰੋਡ ਪਟਿਆਲਾ ਵਿਖੇ ਸੇਖੋਂ ਸਾਹਿਬ ਨੂੰ ਮਿਲ ਕੇ, ਸ੍ਰੀ ਸਤਿਗੁਰੂ ਜੀ ਦੇ ਕਸ਼ਟ-ਨਿਵਾਰਨ ਬਾਰੇ ਬਚਨ ਸਾਂਝੇ ਕੀਤੇ ਜਾਂਦੇ ਹਨ। ਇਲਾਜ ਦੇ ਖਰਚੇ ਸਬੰਧੀ ਕਿਸੇ ਪਾਸਿਓਂ ਸਹਾਇਤਾ ਦਾ ਜਦੋਂ ਜਿਕਰ ਆਉਂਦਾ ਹੈ ਤਾਂ ਜਵਾਬ ਨਾਂਹ-ਵਾਚਕ ਸੀ। ਸ੍ਰੀ ਸਤਿਗੁਰੂ ਜੀ ਵਲੋਂ ਭੇਜੀ ਹੋਈ ਮਾਇਆ ਸੇਖੋਂ ਸਾਹਿਬ ਦੇ ਹੱਥਾਂ ਵਿਚ ਅਛੋਪਲੇ ਹੀ ਥਮਾ ਦਿੱਤੀ ਜਾਂਦੀ ਹੈ। ਸੇਖੋਂ ਸਾਹਿਬ ਹੈਰਾਨ ਹੋਏ ਕਦੀ ਹੱਥਾਂ ਵਿਚ ਫੜੇ ਰੁਪਏ ਵਲ ਵੇਖਦੇ ਹਨ ਅਤੇ ਕਦੀ ਨਾਮਧਾਰੀ ਸਿੱਖਾਂ ਦੀਆਂ ਮੋਹਣੀਆਂ ਮੂਰਤਾਂ ਵੱਲ। ※*

ਜੇਠ ੨੦੫੫ ਬਿ. - ਮਈ ੧੯੯੮ ਈ.

# ਇੰਦਰਾ ਗਾਂਧੀ ਨੈਸ਼ਨਲ ਓਪਨ ਯੂਨੀਵਰਸਿਟੀ (IGNOU) ਦਾ ਸੈਂਟਰ ਖੋਲ੍ਹਣ ਲਈ ਡਾਇਰੈਕਟਰਾਂ ਦੀ ਟੀਮ ਦਾ ਸ੍ਰੀ ਜੀਵਨ ਨਗਰ ਦਾ ਦੌਰਾ

**ਸਰਸਾ, ੮ ਮਈ**-ਇਥੋਂ ੩੦ ਕਿਲੋਮੀਟਰ ਦੂਰ ਸ੍ਰੀ ਗੁਰੂ ਹਰੀ ਸਿੰਘ ਕਾਲਜ ਸ੍ਰੀ ਜੀਵਨ ਨਗਰ ਵਿਚ ਇੰਦਰਾ ਗਾਂਧੀ ਓਪਨ ਯੂਨੀਵਰਸਿਟੀ ਦਾ ਕੇਂਦਰ ਖੋਲ੍ਹਣ ਲਈ ਯੂਨੀਵਰਸਿਟੀ ਦੇ ਤਿੰਨ ਡਾਇਰੈਕਟਰਾਂ ਦੀ ਟੀਮ ਨੇ ਦੌਰਾ ਕੀਤਾ। ਉਹਨਾਂ ਕਾਲਜ ਦੇ ਪ੍ਰਿੰਸੀਪਲ ਤੇ ਸਟਾਫ ਨਾਲ ਮੀਟਿੰਗ ਵੀ ਕੀਤੀ। ਉਹਨਾਂ ਨੂੰ ਦਸਿਆ ਗਿਆ ਕਿ ਨੇੜੇ ਕਿਤੇ ਸੈਂਟਰ ਨਹੀਂ ਪਿੰਡਾਂ ਵਿਚ ਵਸਦੇ ਲੋਕਾਂ ਨੂੰ ਇਸ ਸੈਂਟਰ ਵਿਚ ਪੜ੍ਹਨ ਦਾ ਮੌਕਾ ਮਿਲ ਸਕੇਗਾ।

ਯੂਨੀਵਰਸਿਟੀ ਦੇ ਰੀਜ਼ਨਲ ਸਰਵਿਸ ਡਵੀਜ਼ਨ ਦੇ ਡਾਇਰੈਕਟਰ ਡਾ: ਰਾਮਾ ਗੌੜਾ ਦੇ ਪੁੱਛਣ ਤੇ ਕਾਲਜ ਦੇ ਪ੍ਰਿੰ: ਵੀ.ਕੇ. ਸਭਰਵਾਲ ਨੇ ਦਸਿਆ ਕਿ ਸ਼ੁਰੂ ਵਿਚ ਸੈਂਟਰ ਵਿਚ ੨੦੦ ਵਿਦਿਆਰਥੀਆਂ ਦੇ ਦਾਖਲ ਹੋਣ ਦੀ ਸੰਭਾਵਨਾ ਹੈ। ਉਹਨਾਂ ਨੂੰ ਪੜ੍ਹਾਉਣ ਲਈ ਤਜ਼ਰਬਾਕਾਰ ਲੈਕਚਰਾਰਾਂ ਦਾ ਲੋੜੀਂਦਾ ਪ੍ਰਬੰਧ ਕੀਤਾ ਜਾ ਸਕੇਗਾ। ਉਹਨਾਂ ਦੇ ਪੜ੍ਹਨ-ਕਮਰਿਆਂ, ਪ੍ਰੀਖਿਆ ਦੇ ਦਿਨਾਂ ਵਿਚ ਜੇ ਕੋਈ ਰਹਿਣਾ ਚਾਹੇ ਤਾਂ ਉਹਨਾਂ ਦੇ ਰਹਿਣ ਦਾ ਤੇ ਆਵਾਜਾਈ ਲਈ ਬਸ ਦਾ ਪ੍ਰਬੰਧ ਕੀਤਾ ਜਾ ਸਕੇਗਾ।

ਸਤਿਗੁਰੂ ਰਾਮ ਸਿੰਘ ਯੂਨੀਵਰਸਿਟੀ ਪ੍ਰਾਜੈਕਟ ਦੇ ਡਾਇਰੈਕਟਰ ਡਾ. ਕੇ.ਐਸ. ਭੰਡਾਰੀ ਨੇ ਦੱਸਿਆ ਕਿ ਨਾਮਧਾਰੀ ਪੰਥ ਇਸ ਪੇਂਡੂ ਕੇਂਦਰ ਲਈ ਹਰ ਮਦਦ ਕਰੇਗਾ। ਇਸ ਦੇ ਖੁਲ੍ਹਣ ਤੇ ਲੋਕਾਂ ਨੂੰ ਜਾਣਕਾਰੀ ਦੇਣ ਲਈ ਇਸ਼ਤਿਹਾਰਬਾਜੀ ਦੇ ਵੱਖ ਵੱਖ ਸਾਧਨ ਅਪਣਾਏ ਜਾਣਗੇ।

ਡਾ: ਰਾਮਾ ਗੌੜਾ ਦੇ ਪੁਛਣ ਤੇ ਕਿ ਕੁਆਲਿਟੀ ਤਾਂ ਨਹੀਂ ਸਫਰ ਕਰੇਗੀ, ਦਸਿਆ ਗਿਆ ਕਿ ਯੂਨੀਵਰਸਿਟੀ ਦਾ ਮਿਆਰ ਕਾਇਮ ਰਖਿਆ ਜਾਏਗਾ। ਡਾ: ਰਾਮਾ ਗੌੜਾ ਨਾਲ ਆਏ ਕਰਨਾਲ ਰੀਜ਼ਨਲ ਸੈਂਟਰ ਦੇ ਰੀਜ਼ਨਲ ਡਾਇਰੈਕਟਰ ਡਾ. ਮਸੂਦ ਪਰਵੇਜ਼, ਡਾ. ਏ.ਕੇ. ਅਗਰਵਾਲ ਡਾਇਰੈਕਟਰ, ਸਿਹਤ ਸੇਵਾਵਾਂ, ਡਾ. ਆਰ.ਪੀ. ਹੁਡਾ ਡਾਇਰੈਕਟਰ ਅਕਾਦਮਿਕ ਨੇ ਕਾਲਜ ਦੇ ਪ੍ਰਬੰਧਕਾਂ ਨੂੰ ਕੇਸ ਤਿਆਰ ਕਰਕੇ ਭੇਜਣ ਲਈ ਕਿਹਾ ਅਤੇ ਆਸ ਪ੍ਰਗਟ ਕੀਤੀ ਕਿ ਸੈਂਟਰ ਖੁਲ੍ਹ ਸਕੇਗਾ।

ਇਹ ਯੂਨੀਵਰਸਿਟੀ ਗ੍ਰੈਜੂਏਸ਼ਨ ਤੇ ਪੋਸਟ ਗ੍ਰੈਜੂਏਸ਼ਨ ਪਧਰ ਦੇ ੪੦ ਤੋਂ ਵਧ ਕੋਰਸ ਕਰਵਾਉਂਦੀ ਹੈ। ਜੇ ਕੋਈ ਵਿਦਿਆਰਥੀ ਸਕੂਲ ਵਿਚ ਪੜ੍ਹਾਈ ਨਹੀਂ ਕਰ ਸਕਿਆ, ਉਹ ੧੨ਵੀਂ ਪਾਸ ਕਰਨ ਦੇ ਯੋਗ ਹੈ ਤਾਂ ਉਸ ਨੂੰ ੬ ਮਹੀਨੇ ਦਾ ਕੋਰਸ ਕਰਵਾ ਕੇ ਬੀ.ਏ. ਵਿਚ ਦਾਖਲਾ ਦੇ ਦੇਂਦੀ ਹੈ। ਸਾਰੇ ਭਾਰਤ ਵਿਚ ਇਸਦੇ ੩੦੦ ਤੋਂ ਵਧ ਸੈਂਟਰ ਹਨ। ਵਿਦੇਸ਼ਾਂ ਵਿਚ ਵੀ ਇਕ ਦਰਜ਼ਨ ਤੋਂ ਵਧ ਕੇਂਦਰ ਹਨ। ਹਰ ਸਾਲ ਡੇਢ ਲੱਖ ਤੋਂ ਵਧ ਵਿਦਿਆਰਥੀ ਇਸ ਰਾਹੀਂ ਸਿਖਿਆ ਪ੍ਰਾਪਤ ਕਰਨ ਲਈ ਦਾਖਲ ਹੁੰਦੇ ਹਨ।

ਚੇਤਰ ੨੦੫੫ ਬਿ. - ਮਾਰਚ ੧੯੯੯ ਈ.

# ਕਾਰ ਸੇਵਾ ਦੁਰਗਿਆਣਾ ਮੰਦਿਰ ਵਿਚ ਸਤਿਗੁਰੂ ਜਗਜੀਤ ਸਿੰਘ ਜੀ

*ਸ੍ਰੀ ਦੁਰਗਿਆਣਾ ਮੰਦਿਰ ਅੰਮ੍ਰਿਤਸਰ ਦੇ ਸਰੋਵਰ ਦੀ ਕਾਰ-ਸੇਵਾ ੧੪ ਫਰਵਰੀ ਤੋਂ ੬ ਮਾਰਚ ਤਕ ਹੋਣੀ ਨਿਸਚਿਤ ਹੋਈ। ਇਸ ਸੇਵਾ ਵਿਚ ਹਿੱਸਾ ਪਾਉਣ ਵਾਸਤੇ ਮੰਦਿਰ ਕਮੇਟੀ ਵਲੋਂ ਸ੍ਰੀ ਵਿਜੇ ਕੁਮਾਰ ਚੋਪੜਾ ਪ੍ਰਧਾਨ ਸੰਪਾਦਕ ਹਿੰਦ ਸਮਾਚਾਰ-ਜਗਬਾਣੀ-ਪੰਜਾਬ ਕੇਸਰੀ ਪੱਤਰ ਸਮੂਹ ਵਲੋਂ ਇਹ ਯੋਜਨਾ ਬਣਾਈ ਗਈ ਕਿ ਇਸ ਸੇਵਾ-ਕਾਰਜ ਨੂੰ ਸਮੂਹ ਧਰਮਾਂ, ਜਾਤੀਆਂ, ਸਿਆਸੀ ਪਾਰਟੀਆਂ ਅਤੇ ਸਮਾਜ ਦੇ ਹੋਰ ਵਰਗਾਂ ਦੇ ਲੋਕਾਂ ਦੇ ਸਾਂਝੇ ਉੱਦਮ ਨਾਲ ਸਿਰੇ ਚਾੜ੍ਹਿਆ ਜਾਵੇ ਅਤੇ ਇਸ ਤਰ੍ਹਾਂ ਦੇਸ਼ ਦੇ ਇਸ ਹਿੱਸੇ ਪੰਜਾਬ ਵਿਚੋਂ ਅਮਨ ਏਕਤਾ ਅਤੇ ਇਕਜੁਟਤਾ ਦਾ ਸੰਦੇਸ਼ ਦੁਨੀਆਂ ਨੂੰ ਮਿਲੇ।* ☼

ਚੇਤਰ ੨੦੫੫ ਬਿ. - ਅਪ੍ਰੈਲ ੧੯੯੯ ਈ.

# ਅਸਾਂ ਤੁਹਾਡੇ ਵਾਲਾ ਰੰਗ ਅਪਣਾ ਲਿਆ ਹੈ, ਸਾਰਾ ਅਨੰਦਪੁਰ ਸਾਹਿਬ ਚਿੱਟਾ ਕਰ ਦਿੱਤਾ ਹੈ

-ਸ. ਬਾਦਲ

**ਅਨੰਦਪੁਰ ਸਾਹਿਬ ੨੮ ਮਾਰਚ**-ਅੱਜ ਏਥੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਛੱਤਰ ਛਾਇਆ ਹੇਠ ਸ੍ਰੀ ਭੈਣੀ ਸਾਹਿਬ ਤੋਂ ਪਹੁੰਚੀ ਨਾਮਧਾਰੀ ਸੰਤ ਖਾਲਸਾ ਯਾਤਰਾ ਸਮੇਂ ਸ੍ਰੀ ਸਤਿਗੁਰੂ ਜੀ ਦਾ ਸਵਾਗਤ ਸਤਿਕਾਰ ਕਰਕੇ ਸਤਿਗੁਰੂ ਜੀ ਦੀ ਗੱਡੀ ਰਾਂਹੀਂ ਤਖਤ ਸ੍ਰੀ ਕੇਸਗੜ੍ਹ ਸਾਹਿਬ ਜਾਂਦਿਆਂ ਸ. ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਪੰਜਾਬ ਨੇ ਸ੍ਰੀ ਸਤਿਗੁਰੂ ਜੀ ਨੂੰ ਮਾਣ ਨਾਲ ਦੱਸਿਆ ਕਿ ਅਸਾਂ ਤੁਹਾਡੇ ਵਾਲਾ ਰੰਗ ਅਪਣਾ ਲਿਆ ਹੈ। ਸਾਰਾ ਅਨੰਦਪੁਰ ਸਾਹਿਬ ਚਿੱਟਾ ਕਰ ਦਿੱਤਾ ਹੈ।

ਅਨੰਦਪੁਰ ਸਾਹਿਬ ਦੇ ਸਵਾਗਤੀ ਗੇਟ ਤੇ ਸਤਿਗੁਰੂ ਜੀ ਦਾ ਇੰਤਜ਼ਾਰ ਕਰਦੇ ਬਾਦਲ ਸਾਹਿਬ ਨੂੰ ਪੱਤਰਕਾਰਾਂ ਨੇ ਸਵਾਲ ਕੀਤਾ ਕਿ ਇਸ ਯਾਤਰਾ ਦਾ ਤੁਹਾਨੂੰ ਕੀ ਲਾਭ ਹੋਵੇਗਾ ? ਬਾਦਲ ਜੀ ਨੇ ਕਿਹਾ ਇਹ ਸਾਨੂੰ ਨਹੀਂ, ਸਾਰੇ ਸੰਸਾਰ ਦੇ ਲੋਕਾਂ ਨੂੰ ਲਾਭ ਪਹੁੰਚਾਏਗਾ। ਦਸਮ ਪਿਤਾ ਦਾ 'ਮਾਨਸ ਕੀ ਜਾਤਿ ਸਭੈ ਏਕੈ ਪਹਿਚਾਨਬੋ' ਦਾ ਸੰਦੇਸ਼ ਸਭ ਤਕ ਪਹੁੰਚੇਗਾ। ਉਹਨਾਂ ਜੋਰ ਦੇ ਕੇ ਤ੍ਰੈਸ਼ਤਾਬਦੀ ਸਮਾਗਮ ਬਾਰੇ ਕਿਹਾ ਕਿ ਏਡਾ ਵੱਡਾ, ਇਹੋ ਜਿਹਾ ਫੰਕਸ਼ਨ ਨਾ, ਕਦੀ ਹੋਇਆ ਹੈ ਨਾ ਕਦੀ ਹੋਣਾ ਹੈ।☼

ਵਸਾਖ ੨੦੫੫ ਬਿ. - ਅਪ੍ਰੈਲ ੧੯੯੯ ਈ.

# ਸਮਰਥ ਗੁਰੂ ਸਿਰਿ ਹਥੁ ਧਰਨ ਨਾਲ

## ਇਤਿਹਾਸਿਕ ਧਰਤੀ ਤੋਂ ਇਤਿਹਾਸਕ ਧਰਤੀ ਤੱਕ ਇਤਿਹਾਸਕ ਯਾਤਰਾ

☼ ੩੫ ਹਜ਼ਾਰ ਨਾਮਧਾਰੀ ਸੰਤ ਖਾਲਸੇ ਦਾ ਸਲੇਟੀ ਸੜਕਾਂ ਉਤੇ ਚਿਟੇ ਹੰਸ ਬਾਣੇ ਵਿਚ ਵਿਚਰਨਾ

☼ ਸ੍ਰੀ ਭੈਣੀ ਸਾਹਿਬ ਤੋਂ ਸ੍ਰੀ ਅਨੰਦਪੁਰ ਸਾਹਿਬ ਪਹੁੰਚਣ ਉੱਤੇ ਬਾਦਲ ਸਾਹਿਬ ਰਾਹੀ ਸ੍ਰੀ ਸਤਿਗੁਰੂ ਜੀ ਦਾ ਹਾਰਦਿਕ ਸੁਆਗਤ

☼ ਰਸਤੇ ਵਿੱਚ ੨੧ ਥਾਈਂ ਸ੍ਰੀ ਸਤਿਗੁਰੂ ਜੀ ਦਾ ਸੁਆਗਤ ਸਤਿਕਾਰ

☼ ੧੨੫ ਕਿਲੋਮੀਟਰ ਦੇ ਸਫ਼ਰ ਵਿਚ ਸਵਾ ਸੌ ਸੁਆਗਤੀ ਗੇਟ

☼ ਪੰਜ ਸੌ ਬੈਨਰ ☼ ਫੁੱਲਾਂ ਦੀ ਵਰਖਾ ☼ ਸਿਰੋਪੇ

☼ ਪਿੰਡਾਂ ਸ਼ਹਿਰਾਂ ਦੇ ਲੋਕਾਂ ਨੇ ਸੜਕਾਂ ਉਤੇ ਆ ਕੇ ਆਦਰ ਮਾਣ ਕੀਤਾ

ਹਾੜ ੨੦੫੬ ਬਿ. - ਜੂਨ ੧੯੯੯ ਈ.

# ਭਾਰਤ ਤੇ ਪਾਕਿਸਤਾਨ ਦੇ ਉੱਘੇ ਪੰਜਾਬੀ ਲੇਖਕਾਂ ਨੂੰ ਸ੍ਰੀ ਸਤਿਗੁਰੂ ਜੀ ਵਲੋਂ ਬਰਤਾਨੀਆ ਵਿਚ ਅਵਾਰਡ

*ਬਰਮਿੰਘਮ-੧੬ ਮਈ- ਅੱਜ ਏਥੋਂ ਦੇ ਵੈਸਟ ਬ੍ਰਾਮਿਚ ਟਾਊਨਹਾਲ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਨਾਬ ਅਹਿਮਦ ਸਲੀਮ, ਜਨਾਬ ਅਫ਼ਜਲ ਅਹਿਸਨ ਰੰਧਾਵਾ ਅਤੇ ਡਾ. ਜਤਿੰਦਰਪਾਲ ਸਿੰਘ ਜੌਲੀ ਨੂੰ ਨਾਮਧਾਰੀ ਸੰਗਤ ਯੂ. ਕੇ. ਅਤੇ ਜੇ. ਐਸ. ਚੌਹਾਨ ਟ੍ਰਸਟ ਵਲੋਂ ਕੀਤੇ ਸਨਮਾਨ ਸਮਾਰੋਹ ਵਿੱਚ ਅਵਾਰਡ ਬਖ਼ਸ਼ਸ਼ ਕੀਤੇ। ਇਹਨਾਂ ਨੂੰ ਇਨਾਮ ਲੈਣ ਲਈ ਉਚੇਚੇ ਤੌਰ ਉਤੇ ਪਾਕਿਸਤਾਨ ਤੇ ਭਾਰਤ ਵਿਚੋਂ ਸੱਦਿਆ ਗਿਆ ਸੀ। ਇਸ ਸਮਾਰੋਹ ਦੀ ਤਿਆਰੀ ਟ੍ਰਸਟ ਦੇ ਚੇਅਰਮੈਨ ਜਨਾਬ ਸਯਦ ਆਸਿਫ਼ ਸ਼ਾਹਕਾਰ ਤੇ ਨਾਮਧਾਰੀ ਸੰਗਤ ਯੂ. ਕੇ. ਦੇ ਪ੍ਰਧਾਨ ਸੰਤ ਰਜਿੰਦਰ ਸਿੰਘ ਚਾਨਾ ਦੀ ਅਗਵਾਈ ਹੇਠ ਕੀਤੀ ਗਈ। ਸੰਤ ਜਗਦੀਸ਼ ਸਿੰਘ ਵਰਿਆਮ ਜਨਰਲ ਸਕੱਤਰ ਨਾਮਧਾਰੀ ਦਰਬਾਰ ਨੇ ਇਨ੍ਹਾਂ ਲੇਖਕਾਂ ਬਾਰੇ ਸ਼ੋਭਾ-ਪੱਤਰ (ਸਾਇਟੇਸ਼ਨ) ਪੜ੍ਹਿਆ। ਇਸ ਸਮਾਰੋਹ ਵਿਚ ਭਾਰਤ, ਪਾਕਿਸਤਾਨ, ਬੰਗਲਾ ਦੇਸ਼ ਦੇ ਕੌਂਸਲ ਜਨਰਲਾਂ, ਹੋਰ ਉਚ ਅਧਿਕਾਰੀਆਂ ਅਤੇ ਕੌਂਸਲਰਾਂ, ਜਥੇਬੰਦੀਆਂ ਦੇ ਪ੍ਰਧਾਨਾਂ ਅਤੇ ਹੋਰ ਪਤਵੰਤੇ ਸੱਜਣਾਂ ਤੋਂ ਬਿਨਾਂ ਵੱਡੀ ਗਿਣਤੀ ਵਿੱਚ ਸਾਧ ਸੰਗਤ ਤੇ ਪੰਜਾਬੀ ਪ੍ਰੇਮੀਆਂ ਨੇ ਹਿਸਾ ਲਿਆ।☼*

ਮਘਰ ੨੦੫੬ ਬਿ. - ਦਸੰਬਰ ੧੯੯੯ ਈ.

## ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਦਸਮੇਸ਼-ਬਾਣੀ 'ਚੰਡੀ ਦੀ ਵਾਰ' ਦੇ ਸਵਾ-ਲੱਖ ਪਾਠ ਅਤੇ ਮਹਾਨ ਹਵਨ-ਯੱਗ

ਖਾਲਸਾ ਪੰਥ ਦੀ ਸਾਜਨਾ ਦੀ ਤੀਸਰੀ ਸ਼ਤਾਬਦੀ ਦੇ ਸਬੰਧ ਵਿਚ ਜਿਥੇ ਨਾਮਧਾਰੀ ਦਰਬਾਰ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਹਿਨੁਮਾਈ ਹੇਠ ਵਿਸ਼ੇਸ਼ ਸਮਾਗਮ ਕੀਤੇ, ਪਿਕਟੋਰੀਅਲ ਕੈਲੰਡਰ ਅਤੇ ਯਾਦਗਰੀ ਇਤਿਹਾਸਿਕ ਪੋਸਟਰ ਬਣਵਾਏ, ਖਾਲਸਾ ਪੰਥ ਦੇ ਇਤਿਹਾਸ ਅਤੇ ਸ੍ਰੀ ਦਸਮੇਸ਼ ਜੀ ਦੀ ਬਾਣੀ ਨਾਲ ਸਬੰਧਤ ਖੋਜ ਭਰਪੂਰ ਸਾਹਿਤ ਛਪਵਾਇਆ। ਓਥੇ ਇਸੇ ਵਰ੍ਹੇ ਹੀ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸ੍ਰੀ ਦਸਮੇਸ਼ ਬਾਣੀ 'ਚੰਡੀ ਦੀ ਵਾਰ' ਦੇ ਸਵਾ ਲੱਖ ਪਾਠ ਅਤੇ ਮਹਾਨ ਹਵਨ ਯੱਗ ਹੋ ਰਿਹਾ ਹੈ। ਇਹ ਮਹਾਨ ਕੁੰਭ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਕਰਮ-ਭੂਮੀ ਸ੍ਰੀ ਭੈਣੀ ਸਾਹਿਬ ਵਿਖੇ ੧੧ ਨਵੰਬਰ ਤੋਂ ੨੬ ਨਵੰਬਰ ੧੯੯੯ ਈ: ਤਕ ਹੋਇਆ।

ਪੋਹ ੨੦੫੭ ਬਿ. - ਦਸੰਬਰ ੨੦੦੦ ਈ.

## ਸੱਚੇ ਪਤਸ਼ਾਹ ਜੀ ਦੀ ਤਸਵੀਰ ਵੱਡੀ ਕਰਵਾਓ

ਸਤਿਕਾਰਯੋਗ ਜੀਓ

"ਸਤਿਜੁਗ" ੨-੮ ਨਵੰਬਰ ੨੦੦੦, ਵੀਰਵਾਰ, ਅੰਕ ੩੨ ਦੇ ਮੁਖ ਸਫ਼ੇ ਉਤੇ ਸੱਚੇ ਪਾਤਸ਼ਾਹ ਜੀ ਦੀ ਜੋ ਤਸਵੀਰ ਮੋਰ ਨਾਲ ਛਪੀ ਹੈ, ਇਹਨੂੰ ਜਿੰਨੀ ਵੱਡੀ ਕਰਵਾ ਸਕਦੇ ਹੋ, ਕਰਵਾਓ। ਬੜੀ ਸੁੰਦਰ ਤਸਵੀਰ ਹੈ।

-ਸਹੀ

**੬੮੯ ਫੇਜ਼ ੧੦, ਮੋਹਾਲੀ-੧੬੦੦੬੧ -ਸੰਤੋਖ ਸਿੰਘ ਧੀਰ**

ਪੋਹ ੨੦੫੬ ਬਿ. - ਜਨਵਰੀ ੨੦੦੦ ਈ.

## ਵਿਸ਼ਵ ਧਰਮਾਂ ਦੀ ਪਾਰਲੀਮੈਂਟ ਵਿੱਚ ਨਾਮਧਾਰੀ ਪੰਥ ਦਾ ਪ੍ਰਚਾਰ

*** ਧਰਮਾਂ ਦੇ ਪ੍ਰਤੀਨਿਧਾਂ ਦੀ ਆਪਸੀ ਭਾਈਚਾਰੇ ਨੂੰ ਸ਼ਕਤੀਸ਼ਾਲੀ ਬਣਾਉਣ ਦੀ ਵਿਉਂਤਬੰਦੀ**
*** ਆਪਣੇ ਆਪਣੇ ਧਰਮਾਂ ਨੂੰ ਲੋਕ ਹਿਤਕਾਰੀ ਸਾਂਝਾ ਧਰਮ ਵਜੋਂ ਪੇਸ਼ ਕਰਨ ਦੀਆਂ ਗੋਸ਼ਟੀਆਂ**
*** ਪ੍ਰਭੂ ਭਗਤੀ, * ਰੂਹਾਨੀਅਤ, * ਧਾਰਮਿਕ ਮੇਲ ਮਿਲਾਪ ਦੀ ਉਘੜਵੀਂ ਤਸਵੀਰ, ਵਿਸ਼ਵ ਸ਼ਾਂਤੀ ਲਈ ਨਾਮਧਾਰੀ ਸਿੱਖਾਂ ਵਲੋਂ ਵੱਡੇ ਹਾਲ ਵਿੱਚ ਅਰਦਾਸ**

**ਕੇਪਟਾਊਨ**-ਹਿੰਦ ਮਹਾਂਸਾਗਰ ਤੇ ਪ੍ਰਸ਼ਾਂਤ ਮਹਾਂਸਾਗਰ ਦੇ ਸੰਗਮ ਨੇੜੇ ਵਸਿਆ ਸ਼ਹਿਰ-੧ ਦਸੰਬਰ ਤੋਂ ੮ ਦਸੰਬਰ ਤਕ ਵਿਸ਼ਵ ਧਰਮਾਂ ਦੀ ਸਾਂਝੀ ਰਾਜਧਾਨੀ ਨਜ਼ਰ ਆ ਰਿਹਾ ਸੀ। ਇਸ ਵਿੱਚ ਵੱਖ ਵੱਖ ਧਾਰਮਿਕ ਵਿਸ਼ਵਾਸਾਂ ਵਿਚ ਸ਼ਰਧਾ ਰਖਣ ਵਾਲੇ ਆਪਣੇ ਬੋਲ ਬਾਣੀ ਤੇ ਬਾਣੇ ਰਾਹੀਂ ਪ੍ਰਭਾਵ ਪਾ ਰਹੇ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਗਿਆ ਅਨੁਸਾਰ ਪਹੁੰਚੇ ਨਾਮਧਾਰੀ ਪ੍ਰਤੀਨਿਧ ਆਪਣੇ ਉਜਲੇ ਸਫੈਦ ਬਾਣੇ ਦਾ ਪ੍ਰਭਾਵ ਵਿਖਾ ਰਹੇ ਸਨ। ਕਈਂ ਥਾਈਂ ਉਹਨਾਂ ਨੂੰ ਦੱਸਣਾ ਪੈਂਦਾ ਸੀ ਕਿ ਅਸੀਂ ਸ਼ੇਖ ਨਹੀਂ ਸਿੱਖ ਹਾਂ, ਨਾਮਧਾਰੀ ਸਿੱਖ। ਕਿਉਂਕਿ ਬਾਣਾ ਐਸਾ ਭਰਮ ਪੈਦਾ ਕਰਦਾ ਸੀ।

ਨਾਮਧਾਰੀ ਪ੍ਰਤੀਨਿਧਾਂ ਦਾ ਵਿਚਰਨਾ ਹੀ ਨਹੀਂ ਉਹਨਾਂ ਰਾਹੀਂ ਹਰ ਜਗਿਆਸੂ ਨੂੰ ਦਿੱਤਾ ਜਾ ਰਿਹਾ ਅੰਗਰੇਜ਼ੀ ਦਾ ਕਿਤਾਬਚਾ H. H. Satguru Jagjit Singh Ji The Warrior of Peace (ਅਮਨ ਦੇ ਯੋਧਾ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ) ਜਿਥੇ ਉਹਨਾਂ ਲਈ ਠੋਸ ਸਚਿੱਤਰ ਪੜ੍ਹਨ ਸਮਗਰੀ ਸੀ ਉਥੇ ਸ੍ਰੀ ਸਤਿਗੁਰੂ ਜੀ ਦੇ ਦੈਵੀ ਚਿੱਤਰ ਦਰਸ਼ਨ ਕਾਰਨ ਉਹਨਾਂ ਦੇ ਮਨਾਂ ਵਿੱਚ ਸ਼ਰਧਾ ਤੇ ਉਤਸੁਕਤਾ ਪੈਦਾ ਹੁੰਦੀ ਸੀ। ਉਹਨਾਂ ਅੰਦਰ ਇਛਾ ਪ੍ਰਗਟ ਹੁੰਦੀ ਸੀ ਕਿ ਸ੍ਰੀ ਸਤਿਗੁਰੂ ਜੀ ਦੇ ਸਾਮਰਤਖ ਦਰਸ਼ਨ ਕਰ ਸਕਣ। ਉਹ ਪਾਰਲੀਮੈਂਟ ਦੇ ਦਸਤਾਵੇਜ ਵਿੱਚ ਹੋਰ ਪ੍ਰੋਗਰਾਮ ਦੇ ਨਾਲ ਇਹ ਪਹਿਲਾਂ ਹੀ ਪੜ੍ਹ ਚੁੱਕੇ ਸਨ ਕਿ ਆਪ ਦਾ ਮੁਖ ਪ੍ਰਵਚਨ ਨਾਮ ਸਿਮਰਨ ਜਿਊਣ ਦੀ ਕੁੰਜੀ-੭ ਦਸੰਬਰ ਨੂੰ ੧੧-੧੨ ਵਜੇ ਗੁਡਹੋਪ ਅਰੇਨਾ ਵਿੱਚ ਹੈ। *

੨੦੫੭ ਬਿਕਰਮੀ

ਸਤਿਜੁਗ ੮੦ ਸਾਲ

ਕਤਕ ੨੦੫੭ ਬਿ. - ਅਕਤੂਬਰ ੨੦੦੦ ਈ.

# ਯੂ. ਐਨ. ਓ ਵਿਚ-ਸ੍ਰੀ ਸਤਿਗੁਰੂ ਜੀ

**ਨਿਊਯਾਰਕ**-ਹਡਸਨ ਦਰਿਆ ਵਿਚ ਵੱਡੇ ਥੜੇ ਉਤੇ ਸੰਸਾਰ ਦੇ ਸੱਤਾਂ ਅਜੂਬਿਆਂ ਵਿਚੋਂ ਇਕ ਅਜੂਬਾ ਟਿਕਾਇਆ ਹੋਇਆ ਹੈ ਸਟੈਚੂ ਆਫ ਲਿਬਰਟੀ। ਉਸ ਅਜੂਬੇ ਕੋਲ ਮਨਹਟਨ ਟਾਪੂ ਵਿਚ ਸੰਯੁਕਤ ਰਾਸ਼ਟਰ ਦੇ ਜਨਰਲ ਅਸੈਂਬਲੀ ਹਾਲ ਵਿਚ ਵਿਸ਼ਵ ਦੇ ੭੫ ਧਰਮਾਂ, ਸੰਪਰਦਾਵਾਂ, ਪੰਥਾਂ, ਅਦਾਰਿਆਂ ਦੇ ਰਹਿਨੁਮਾਵਾਂ ਦਾ ਇੱਕਤਰ ਹੋਣਾ ਘੱਟ ਹੈਰਾਨੀਜਨਕ ਨਹੀਂ ਸੀ ਲਗਦਾ। ਇਰਾਨ ਵਿਚ ਬਹਾਈ ਧਰਮ ਉਤੇ ਪਾਬੰਦੀ ਹੈ ਪਰ ਏਥੇ ਉਸ ਧਰਮ ਦੇ ਅਲਬਰਟ ਲਿੰਕਨ ਨੇ ਇਰਾਨੀ ਪਾਦਰੀ ਨਾਲ ਬਚਨ ਬਿਲਾਸ ਕੀਤੇ। ਏਸੇ ਤਰ੍ਹਾਂ ਤਿਬਤੀ ਪ੍ਰਤੀਨਿਧ, ਇੰਡੋਨੇਸ਼ੀਆਈ ਮੁਲਾਂ, ਹਿੰਦੂ ਪੁਜਾਰੀ, ਅਫਰੀਕੀ ਪਾਦਰੀ ਨਾਲ ਬੈਠ ਕੇ ਵਿਚਾਰ ਚਰਚਾ ਕਰਦੇ ਵੇਖੇ ਗਏ। ਇਹ ਹੋਇਆ ਧਾਰਮਿਕ ਤੇ ਰੂਹਾਨੀਅਤ ਦੇ ਰਹਿਨੁਮਾਵਾਂ ਦੇ, ਦਹਿਸਦੀ (ਮਿਲੇਨੀਅਮ) ਵਿਸ਼ਵ ਅਮਨ ਸਿਖਰ ਸੰਮੇਲਨ ਵਿਚ। ਜਿਸ ਦੇ ਸ਼ੁਰੂ ਹੋਣ ਤੋਂ ਪਹਿਲੀ ਰਾਤ ੨੭ ਅਗਸਤ ਨੂੰ, ਇਸ ਸੰਮੇਲਨ ਦੇ ਜਨਰਲ ਸਕੱਤਰ ਸ੍ਰੀ ਬਾਵਾ ਜੈਨ ਨੇ ਹੋਟਲ ਵਾਰਡਰਫ ਅਸਟੋਰੀਆ ਵਿਚ ਰਾਤ ਦੇ ਖਾਣੇ ਸਮੇਂ ਬੜੇ ਮਾਣ ਸਤਿਕਾਰ ਨਾਲ ਕਿਹਾ, "ਇਸ ਨਾਲ ਮੇਰੇ ਆਚਾਰੀਆ ਸੁਸ਼ੀਲ ਮੁਨੀ ਜੀ ਨਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਕੀਤੀ ਚਰਚਾ ਦਾ ਸੁਪਨਾ ਸਾਕਾਰ ਹੋ ਰਿਹਾ ਹੈ। ਉਹਨਾਂ ਦੀ ਇੱਛਾ ਸੀ ਕਿ ਯੂ. ਐਨ. ਓ. ਵਿਚ ਵਿਸ਼ਵ ਅਮਨ ਸਿਖਰ ਸੰਮੇਲਨ ਕੀਤਾ ਜਾਏ। ਅੱਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਇਹ ਸਿਖਰ ਸੰਮੇਲਨ ਕਰਦਿਆਂ ਮੈਨੂੰ ਇੰਜ ਖੁਸ਼ੀ ਹੋ ਰਹੀ ਹੈ ਜਿਵੇਂ ਮੈਂ ਆਪਣੇ ਪ੍ਰਲੋਕ ਗਵਨ ਕਰ ਚੁਕੇ ਅਚਾਰੀਆ ਜੀ ਦੀ ਹਜ਼ੂਰੀ ਵਿਚ ਹੀ ਸਿਖਰ ਸੰਮੇਲਨ ਕਰ ਰਿਹਾ ਹੋਵਾਂ।"

ਫਗਣ ੨੦੫੭ ਬਿ. - ਫਰਵਰੀ ੨੦੦੧ ਈ.

# ਸ੍ਰੀ ਸਤਿਗੁਰੂ ਜੀ ਦੇ ਸਿਹਤ ਲਾਭ ਬਾਅਦ ਸ੍ਰੀ ਭੈਣੀ ਸਾਹਿਬ ਲਈ ਕਮਰਕੱਸੇ

*ਨਵੀਂ ਦਿੱਲੀ, ੩ ਫਰਵਰੀ-ਅੱਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ੧੧ ਕੁ ਵਜੇ ਮਾਨਸਰੋਵਰ ਗਾਰਡਨ ਨਿਵਾਸ ਸਥਾਨ ਤੋਂ ਸ੍ਰੀ ਭੈਣੀ ਸਾਹਿਬ ਲਈ ਕਮਰਕੱਸੇ ਕੀਤੇ। ਉਸ ਤੋਂ ਪਹਿਲਾ ਦਿੱਲੀ ਦੀ ਸਾਧ ਸੰਗਤ ਨੇ ਸ੍ਰੀ ਸਤਿਗੁਰੂ ਜੀ ਦੇ ਚਰਨ ਪਰਸੇ। ਸੇਵਕਾਂ ਦੇ ਦੱਸਣ ਅਨੁਸਾਰ ਸ੍ਰੀ ਸਤਿਗੁਰੂ ਜੀ ਸਿੱਧੇ ਸ੍ਰੀ ਭੈਣੀ ਸਾਹਿਬ ਪਹੁੰਚਣਗੇ ਅਤੇ ਡਾਕਟਰਾਂ ਦੀ ਦਿੱਤੀ ਸਲਾਹ ਅਨੁਸਾਰ ਆਪ ਕੁਝ ਮਹੀਨੇ ਉਥੇ ਹੀ ਸਿਹਤ ਲਾਭ ਲੈਣ ਲਈ ਆਰਾਮ ਫਰਮਾਉਣਗੇ। ਉਥੇ ਮਿਥੇ ਸਮੇਂ ਅਨੁਸਾਰ ਸਾਧ ਸੰਗਤ ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਆਪਣਾ ਜਨਮ ਸਫਲ ਕਰ ਸਕਿਆ ਕਰੇਗੀ। ਇਕ ਦਿਨ ਪਹਿਲਾਂ ਅਪੋਲੋ ਹਸਪਤਾਲ ਦੇ ਡਾਕਟਰਾਂ ਨੇ ਸ੍ਰੀ ਸਤਿਗੁਰੂ ਜੀ ਦੀਆਂ ਰਿਪੋਰਟਾਂ ਤੇ ਉਹਨਾ ਦੇ ਸਰੀਰ ਦਾ ਚੈਕਅਪ ਕਰਕੇ ਇਹ ਦਸਿਆ ਕਿ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਪੂਰੀ ਤਰਾਂ ਸਵਸਥ ਹਨ। ਆਪ ਨੂੰ ਆਰਾਮ ਕਰਨ ਵਾਸਤੇ ਇਸ ਲਈ ਆਖਿਆ ਗਿਆ ਹੈ ਤਾਂਕਿ ਛੇਤੀ ਹੀ ਪਹਿਲਾਂ ਵਾਂਗ ਸਾਧ ਸੰਗਤ ਨੂੰ ਦਰਸ਼ਨ ਦੇ ਸਕਣ।*

ਪੋਹ ੨੦੫੭ ਬਿ. - ਜਨਵਰੀ ੨੦੦੧ ਈ.

# ਅਸੀਸ ਬਚਨ

**(੩ ਜਨਵਰੀ ੨੦੫੭ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਪੋਲੋ ਹਸਪਤਾਲ ਵਿਚੋਂ ਸਾਧ ਸੰਗਤ ਦੇ ਭਲੇ ਲਈ ਕੀਤੇ ਬਚਨ)**

***ਸੰਸਾਰ ਤੇ ਆਕੇ ਹਰ ਮਨੁੱਖ ਨੂੰ ਅਕਾਲ ਪੁਰਖ ਦੇ ਹੁਕਮ ਅਨੁਸਾਰ ਡਿਊਟੀ ਨਿਭਾਉਣੀ ਪੈਂਦੀ ਹੈ। ਉਹ ਡਿਊਟੀ ਬਿਮਾਰ ਹੋਣ ਦੀ, ਰਾਜ਼ੀ ਹੋਣ ਦੀ, ਸਤਸੰਗ ਕਰਨ ਦੀ, ਕਿਸੇ ਤਰ੍ਹਾਂ ਦੀ ਵੀ ਹੋ ਸਕਦੀ ਹੈ। ਸਤਿਗੁਰਾਂ ਨੇ ਕ੍ਰਿਪਾ ਕੀਤੀ ਹੈ, ਮੈਨੂੰ ਇਹ ਸਮਾਂ ਮਿਲਿਆ ਹੈ, ਅਤੇ ਮੈਂ ਜਿਹੜੀਆਂ ਗੱਲਾਂ ਹੁਣ ਕਰ ਰਿਹਾ ਹਾਂ, ਸਤਸੰਗ ਦੀਆਂ ਗੱਲਾਂ ਕਰ ਰਿਹਾ ਹਾਂ ਤੁਹਾਡੇ ਨਾਲ। ਮੈਨੂੰ ਬਹੁਤ ਤਕਲੀਫ਼ ਆਈ ਸੀ ਪਰ ਸਤਿਗੁਰਾਂ ਨੇ ਕ੍ਰਿਪਾ ਕਰਕੇ ਮੈਨੂੰ ਠੀਕ ਕੀਤਾ ਹੈ। ਇਹ ਸਤਸੰਗ ਕਰਨ ਵਾਸਤੇ ਹੀ ਠੀਕ ਕੀਤਾ ਹੈ। ਹਰ ਇਕ ਨੂੰ ਇਹ ਸਮਝਣਾ ਚਾਹੀਦਾ ਹੈ ਕਿ ਜਿਹੜੇ ਮਿੰਟ ਲੇਖੇ ਲਗਦੇ ਨੇ, ਇਹਨਾਂ ਦਾ ਓਥੇ ਮੁੱਲ ਪੈਣਾ ਹੈ ਜਿੱਥੇ ਹੋਰ ਕੋਈ ਚੀਜ਼ ਪਹੁੰਚ ਨਹੀਂ ਸਕਦੀ।***

***ਜਦੋਂ ਔਖਾ ਸਮਾਂ ਆਉਂਦਾ ਹੈ, ਤਕਲੀਫ਼ ਹੁੰਦੀ ਹੈ, ਬਿਮਾਰ ਹੋਈਦਾ ਹੈ ਤਾਂ ਸਾਨੂੰ ਅਕਾਲਪੁਰਖ ਯਾਦ ਆਉਂਦਾ ਹੈ। ਅਸਲ ਸਮਾਂ ਤਾਂ ਉਹ ਹੀ ਹੁੰਦਾ ਹੈ ਜਦੋਂ ਅਸੀਂ ਪ੍ਰਮਾਤਮਾ ਦਾ ਧਿਆਨ ਧਰਦੇ ਹਾਂ। ਸਤਿਗੁਰੂ ਕ੍ਰਿਪਾ ਕਰਨ, ਸਾਰੇ ਮਨੁੱਖ ਭਜਨ ਬਾਣੀ ਵਾਲੇ ਪਾਸੇ ਲੱਗਣ, ਸਾਰੇ ਪ੍ਰੇਮ ਪਿਆਰ ਵਾਲੇ ਪਾਸੇ ਲੱਗਣ। ਸਾਰੇ ਨਫ਼ਰਤ ਤੋਂ ਬਚਣ। ਰੱਬ ਨੂੰ ਯਾਦ ਰੱਖਣ ਤਾਂਕਿ ਸਾਡੀ ਸਾਰਿਆਂ ਦੀ ਜੀਵਨ ਯਾਤਰਾ ਸਫਲ ਹੋਵੇ। ਦੁਨੀਆਂ ਦਾ ਇਹ ਚਾਰ ਦਿਨਾਂ ਦਾ ਸਾਡਾ ਜੀਵਨ ਹੈ। ਇਹ ਸਫ਼ਲ ਹੋਣਾ ਚਾਹੀਦਾ ਹੈ।***

***ਸਾਡਾ ਮਨ ਕਈ ਵਾਰ ਭਟਕਦਾ ਹੈ। ਮਾੜੇ ਪਾਸੇ ਜਾਣ ਵਾਸਤੇ ਬੜਾ ਜ਼ੋਰ ਲਾਉਂਦਾ ਹੈ। ਇਹ ਸਾਡੇ ਵਾਸਤੇ ਚੰਗਾ ਨਹੀਂ। ਸਾਡੇ ਵਾਸਤੇ ਚੰਗਾ ਹੈ ਕਿ ਅਸੀਂ ਸਭ ਨਾਲ ਪ੍ਰੇਮ ਪਿਆਰ ਰੱਖੀਏ। ਸਾਰਿਆਂ ਦੇ ਵਾਸਤੇ ਅਸੀਂ ਚੰਗਾ ਸੋਚੀਏ। ਸਾਡੇ ਵਾਸਤੇ ਜਿਹੜਾ ਬਹੁਤ ਬੁਰਾ ਸੋਚਦਾ ਹੈ, ਅਸੀਂ ਉਸਦੇ ਵਾਸਤੇ ਵੀ ਚੰਗਾ ਸੋਚੀਏ।***

***ਅਸੀਂ ਸੰਸਾਰ ਤੇ ਆਏ ਹਾਂ। ਸਤਿਗੁਰੂ ਕ੍ਰਿਪਾ ਕਰੇ, ਚੰਗਾ ਕੰਮ ਕਰਕੇ ਜਾਈਏ। ਕਿਉਂਕਿ ਜਦੋਂ ਏਥੋਂ ਚਲੇ ਜਾਣਾ ਹੈ, ਫੇਰ ਸੰਸਾਰ ਤੇ ਏਸੇ ਰੂਪ ਵਿੱਚ ਨਹੀਂ ਆ ਸਕਣਾ। ਚੰਗੀ ਗੱਲ ਕਰ ਲਈਏ ਕਿ ਜਿੰਨਾ ਚਿਰ ਏਥੇ ਹੈਗੇ ਆਂ, ਓਨਾਂ ਚਿਰ ਲਾਹਾ ਲਈਏ। ਸਤਿਗੁਰੂ ਮੇਰੇ ਤੇ ਵੀ ਕ੍ਰਿਪਾ ਕਰੇ, ਜਿਹੜਾ ਮੇਰੇ ਬਾਰੇ ਦੁਸ਼ਮਣੀ ਦੀ ਭਾਵਨਾ, ਰੱਖਦਾ ਹੈ, ਮੈਂ ਉਹਦੇ ਵਾਸਤੇ ਵੀ ਪਿਆਰ ਦੀ ਭਾਵਨਾ ਰੱਖਾਂ।***






# Sri Satguru Ji Visits Lord Bishop

The Rt. Rv. and Rt. Hon. Richard Chartres, the Bishop of London, wrote in his letter to Mr.R.S. Chana, the President, Namdhari Sangat UK, : "It would be a great honour to meet His Holiness and I wonder if this would be possible on Wednesday 10 May 2000 at 4.00 PM." His Holiness made it possible and was kind enough to visit Lord Bishop on the appointed time and date."

His Holiness travelled from Delhi to London on 9th May.

Lord Bishop greeted reverently his Holiness at the Old Deanery, Dean' s Courts, London. Both seemed much at ease on meeting each other and exchanged greetings pleasantly.

Lord Bishop most humbly asked His Holiness, "May I know what do you preach and teach in the Sikh religion ? Replied Sri Satguru Ji : "Sikhs remember the Name of God 24 hours 365 days as told by our first Guru, Guru Nanak Dev Ji. One does not know when and where the end of one's life is going to come. If a person remembers God's Name all the time, he will leave this world with the Name of God on his lips and reach the final destination smoothly."

**Lord Bishop :** What Name do you repeat?

**Sri Satguru Ji :** We repeat the MANTRA (Naam) given by Guru Nanak Dev Ji.

**Lord Bishop :** What is the MANTRA?

**Sri Satguru Ji :** The MANTRA can only be said in the ear with the permission of the Guru.

**Lord Bishop** divulged to His Holiness that he also meditates for half an hour daily in the morning and repeats one of the Names of Lord Jesus mentioned in the Bible.

**Lord Bishop :** Can I have your MANTRA ?

**Sri Satguru Ji** directed Suba Satnam Singh to give MANTRA in the ears of Lord Bishop. While Suba Satnam Singh was giving him the MANTRA, Lord Bishop repeated it in his mouth, loud enough so that only he could hear it.

**Lord Bishop :** Do you make any image in your mind while meditating ?

**Sri Satguru Ji :** Yes, we try to form the image of Satguru Ram Singh Ji during meditation. It helps us in our concentration.

**Lord Bishop** then showed the place where he meditates and told His Holiness that he sits in front of a wooden image of Lord Jesus presented to him by someone in Kerala. He also showed his rosary made of black wool.

His Holiness earlier had given him white woollen rosary, a shawl and a pair of wooden sandals. Lord Bishop presented to His Holiness a pack of gift and illustrated book of St. Paul Cathedral, London.

Sri Satguru Ji introduced his nephew Thakur Uday Singh to Lord Bishop. Thakur Ji explained to him about the seed production Company he is carrying on in India and about his flower and vegetable seed exports to the USA, Japan and many other countries. He also told him, how they are working on product development, trials, new hybrids and quality control. 'It is very interesting' remarked Lord Bishop.

Both religious leaders also talked about peace on earth, nuclear arms free world and welfare of living beings. The commonality of all religions and to have firm faith in one's own religion were discussed in a most cordial, affable and humble way. His Holiness and Lord Bishop, after exchanging their views for over an hour, parted most warm heartedly.

**—H. S. Hanspal**

# The Man who brings on the rain

When the Namdhari Guru prays, the clouds open and down comes the rain. Or so it seems. For when the Guru prayed in temple in drought-hit Britain recently, the effect was so dramatic that the Guru got "Rainmaker" headlines.

And when he arrived in Kenya last week, no sooner had His Holiness Satguru Jagjit Singh Ji Maharaj started praying than Nairobi has it heaviest shower for some time.

But the Guru, clad in immaculate white robes, said, "We're not rainmakers. We just pray. He does the rest."

"We have come here to look after the spiritual well-being of our Namdhari followers and pray for the peace and progress of Kenya," he said.

The 56-year-old Guru is considered to be the living spiritual master in direct line of succession to Guru Nanak, the founder of Sikh faith. He has a million followers all over the world who are strict vegetarians, teetotallers, non-smokers and maintain the essential tenets of Sikhism.

His Holiness was an official guest at Kenya's Uhuru celebrations in 1963 and has met President Kenyatta several times. He has donated generously to Harambee projects and made available the services of a doctor for the Gatundu self-Help Hospital for a year

*By Nation Reporter, Sept 7 1976, Nairobi*



## SPECIAL GIFT

**Indian religious figure Satguru Maharaj Jagjit Singh Ji presents British Prime Minister Tony Blair with a scarf during a private visit to 10 Downing Street on 11.5.200. (Reuters)**

## ਰਾਸ਼ਟਰਪਤੀ ਦਾ ਸੰਦੇਸ਼

## MESSAGE

Satguru Ram Singh ji has a position of great importance in our struggle for freedom. Peaceful resistance, including non-cooperation, economic boycott and non-violent opposition of colonial power structures, formed essential components of the approach followed by Satguru Ram Singh ji. He inspired the Kukas whose heroism and sacrifice is immortal in our history. There is a need for greater awareness of the conditions in which the courageous Kuka Movement was waged true to the ideals upheld by Satguru Ram Singh ji.

I am happy to learn that the Namdhari Darbar is celebrating the 178th birth anniversary of Satguru Ram Singh ji at Raiyan in Ludhaiana.

I wish the birth anniversary celebrations every success.

**(Shanker Dayal Sharma)**

ਭਾਦਰੋਂ ੨੦੫੭ ਬਿ. - ਸਤੰਬਰ ੨੦੦੦ ਈ.

# NAMDHARI RESEARCH TEAM RETURNS FROM MYANMAR

Express News service—Ludhiana, July 9—The Kooka Shaheed Yadgaari Trust will take up with the Centre the issue of building a suitable memorial to Satguru Ram Singh.

This was announced by the members of the Namdhari reseach team, which returned from Myanmar last month after undertaking an extensive research and visiting various places associated with Satguru Ram Singh Ji during his stay in Myanmar.

The Satguru was extradited to Myanmar in 1872 by the British government.

The five-member team, comprising. Surinder Singh Namdhari, Ajit Singh, Tara Singh Anjan, Jasvinder Singh and Surjit Singh, visited the places where the Satguru was confined alongwith three preachers.

The members of the team said they believed the Satguru was still alive and that the news of his death was false. According to one version, Satguru passed away in 1885, while according to another, he breathed his last in 1887, they added.

But a horoscope of the Satguru indicated that he was destined to live for 250 years. So the team believed he was still around, the members said.

The team had a meeting with the officials and the local people in Myanmar to find facts and also researched the news of the Satguru's death.

The team thanked the Myanmar government, with whose cooperation it had come to know various facts about the Satguru's life. **Courtesy : Indian Express**

ਮਾਘ ੨੦੫੭ ਬਿ. - ਜਨਵਰੀ ੨੦੦੧ ਈ.

# HOLY MESSAGE OF SRI SATGURU JI

## *from Apollo Hospital-Delhi* 3-1-2001

**The man has to perform his worldly duties assigned by the Almighty. The duty of getting sick, the duty of recovering from the sickness, the duty of joining the company of virtuous and holy persons and doing Satsang or any other duty assigned to him. With the benevolence of Sri Satguru ji, I got the time and shall be talking to you about ' Satsang'. I had a serious attack but with the grace of Sri Satguru ji, I am all right now. Sri Satguru ji has given me this time for Satsang. Everybody should understand, the moments spent in Satsang shall help the person, when nothing else or none else can help.**

**During the difficult time or when one is seriously ill, one remembers the Almighty. And that is the best time when one remembers the Supreme Lord. May Satguru ji bless everyone to perform Naam-Simran, and live affectionately and intimately with each other. Shun the hatred. Remember the Almighty so that our life time does not go waste, the lifespan is very short and the mission of life be achieved.**

**Sometimes, the mind deviates from the main path. It drags us on the wrong path which is not good for the man. The good for the man is to live affectionately with each other. We should think good of everyone and even think good of the person who does not think the same way for us.**

**May Satguru bless us and during our lifetime we perform the virtuous deeds. Because after leaving this world, we would not be able to come back in the same life.**

**May Sri Satguru ji bless me as well, so that I may have the affectionate sentiments for the persons who have animosity towards me.** *

# ਹਿੱਸਾ ਤੀਜਾ

## ਸਤਿਜੁਗ ਦੇ ਅੱਸੀ ਸਾਲਾਂ ਦੇ ਅੰਕਾਂ ਵਿੱਚ ਛਪੇ ਕੁਝ ਵਿਸ਼ੇਸ਼ ਲੇਖ

ਮਾਘ ੧੯੭੯ ਬਿ. - ਫਰਵਰੀ ੧੯੨੩ ਈ.

# ਮੁਰਝਾਂਇਆਂ ਨੂੰ ਸੁਰਜੀਤ ਅਤੇ ਮੋਯਾਂ ਨੂੰ ਜੀਵਤ ਕਰ ਦੇਣ ਵਾਲੀ ਅਕਾਲੀ ਜੋਤ

ਮਹਾਰਾਜ ਗੁਰਦਜਾਲ ਸਿੰਘ

ਇਸ ਸੰਸਾਰ ਵਿਚ ਦੋ ਵੱਡੇ ਮੱਤ ਮੰਨੇ ਜਾਂਦੇ ਹਨ, ਇਕ ਆਸਤਕਾਂ ਦਾ ਤੇ ਦੂਜਾ ਨਾਸਤਕਾਂ ਦਾ। ਆਸਤਕ ਮਤ ਵਿਚ ਦੈਵੀ ਸੰਪਤੀ ਦੇ ਗੁਣ, ਆਤਮਕ ਸ਼ਕਤੀ, ਭਗਤੀ, ਸਦਾਚਾਰ ਪਵਿਤ੍ਰਤਾ ਆਦਿਕ ਆ ਜਾਂਦੇ ਹਨ, ਤੇ ਦੂਸਰੇ ਪਾਸੇ ਆਸੁਰੀ ਸੰਪਤੀ ਦੇ ਗੁਣ ਮਲੇਛਤਾਈ ਅਤੇ ਸ਼੍ਰੀਰਕ ਸ਼ਕਤੀ ਆਦਿਕ ਗਿਣੇ ਜਾਂਦੇ ਹਨ। ਭਾਰਤ ਵਰਸ਼ ਨੂੰ ਜਦ ਤਕ ਇਸ ਵਿਚ ਵਦੇਸ਼ੀ ਪ੍ਰਚਾਰ ਦਾ ਅਰੰਭ ਨਹੀਂ ਹੋਯਾ, ਉਸ ਸਮੇਂ ਤਕ ਆਸੁਰੀ ਸੰਪਤੀ ਤੋਂ ਬਹੁਤ ਬਚਾਉ ਰਿਹਾ, ਪਰ ਜਦ ਤੋਂ ਵਿਦੇਸ਼ੀ ਲੋਕਾਂ ਦਾ ਇਸ ਵਿਚ ਜੋਰ ਹੋਣ ਲਗਾ ਤਾਂ ਭਾਰਤ ਵਾਸੀ ਅਪਣੇ ਗੁਣ, ਆਪਣੀ ਪਵਿਤ੍ਰ ਸੱਭਜਤਾ ਅਪਨਾ ਸਦਾਚਾਰ ਭਗਤੀ ਅਤੇ ਆਤਮਕ ਅਭਯਾਸ ਦਾ ਤਿਆਗ ਕਰਕੇ ਵਿਦੇਸ਼ੀ ਗੁਣਾ ਤੇ ਸੱਭਯਤਾ ਆਦਿਕ ਨੂੰ ਜੋ ਆਸੁਰੀ ਸੰਪਤੀ ਨਾਲ ਸਬੰਧ ਰਖਦੇ ਹਨ, ਗ੍ਰਹਣ ਕਰਨ ਵਿਚ ਜੁੱਟ ਪਏ, ਇਸਦੇ ਗ੍ਰਹਣ ਕਰਨ ਦੇ ਖਬਤ ਨੇ ਭਾਰਤ ਨੂੰ ਅਕਹਿ ਨੁਕਸਾਨ ਪਹੁੰਚਾਇਆ। ਦਿਖਾਵੇ ਮਾਤ੍ਰ ਤਾਂ ਪਛਮੀ ਸਭੱਯਤਾ ਸੁਤੰਤ੍ਰਤਾ ਸਾਦਗੀ ਅਤੇ ਸਦਾਚਾਰ ਦੀ ਪ੍ਰਚਾਰਕ ਹੈ ਪ੍ਰੰਤੂ ਵਾਸਤਵ ਵਿਚ ਏਹ ਪ੍ਰਾਧੀਨਤਾ, ਕੁਸਾਦਾਪੁਣੇ ਦੀ ਬੇੜੀ ਤੇ ਕੁਚਾਰ ਦਾ ਘਰ ਹੈ।

ਬਨੌਟੀ ਚੀਜ਼ ਚਮਕ ਦਮਕ ਵਿੱਚ ਅਸਲੀ ਨਾਲੋਂ ਅਗੇ ਹੁੰਦੀ ਹੈ। ਪਛਮੀ ਲੋਕ ਕਹਿੰਦੇ ਹਨ ਕਿ ਅਸੀਂ ਸੁਤੰਤਰ ਹਾਂ ਪ੍ਰੰਤੂ ਵਾਸਤਵ ਵਿਚ ਸੁਤੰਤ੍ਰਤਾ ਤੋਂ ਓਹ ਉਕੇ ਦੂਰ ਹਨ, ਉਨ੍ਹਾਂ ਦੀ ਸੁਤੰਤ੍ਰਤਾ ਵਿਚ ਸ੍ਵਾਰਥ ਮਿਲਿਆ ਹੋਇਆ ਹੈ, ਸੱਚੀ ਸੁਤੰਤ੍ਰਤਾ ਆਤਮਾ ਦੀ ਸੁਤੰਤ੍ਰਤਾ ਦਾ ਨਾਮ ਹੈ। ਪਛਮੀ ਲੋਕਾਂ ਦੀ ਆਤਮਾ ਪ੍ਰਾਧੀਨਤਾ ਵਿੱਚ ਫਸੀ ਹੋਈ ਹੈ। ਜਿਸ ਨੂੰ ਅਰੰਭ ਤੋਂ ਬੇਰ ਖਾਣ ਲਈ ਮਿਲੇ ਹੋਵਨ ਉਹ ਤਾਂ ਇਨ੍ਹਾਂ ਨੂੰ ਹੀ ਮਿੱਠੇ ਜਾਣਕੇ ਖਾਵੇਗਾ ਤੇ ਸੇਬ ਭਾਵੇਂ ਪਾਸ ਹੀ ਪਿਆ ਹੋਵੇ ਅਗਯਾਨਤਾ ਕਾਰਨ ਉਸਨੂੰ ਛਕ ਕੇ ਉਸਦੀ ਮਿਠਾਸ ਨਾ ਦੇਖ ਸਕੇਗਾ, ਇਸੇ ਤ੍ਰਾਂ ਜਿਨ੍ਹਾਂ ਨੇ ਜਨਮ ਤੋਂ ਲੈ ਕੇ ਸੁਤੰਤ੍ਰਤਾ ਦੇਖੀ ਹੀ ਨਹੀਂ ਉਨ੍ਹਾਂ ਨੂੰ ਕੀ ਪਤਾ ਹੈ ਕਿ ਏਹ ਕਿਸ ਵਸਤੂ ਦਾ ਨਾਮ ਹੈ, ਉਨ੍ਹਾਂ ਨੂੰ ਆਪਣੀ ਪ੍ਰਾਧੀਨਤਾ ਵਿੱਚ ਹੀ ਸੁਤੰਤ੍ਰਤਾ ਭਾਸਦੀ ਹੈ।

ਇੱਕ ਸਜਨ ਨੇ ਅੰਮ੍ਰਿਤਸਰ ਕਾਂਗ੍ਰਸ ਵਿੱਚ ਵਖਯਾਨ ਦੇਂਦਿਆਂ ਠੀਕ ਕਿਹਾ ਸੀ ਕਿ (ਵਾਈਨ, ਵੋਮੈਨ ਐਂਡ ਵਾਰ) ਮਦਪਾਨ, ਵਿਭਚਾਰ ਅਤੇ ਲੜਾਈ ਝਗੜੇ ਕਰਨ ਦਾ ਨਾਮ ਪਛਮੀ ਸਭੱਯਤਾ ਹੈ। ਮਦਪਾਨ ਕਰਨ ਨਾਲ ਕਹਿੰਦੇ ਹਨ ਆਤਮਾ ਕਾਮ ਅਤੇ ਕ੍ਰੋਧ ਦੇ ਅਧੀਨ ਹੋ ਜਾਂਦੀ ਹੈ। ਕਾਮ ਵਿਭਚਾਰ ਉਤਪਤੀ ਦਾ ਕਾਰਨ ਹੁੰਦਾ ਹੈ ਅਤੇ ਕ੍ਰੋਧ ਲੜਾਈ ਦਾ ਮੂਲ ਬਣਦਾ ਹੈ। ਜਦ ਆਤਮਾ ਕਾਮ ਅਤੇ ਕ੍ਰੋਧ ਆਦਿਕ ਦੇ ਅਧੀਨ ਹੋ ਗਈ ਤਾਂ ਇਸਨੇ ਜੋ ਸੁਤੰਤ੍ਰ ਦਸ਼ਾ ਵਿੱਚ ਅਭੱਯਾਸ ਕਰਨਾ ਸੀ ਉਹ ਜਾਂਦਾ ਰਿਹਾ ਅਤੇ ਬੁੱਧੀ ਨੇ ਜੋ ਇਸਦਾ ਗਿਆਨ ਪ੍ਰਾਪਤ ਕਰਨਾ ਸੀ ਉਹ ਵੀ ਅਸੰਭਵ ਹੋ ਗਿਆ, ਇਸ ਲਈ ਸ਼੍ਰੀਰਕ ਸ਼ਕਤੀ ਦਾ ਪ੍ਰਭਾਵ ਹੋ ਗਿਆ। ਇਸਤ੍ਰਾਂ ਦੀ ਸਭੱਯਤਾ ਮਨੁੱਸ਼ ਮਾਤ੍ਰ ਲਈ ਕਦੇ ਵੀ ਲਾਭਦਾਯਕ

ਨਹੀਂ ਹੋ ਸਕਦੀ। ਏਹ ਇਸੇ ਸਭਯਤਾ ਦੀ ਕਿਰਪਾ ਹੈ ਕਿ ਅਜ ਭਾਰਤ ਵਰਸ਼ ਜੇਹੀ ਉਤਮ ਅਤੇ ਪਵਿਤ੍ਰ ਭੂਮੀ ਵਿੱਚ ਸ੍ਰੀਰਕ ਸਕਤੀ ਦਾ ਰਾਜ ਹੈ।

ਆਤਮਾ ਵਿਚ ਲਿਵਲੀਣ ਹੋਣ ਕਰਕੇ ਮਹਾਂ ਪੁਰਸ਼ਾਂ ਦੇ ਕੋਮਲ ਪ੍ਰਭਾਵਾਂ ਦੀ ਥਾਂ ਆਸੁਰੀ ਸੰਪਤੀ ਦੇ ਗੁਣ ਬੁਝੜਤਾਈ ਨੇ ਸੰਭਾਲ ਲਈ ਹੈ. ਆਤਮਕ ਸ਼ਕਤੀ ਦੀ ਜਗ੍ਹਾ ਸ੍ਰੀਰਕ ਸ਼ਕਤੀ ਦਾ ਪ੍ਰਭਾਵ ਹੋ ਗਿਆ ਹੈ। ਮਦਪਾਨ ਦਾ ਆਮ ਰਿਵਾਜ ਹੋ ਗਿਆ ਹੈ। ਪਵਿਤ੍ਰਤਾ ਦਾ ਤਾਂ ਨਾਮ ਹੀ ਨਾਂ ਲਓ! ਅਜੇਹੇ ਸ੍ਰੀਰਕ ਸ਼ਕਤੀ ਦੇ ਪ੍ਰਭਾਵ ਦੇ ਸਮੇਂ ਕੋਈ ਅਸਚਰਜ ਨਹੀਂ ਜੋ ਲੋਕ ਜਿਨ੍ਹਾਂ ਦੀ ਬੁਧੀ ਫੋਕੇ ਨਿਯਾਇ ਦੇ ਭਾਰ ਹੇਠ ਆ ਕੇ ਆਤਮਕ ਸ਼ਕਤੀ ਦੀ ਸਮਰਥਾ ਨੂੰ ਸਮਝਣ ਤੋਂ ਅਸਮਰਥ ਹੋ ਗਈ ਹੈ, ਅਕਾਲੀ ਸ਼ਕਤੀ ਤੋਂ ਸਿਰ ਫੇਰ ਦੇਵਨ। ਕਹਿੰਦੇ ਹਨ ਕਿ ਮਨੁਸ਼ ਮਾਤ੍ਰ ਨੇ ਬੜੀ ਉੱਨਤੀ ਕੀਤੀ ਹੈ? ਵਾਸਤਵ ਵਿੱਚ "ਅੰਧੇ ਦਾ ਨਾਮ ਪਾਰਖੂ" ਪ੍ਰਚੱਲਤ ਹੋ ਜਾਣ ਕਾਰਨ ਸਚ ਝੂਠ ਦੀ ਪਰਖ ਹੀ ਨਹੀਂ ਰਹੀ। ਏਹ ਉਨਤੀ ਜਿਸ ਨੂੰ ਇਸ ਨਾਮ ਨਾਲ ਬੁਲਾਂਦੇ ਹਨ ਸਚ ਮੁਚ "ਉੱਨਤੀ" ਨਹੀਂ ਇਸ ਦੇ ਵਾਧੇ ਵਿਚ ਆਉਣ ਨਾਲ ਸਚ ਝੂਠ ਦੀ ਪਰਖ ਜਾਂਦੀ ਰਹੀ ਹੈ।

ਅਜ ਕਲ ਦੇ ਫਿਲਾਸਫਰ, ਅਥਵਾ ਨਿਆਯਕਾਰ ਸਤਿਗੁਰੂ ਰਾਮ ਸਿੰਘ ਜੀ ਨੂੰ ਇਕ ਸਧਾਰਨ ਸੁਧਾਰਕ ਸਮਝਦੇ ਹਨ ਅਥਵਾ ਇਸ ਤੋਂ ਜੋ ਅੱਗੇ ਪੈਰ ਰਖਦੇ ਹਨ ਉਨਾਂ ਦੀ ਬੁੱਧੀ ਅਨੁਸਾਰ ਉਨਾਂ (ਸਤਿਗੁਰੂ) ਨੇ ਇਕ ਬਲਵਾਨ ਆਤਮਕ ਪ੍ਰਚਾਰਕ ਦਾ ਕੰਮ ਕੀਤਾ। ਬੁਧੀ ਬਲ ਨਾਲ ਮਨੋ ਕਲਪਤ ਗਲਾਂ ਘੜ ਲੈਣੀਆਂ ਕੋਈ ਸਚ ਝੂਠ ਦੀ ਪਰਖ ਦੀ ਨਿਸ਼ਾਨੀ ਨਹੀ। ਸੰਭਵ ਹੈ ਕਿ ਇਸ ਫੋਕੇ ਨਯਾਯ ਨਾਲ ਤ੍ਰਿਖ ਕੀਤੀ ਹੋਈ ਬੁੱਧ ਵਾਲਾ ਜੋ ਸਚ ਸਮਝਦਾ ਹੈ, ਉਹ ਕੂੜ ਹੋਵੇ ਪ੍ਰੰਤੂ ਆਤਮਕ ਸ਼ਕਤੀ ਵਿੱਚ ਜੋ ਮਹਾਂ ਪੁਰਸ਼ ਬਲਵਾਨ ਹੈ ਉਸਦੀ ਸਮਝ ਅਤੇ ਪਰਖ ਸਚ ਦੀ ਨੀਉਂ ਉਤੇ ਵਧੇਰੇ ਨਿਰਭਰ ਹੁੰਦੀ ਹੈ, ਇਹ ਗੁਰਮਤ ਦਾ ਇੱਕ ਅਸਚਰਜ ਅਤੇ ਅਦਭੁਤ ਅਸਥਾਨ ਹੈ, ਏਥੇ ਨਿਰਸੰਦੇਹ ਏਹ ਸੰਭਵ ਹੈ ਕਿ ਛੋਟਾ ਜਿਹਾ ਬਾਲਕ ਤਾਂ ਮਾਣ ਪ੍ਰਾਪਤ ਕਰੇ ਅਤੇ ਸਿਆਣੇ ਨੂੰ ਕੋਈ ਸਦ ਪੁਛ ਨਾ ਹੋਵੇ, ਏਥੇ ਮੂਰਖ ਸਮਝਵਾਨ ਹੋ ਸਕਦਾ ਹੈ ਤੇ ਏਹ ਵੀ ਸੰਭਵ ਹੈ ਕਿ ਇਕ ਪੜ੍ਹੇ ਲਿਖੇ ਨੂੰ ਏਥੇ ਕੁਝ ਨਾਂ ਲੱਭੇ। ਏਥੇ ਚਲਾਕੀ ਨਾਲ ਕੁਝ ਨਹੀਂ ਪ੍ਰਾਪਤ ਹੁੰਦਾ ਸਗੋਂ ਜੋ ਕੁਝ ਲਭਦਾ ਹੈ ਅਪਣਾ ਆਪ ਗਵਾਨ ਨਾਲ ਲਭਦਾ ਹੈ। ਫੋਕੇ ਨਯਾਯ ਦੀ ਏਥੇ ਕੁਝ ਪੇਸ਼ ਨਹੀਂ ਜਾਂਦੀ। ਏਹ ਗੁਰਮਤ ਦੀ ਸਟ ਨਹੀਂ ਸਹਾਰ ਸਕਦਾ। ਨਯਾਯ ਦਾ ਸਬੰਧ ਦ੍ਰਿਸ਼ਟ ਮਾਨ ਪਦਾਰਥਾਂ ਨਾਲ ਸੰਭਵ ਹੈ ਪ੍ਰੰਤੂ ਗੁਰਮਤ ਅਸਚਰਜ ਅਦ੍ਰਿਸ਼ਟ ਵਸਤੂਆਂ ਦੀ ਸਮਝ ਦਿੰਦੀ ਹੈ।

*ਤਜਹੁ ਸਿਆਨਪ ਸੁਰਜਨਹੁ,*
*ਸਿਮਰਹੁ ਹਰਿ ਹਰਿ ਰਾਇ।*
*ਏਕ ਆਸ ਹਰ ਮਨ ਰਖਹੁ,*
*ਨਾਨਕ ਦੂਖ ਭ੍ਰਮ ਭਉ ਜਾਇ।"*

ਉਕਤੀਆਂ ਯੁਕਤੀਆਂ ਅਤੇ ਸਿਆਨਪ ਨਾਲ ਕੁਝ ਨਹੀਂ ਬਣ ਸਕਦਾ, ਹਰ ਰਾਇ" ਦੇ ਸਿਮਰਨ ਨਾਲ ਹੀ ਦੁਖ ਭ੍ਰਮ ਅਤੇ ਭੈ ਦੀ ਨਵਿਰਤੀ ਹੋ ਸਕਦੀ ਹੈ ਬਾਈਬਲ ਵਿਚ ਲਿਖਯਾ ਹੈ ਕਿ ਕੋਈ ਚਤ੍ਰਾਈ ਕੋਈ ਸਮਝ, ਕੋਈ ਸਲਾਹ ਨਹੀਂ ਜਿਸ ਦੀ ਪ੍ਰਮੇਸ਼ਰ ਅਗੇ ਪੇਸ਼ ਜਾਵੇ। ਨਿਰਸੰਦੇਹ ਸਤਿ ਦੇ ਗ੍ਰਹਿਣ ਕਰਨ ਲਈ ਆਤਮਕ ਸਾਧਨ ਦੇ ਵਰਤਨ ਅਤੇ ਚਤ੍ਰਾਈ ਦੇ ਤਿਆਗ ਦੀ ਲੋੜ ਹੈ, ਮਹਾਪੁਰਸ਼ਾਂ ਦੇ ਸਮਝਣ ਲਈ ਯੁਕਤੀ ਅਤੇ ਨਯਾਯ ਸਫਲਤਾ ਪ੍ਰਾਪਤ ਨਹੀਂ ਕਰ ਸਕਦੇ ਅਤੇ ਇਨ੍ਹਾਂ ਦੇ ਸਮਝਣ ਹਿਤ ਆਤਮ ਅਭਿਆਸ ਦੀ ਲੋੜ ਹੈ। ਇਸ ਲਈ ਜੋ ਸਤਿਗੁਰੂ ਰਾਮ ਸਿੰਘ ਜੀ ਨੂੰ ਸਮਝਣਾ ਚਾਹੁੰਦੇ ਹਨ ਉਨ੍ਹਾਂ ਨੂੰ ਸਤ ਗ੍ਰਹਨ ਕਰਨਾ ਅਤੇ ਸ੍ਰੀਰਕ ਸ਼ਕਤੀ ਦਾ ਪ੍ਰੀਤਿਆਗ ਕਰਕੇ ਆਤਮਕ ਅਭਯਾਸ ਕਰਨਾ ਚਾਹੀਦਾ ਹੈ।

'ਅਕਾਲੀ ਜੋਤ' ਦੇ ਵਰਨਨ ਕਰਨ ਲਈ ਮਨੁੱਸ਼ ਦੀ ਬੁਧੀ ਪੂਰਨ ਨਹੀਂ, ਪਹਿਲੇ ਤਾਂ ਮਹਾਂ ਪੁਰਸ਼ਾਂ ਦਾ ਸਮਝਣਾਂ ਹੀ ਕਠਿਨ ਹੈ। ਪ੍ਰੰਤੂ ਇਨ੍ਹਾਂ ਨੂੰ ਅਤੇ ਇਨ੍ਹਾਂ ਦੇ ਮਿਸ਼ਨ (ਉਦੇਸ਼) ਨੂੰ ਲਿਖਤ ਦ੍ਵਾਰਾ ਪੂਰਨਤਾ ਸਹਿਤ ਪ੍ਰਗਟ ਕਰਨਾ ਅਸੰਭਵ ਹੈ, ਭਾਵੇਂ ਏਹ ਯਤਨ ਕੀਤਾ ਜਾਂਦਾ ਹੈ ਕਿ ਉਨ੍ਹਾਂ ਨੂੰ ਉਨ੍ਹਾਂ ਦੇ ਅਸਲੀ ਰੂਪ ਵਿੱਚ ਦਿਖਾਇਆ ਜਾਵੇ ਪਰ ਫੇਰ ਵੀ ਊਣਤਾਈ ਰਹਿ ਜਾਂਦੀ ਹੈ ਉਨ੍ਹਾਂ ਨੂੰ 'ਆਤਮਕ ਸ਼ਕਤੀ ਦਵਾਰਾ ਅਨੁਭਵ ਤਾਂ ਕੀਤਾ ਜਾ ਸਕਦਾ ਹੈ, ਪ੍ਰੰਤੂ ਵਰਨਨ ਨਹੀਂ ਹੋ ਸਕਦੇ। ਮਨੁਸ਼ ਬੁਧੀ ਵਿੱਚ ਅਕਸਰ ਊਣਤਾਈ ਹੈ, ਸਤਿਗੁਰੂ ਪੂਰਾ ਹੈ, ਊਰਾ ਕਿਸਤਰਾਂ ਪੂਰੇ ਨੂੰ ਵਰਨਨ ਕਰ ਸਕਦਾ ਹੈ? ਏਹ ਅਸੰਭਵ ਹੈ।

ਇਸ ਵਿਚ ਕੋਈ ਸੰਦੇਹ ਨਹੀਂ ਕਿ ਮਹਾਂਪੁਰਸ਼ਾਂ ਦਾ ਆਗਮਨ ਕਿਸੇ ਸਾਧਾਰਨ ਸਮੇਂ ਨਹੀਂ ਹੁੰਦਾ, ਸਗੋਂ ਔਕੜ ਦੇ ਸਮੇਂ ਜਦ ਲੋਕੀਂ ਸਤਿ ਧਰਮ ਤੋਂ ਡਿਗਕੇ ਕੁਰਾਹੇ ਪੈ ਜਾਂਦੇ ਹਨ। ਹਜ਼ਰਤ ਯਸੂਹ, ਹਜ਼ਰਤ ਮੁਹੰਮਦ, ਕ੍ਰਿਸ਼ਨ ਭਗਵਾਨ ਅਤੇ ਹੋਰ ਮਹਾਂ ਪੁਰਸ਼ਾਂ ਦਾ ਜੋ ਸਮੇਂ-੨ ਸੰਸਾਰ

ਵਿੱਚ ਆ ਕੇ ਜੀਵਾਂ ਦਾ ਉਧਾਰ ਕਰਦੇ ਰਹੇ ਹਨ. ਆਗਮਨ ਔਕੜ ਦੇ ਸਮੇਂ ਹੋਇਆ ਹੈ। ਸਤਿਗੁਰੂ ਨਾਨਕ ਜੀ ਦੇ ਆਗਮਨ ਸਮੇ ਲੋਕਾਂ ਦੀ ਅਕਹਿ ਦੁਰਦਸ਼ਾ ਸੀ। ਸਤਿਗੁਰਾਂ ਨੇ ਸਿੱਖ ਪੰਥ ਕੁਰੀਤੀਆਂ ਦੇ ਲਗਾਤਾਰ ਪ੍ਰਹਾਰ ਤੇ ਸੁਰੀਤੀਆਂ ਦੇ ਪ੍ਰਚਾਰ ਲਈ ਰਚ ਦਿਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਿੱਛੋਂ ਜਦ ਸਮੇਂ ਦੇ ਗੇੜ ਵਿੱਚ ਆ ਕੇ ਖਾਲਸੇ ਵਿੱਚੋਂ, ਭਾਣਾ ਕਰਤਾਰ ਦਾ, ਕੁਰੀਤੀਆਂ ਦਾ ਪ੍ਰਹਾਰ ਹੋ ਗਿਆ, ਖਾਲਸਾ ਸੌਂ ਗਿਆ। ਇਸਦੇ ਜਾਗ੍ਰਿਤ ਕਰਨ ਹਿਤ ਸਤਿਗੁਰੂ ਰਾਮ ਸਿੰਘ ਜੀ ਦਾ ਆਗਮਨ ਹੋਯਾ। ਸਤਿਗੁਰੂ ਰਾਮ ਸਿੰਘ ਜੀ ਨੇ ਭੁੱਲੇ ਹੋਏ ਕੁਰਾਹੇ ਜਾ ਰਹੇ ਲੋਕਾਂ ਨੂੰ ਠੀਕ ਰਸਤੇ ਪੌਣ ਦਾ ਕਾਰਜ ਅਰੰਭ ਕੀਤਾ, ਆਪਨੇ ਨਾਮ ਦਾਨ ਤੇ ਇਸ਼ਨਾਨ ਦੇ ਅਸੂਲ ਦੇ ਧਾਰਨ ਉਤੇ ਵਸ਼ੇਸ਼ ਜੋਰ ਦਿੱਤਾ। ਫੋਕੀ ਯੁਕਤੀ ਵਾਲੇ "ਨਾਮ ਤੇ ਇਸ਼ਨਾਨ" ਨੂੰ ਅਕਾਰਥ ਖਿਆਲ ਕਰਦੇ ਹਨ ਅਤੇ ਵਸ਼ੇਸ਼ ਕਰਕੇ ਕਈ ਇਸ਼ਨਾਨ ਨੂੰ। ਇਨ੍ਹਾਂ ਨੂੰ ਜੋ ਪਛਮੀ ਸੱਭਜਤਾ ਵਿਚ ਰੰਗੇ ਹੋਏ ਹਨ, ਕੀ ਪਤਾ ਹੈ ਕਿ ਇਸ ਵਿੱਚ ਕੀ ਵਾਧਾ ਹੈ। ਆਤਮਕ ਔਭਜਾਸ ਲਈ ਇਸ਼ਨਾਨ ਅਤੇ ਪਵਿਤ੍ਰਤਾ ਜਰੂਰੀ ਹੈ। ਜਦ ਪਛਮੀ ਸੱਭਜਤਾ ਦੇ ਅਭਿਲਾਸ਼ੀ ਜੋ ਮਨ ਦੇ ਅਸ਼ੁਧ ਅਤੇ ਅਪਵਿਤ੍ਰ ਹੁੰਦੇ ਹਨ, ਸ਼ੁਕਲ ਬਸਤ੍ਰ ਪਹਿਨਦੇ ਹਨ ਤੇ ਮੈਲੇ ਨੂੰ ਪਸਿੰਦ ਨਹੀਂ ਕਰਦੇ ਤਦ ਕੀ ਕਾਰਨ ਹੈ ਕਿ ਆਤਮਕ ਅਭਜਾਸ ਜੋ ਅਤੀ ਉੱਤਮ, ਸ੍ਰੇਸ਼ਟ ਅਤੇ ਪਵਿਤ੍ਰ ਹੈ ਉਸ ਲਈ ਪਵਿਤ੍ਰਤਾ ਧਾਰਨ ਨ ਕੀਤੀ ਜਾਵੇ?

ਨਾਮ ਦੇ ਰਸੀਏ, ਸਤਿਗੁਰਾਂ ਦੇ ਸਿੱਖਾਂ ਦੇ ਸ਼ਬਦ ਕੀਰਤਨ ਵਿੱਚ ਲਿਵਲੀਨ ਹੋਯਾਂ ਨੂੰ ਮਸਤ ਹੋਏ ਦੇਖਕੇ ਬੇਸਮਝ ਲੋਕਾਂ ਰੌਲਾ ਪਾਇਆ ਕਿ ਸਤਿਗੁਰੂ ਕਿਸੇ ਸਯਦਾਨੀ ਦੇ ਚੇਲੇ ਹਨ। ਅੰਤ ਨੂੰ ਸੱਚ ਸੱਚ ਹੀ ਹੁੰਦਾ ਹੈ ਤੇ ਪਰਦੇ ਪਾੜ ਕੇ ਬਾਹਰ ਨਿਕਲ ਔਂਦਾ ਹੈ। ਵਾਸਤਵ ਵਿੱਚ ਜੋ ਲੋਕ ਸਤਿਗੁਰੂ ਦੀ ਇਸ ਸ਼ਕਤੀ ਉਤੇ ਕੁ-ਤਰਕ ਕਰਦੇ ਸਨ ਅਤੇ ਹਨ, ਉਨ੍ਹਾਂ ਨੂੰ ਕੀ ਪਤਾ ਹੈ ਕਿ 'ਲਿਵ' ਦਾ ਕਿਤਨਾਂ ਉਤਮ ਅਤੇ ਅਦਭੁਤ ਅਨੰਦ ਹੁੰਦਾ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਸੂਤਰ ਕੋਈ ਨਵੀਂ ਕਾਢ ਨਹੀਂ ਕਢੀ। ਏਹ ਪੁਰਾਣੀ ਲੋਪ ਹੋਈ ਸ਼ਕਤੀ ਹੈ। ਜੋ ਸਿਖ ਧਰਮ ਦੀ ਢਹਿੰਦੀ ਕਲਾ ਹੋਣ ਨਾਲ ਲੋਪ ਹੋ ਗਈ ਸੀ-ਇਸਨੂੰ ਸੁਰਜੀਤ ਕੀਤਾ ਗਿਆ ਜਿਹਾ ਕਿ ਸਤਿਗੁਰੂ ਨਾਨਕ ਦੇਵ ਜੀ ਨੂੰ ਵੀ ਭੂਤਨਾਂ ਬੇਤਾਲਾ ਆਦਕ ਸ਼ਬਦਾਂ ਨਾਲ ਸਨਮਾਨਤ ਕੀਤਾ ਸੀ। ਸ਼ਰਈ ਲੋਕ ਸੌ ਫਤਵੇ ਦੇਵਨ ਨੂੰ ਤਿਆਰ ਹੁੰਦੇ ਹਨ ਆਪ ਉਕੇ ਕੋਰੇ ਠੂਠੇ ਹੁੰਦੇ ਹਨ।

ਵਾਸਤਵ ਵਿਚ ਮਹਾਂ ਪੁਰਸ਼ਾਂ ਪੈਗੰਬਰਾਂ ਅਤੇ ਰਿਸ਼ੀਆਂ ਦੇ ਪਿਛੋਂ ਉਨਾਂ ਦੇ ਕਹਨਿਆ ਦੇ ਮਨੋ ਕਲਪਤ ਅਰਥ ਕਰ ਲਏ ਜਾਂਦੇ ਹਨ ਜੋ ਉਨ੍ਹਾਂ ਦੇ ਭਾਵ ਤੋਂ ਉਕਾ ਉਲਟ ਹੁੰਦੇ ਹਨ, ਇਸ ਦਾ ਕਾਰਣ ਇਹ ਹੈ ਕਿ ਰਵੈਤ ਤਾਂ ਚਲਦੀ ਰਹਿੰਦੀ ਹੈ ਪਰ ਮੌਲਾਨਿਆਂ ਦੇ ਸੁਭਾਵ ਅਤੇ ਸੁਰਤੀਆਂ ਦੇ ਹੇਰ ਫੇਰ ਨਾਲ ਉਨ੍ਹਾਂ ਦੀ ਸਮਝ ਨਹੀਂ ਪਹੁੰਚਦੀ । ਜਹਾ ਕਿ:- "ਅਨੁਲਹੱਕ ਅਜ਼ ਜ਼ੁਬਾਂ ਇਜਹਾਰ ਕਰਦ ਸ਼ਰਈ ਮਨਸੂਰ ਰਾ ਬਰਦਾਰ ਕਰਦ "।

ਅਰਥ- ਜਦ ਮਨਸੂਰ ਨੇ ਅਨੁਲਹੱਕ (ਮੈਂ ਖੁਦਾ ਹਾਂ) ਕਿਹਾ, ਤਾਂ ਸ਼ਰਈ ਮੁਲਾਣਿਆ ਨੇ ਉਸਨੂੰ ਫਾਂਸੀ ਦੇ ਦਿਤਾ।

ਮਨਸੂਰ ਦੇ ਭਾਵ ਨੂੰ ਸਮਝਨ ਦੀ ਤਾਂ ਉਨ੍ਹਾਂ ਵਿੱਚ ਆਪ ਸਮਰਥਾ ਨਹੀਂ ਸੀ ਤੇ ਉਲਟਾ ਉਸ ਮਹਾਂ ਪੁਰਸ਼ ਨੂੰ ਦੁਖ ਦਿਤਾ। ਇਸੇ ਤਰਾਂ ਲੋਕਾਂ ਵਿੱਚ ਸਤਿਗੁਰੂ ਦੀ ਸ਼ਕਤੀ ਅਨੁਭਵ ਕਰਨ ਦੀ ਸ਼ਕਤੀ ਨਹੀਂ ਸੀ ਤੇ ਉਲਟਾ ਉਨ੍ਹਾਂ ਉਤੇ ਦੋਸ਼ ਅਰੋਪਣ ਕਰਨੇ ਅਰੰਭ ਦਿਤੇ। ਸ਼ੱਕ ਹੈ ! ਹਾਲਾਂ ਤਕ ਲੋਕੀਂ ਜੋ ਆਪਣੇ ਆਪ ਨੂੰ ਵਿਦਵਾਨ ਕਹਾਂਦੇ ਹਨ ਇਸ ਮਹਾਂ ਸ਼ਕਤੀ ਨੂੰ ਸਮਝ ਨਹੀਂ ਸਕੇ ਅਤੇ ਹਾਲਾਂ ਵੀ ਉਂਗਲੀਆਂ ਚੁਕਦੇ ਹਨ। ਸਾਡੇ ਲਈ ਇਸਦੇ ਬਿਨਾ ਹੋਰ ਕੀ ਉਤ੍ਰ ਹੋ ਸਕਦਾ ਹੈ:-

*ਮਾਰਾ ਬਮਨਾਯ ਅਕਲ ਮਤਰਸਾਨੋ ਮਏ ਬਯਾਰ।*
*ਕਾਂ ਸ਼ੁਹਨਾਂ ਦਰ ਵਲਾਯਤੇ ਮਾਂ ਹੇਚ ਕਾਰਾ ਨੇਸਤ।*
*(ਹਾਫ਼ਜ਼)*

ਸਾਨੂੰ ਅਕਲ ਦਾ ਨਾਮ ਲੈਕੇ ਨਾਂਹ ਡਰਾ ਪਿਆਲਾ ਲਿਆ, ਇਸ ਲਈ ਕਿ ਉਹ ਸਾਡੇ ਅਕਾਰਥ ਹੈ"

ਸਤਿਗੁਰੂ ਰਾਮ ਸਿੰਘ ਜੀ ਨੇ ਮੈਤ੍ਰੀ ਭਾਵ ਤੇ ਸੇਵਾ ਉਤੇ ਵਿਸ਼ੇਸ਼ ਜ਼ੋਰ ਦਿਤਾ:-

***ਵਿਚ ਦੁਨੀਆ ਸੇਵ ਕਮਾਈਐ।***
***ਤਾਂ ਦਰਗਹ ਬੈਸਣ ਪਾਈਐ।***

ਇਸ ਕਾਰਜ ਦੀ ਪੂਰਤੀ ਹਿਤ ਥਾਂ ਪ੍ਰਥਾ ਜ਼ਰੂਰੀ ਅਸਥਾਨਾਂ ਉਤੇ ਲੰਗਰ ਖੋਲ੍ਹ ਦਿਤੇ, ਅਤੇ ਹੁਕਮ ਦਿੱਤਾ ਕਿ ਨੰਗੇ ਨੂੰ ਕਪੜਾ ਭੁਖੇ ਨੂੰ ਰੋਟੀ ਦਿਓ, ਅਤੇ ਜਿਥੇ ਤਕ ਹੋ ਸਕੇ ਮਨੁਖ ਮਾਤ੍ਰ ਦੀ ਸੇਵਾ ਕਰੋ। ਸਤਿਗੁਰਾਂ ਦੇ ਸਿਖਾਂ ਨੂੰ ਮਾਸ ਦੇ ਖਾਨ ਤੇ ਬਿਵਰਜਿਤ ਕਰਨ ਦੇ ਹੁਕਮ ਨੇ ਸਿਖਾਂ ਨਾਲ ਦੂਸਰੇ ਲੋਕਾਂ ਦਾ ਮੈਤ੍ਰੀ ਭਾਵ ਅਤੀ ਦ੍ਰਿੜ ਕਰ ਦਿੱਤਾ।

ਸਤਿਗੁਰਾਂ ਅਤੀ ਸੁੰਦਰ ਢੰਗ ਦੀ ਆਰਗੇਨਾਈਜ਼ੇਸ਼ਨ (ਜਥੇਬੰਦੀ) ਕੀਤੀ ਹੋਈ ਸੀ। ਹਰ ਜ਼ਿਲੇ ਵਿਚ ਇਕ

ਸੂਬਾ ਅਤੇ ਹਰ ਸੂਬੇ ਦੇ ਹੇਠਾਂ ਕੁਝ ਸਿੰਘ ਨੀਯਤ ਕੀਤੇ ਗਏ। ਸਤਿਗੁਰਾਂ ਦਾ ਆਰਗਨੀਜ਼ੇਸ਼ਨ ਅਤੇ ਪ੍ਰਬੰਧ ਨੂੰ ਦੇਖਕੇ ਲੋਕੀ ਹੈਰਾਨ ਹੁੰਦੇ ਸਨ, ਅਤੇ ਹਨ। ਡਾਕ ਦੇ ਪ੍ਰਬੰਧ ਨੂੰ ਵੀ ਮਾਤ ਕਰ ਦਿੱਤਾ ਗਿਆ ਸੀ।

ਸਤਿਗੁਰਾਂ ਸਾਰੇ ਪੰਜਾਬ ਵਿਚ ਦੌਰਾ ਕੀਤਾ ਡਿਗੇ ਹੋਏ ਲੋਕਾਂ ਨੂੰ ਚੁਕਿਆ, ਘੁਥੇ ਲੋਕਾਂ ਨੂੰ ਨਾਮਦਾਨ ਦੇਕੇ ਰਾਹੇ ਪਾਯਾ ਸਤਿਗੁਰੂ ਦੇ ਪ੍ਰਚਾਰ ਨਾਲ ਸੰਸਾਰ ਦੀ ਦਸ਼ਾ ਨੇ ਅਸਚਰਜ ਪਲਟਾ ਖਾਧਾ। ਸਤਿਗੁਰੂ ਦਾ ਉਪਦੇਸ਼ ਲੈਕੇ ਲਖਾਂ ਲੋਕੀ ਇਕ ਅਖ ਦੇ ਫੋਰ ਵਿਚ ਚੋਰੀ, ਠਗੀ ਆਦਿਕ ਭੈੜੀਆਂ ਗਲਾਂ ਦਾ ਤਿਆਗ ਕਰਕੇ ਸੰਤ ਹੋ ਗਏ। ਜਿਸ ਦਿਸ਼ਾ ਨੂੰ ਸਤਿਗੁਰੂ ਗਏ ਉਧਰ ਦੁਨੀਆਂਦਾਰ ਕੁਰੀਤੀਆਂ ਦਾ ਤਿਆਗ ਕਰਦੇ ਗਏ। ਕੋਈ ਖੋਟੇ ਭਾਗਾਂ ਵਾਲਾ ਹੀ ਰਿਹਾ ਹੋਵੇਗਾ। ਏਹ ਕੋਈ ਜਰੂਰੀ ਨਹੀਂ ਕਿ ਕਿਸੇ ਮਹਾਂਪੁਰਸ਼ ਦੇ ਪ੍ਰਚਾਰ ਦੇ ਨਾਲ ਸਾਰੀ ਦੁਨੀਆਂ ਹੀ ਬਦਲ ਗਈ ਹੋਵੇ। ਇਤਿਹਾਸ ਤੋਂ ਸਾਫ਼ ਪਰਗਟ ਹੈ ਕਿ ਕਿਸੇ ਵੀ ਮਹਾਂਪੁਰਸ਼ ਨੇ ਸੰਸਾਰ ਨੂੰ ਇਕ ਵਢੋਂ ਨਹੀਂ ਬਦਲਿਆ। ਹਜ਼ਰਤ ਯਸੂਹ ਨੂੰ ਸੂਲੀ ਦਿਤਾ ਗਿਆ। ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਲੋਕੀ ਕੁਰਾਹੀਆ ਕਹਿੰਦੇ ਰਹੇ। ਗੁਰੂ ਤੇਗ ਬਹਾਦਰ ਜੀ ਦਾ ਨਾਮ 'ਕਮਲਾ' ਕਰਕੇ ਉੱਘਾ ਸੀ। ਅਜ ਕਲ ਦੇ ਸਮੇਂ ਵਿਚ ਜਿਸਨੂੰ 'ਚਾਨਣ ਦਾ ਸਮਾਂ ਕਹਿੰਦੇ ਹਨ ਪ੍ਰੰਤੂ ਜੋ ਵਾਸਤਵ ਵਿਚ ਨਹੀਂ, ਸਤਿਗੁਰੂ ਦਸਮੇਸ਼ ਉਤੇ ਦੂਸ਼ਨ ਆਰੋਪਣ ਕੀਤੇ ਗਏ ਹਨ। ਏਹ ਕਦੇ ਹੋਇਆ ਨਹੀਂ ਕਿ ਸਾਰੇ ਸੰਸਾਰ ਨੇ ਹੀ ਕਿਸੇ "ਗੁਰੂ" ਜਾਂ ਪੈਗੰਬਰ ਨੂੰ ਮੰਨ ਲਿਆ ਹੋਵੇ, ਪ੍ਰੰਤੂ ਫੇਰ ਵੀ ਕੋਈ ਇਸ ਗਲ ਤੋਂ ਨਾਂਹ ਨਹੀਂ ਕਰ ਸਕਦਾ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਕੰਨ ਵਿਚ ਪਾਏ ਹੋਏ ਇਕ ਸ਼ਬਦ ਨੇ ਕਈ ਚੋਰਾਂ, ਠੱਗਾਂ, ਅਤੇ ਖੋਟੇ ਪੁਰਸ਼ਾਂ ਨੂੰ ਸੰਤ ਬਣਾ ਦਿਤਾ ਅਤੇ ਇਸਤਰਾਂ ਸੰਸਾਰ ਦੀ ਦਸ਼ਾ ਵਿਚ ਅਸਚਰਜ ਪਲਟਾ ਦੇ ਕੇ ਆਪਣੀ ਆਤਮਕ ਸ਼ਕਤੀ ਦਿਖਾ ਦਿਤੀ। ਗਿਆਨੀ ਗਿਆਨ ਸਿੰਘ ਜੀ ਨੇ ਪੰਥ ਪਰਕਾਸ਼ ਵਿਚ ਸਤਿਗੁਰੂ ਦੇ ਸਮੇਂ ਦਾ ਵਰਣਨ ਕਰਦਿਆਂ ਲਿਖਦਾ ਹੈ:-

*"ਫੈਲਜੋ ਜਸ ਭਾਰੀ ਸਿਖ ਥੀਏ ਤਾਂਹਿ ਕੇ ਅਪਾਰੀ*
*ਸਿੰਘ ਪੰਥ ਬਿਰਧਾਇਓ ਨਾਮ ਰਸ ਪਾਗਿਓ।*
*ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ*
*ਠੱਗੀ ਤਜ, ਥੀਏ ਸੰਤ ਸਤਿਜੁਗ ਆ ਗਿਓ।"*

ਨਾ ਕੇਵਲ ਏਹੀ ਕਿ ਸਤਿਗੁਰਾਂ ਵਿੱਚ ਆਤਮਕ ਸ਼ਕਤੀ ਸੀ ਜਿਸ ਨਾਲ ਉਹ ਦੂਸਰੇ ਲੋਕਾਂ ਦੇ ਸੁਭਾਉ ਪਲਟ ਸਕਦੇ ਸਨ ਸਗੋਂ ਹੋਰ ਵੀ ਜੋ ਸਤਿਗੁਰਾਂ ਦੀ ਛਤ੍ਰ ਛਾਇਆ ਹੇਠ ਆਏ ਆਤਮਕ ਸ਼ਕਤੀ ਵਿੱਚ ਬਲਵਾਨ ਹੋ ਗਏ ਅਤੇ ਉਨ੍ਹਾਂ ਵਿੱਚ ਵੀ ਸਧਾਰਨ ਪੁਰਸ਼ਾਂ ਦੇ ਜੀਵਨ ਵਿੱਚ ਪਲਟਾ ਦੇਣ ਦੀ ਸਮਰਥਾ ਹੋ ਗਈ। ਏਹੀ 'ਪੂਰੇ' ਦੀ ਨਿਸ਼ਾਨੀ ਹੈ।

ਸਤਿਗੁਰੂ ਦੇ ਪ੍ਰਚਾਰ ਦੇ ਸਮੇਂ ਸਿਖੀ ਨਾਮ ਮਾਤ੍ਰ ਰਹਿ ਗਈ ਸੀ। ਵਾਸਤਵ ਵਿਚ ਸਿਖੀ ਮੁਰਝਾਈ ਹੋਈ ਸੀ। ਹਰ ਤ੍ਰਾਂ ਨਾਲ ਸਤਿਗੁਰੂ ਨੂੰ ਹਰ ਪਾਸੇ ਆਮ ਔਕੜਾਂ ਦਾ ਸਾਮਨਾਂ ਕਰਨਾਂ ਪਿਆ ਵਿਸ਼ੇਸ਼ ਕਰ ਇਸਤ੍ਰੀ ਜਾਤੀ ਅਕਹਿ ਪ੍ਰਾਧੀਨਤਾ ਦੀ ਬੇੜੀ ਵਿੱਚ ਡੋਲ ਰਹੀ ਸੀ। ਲੋਕੀ ਸਤਿਗੁਰੂ ਨਾਨਕ ਦੇ ਉਪਦੇਸ਼ ਨੂੰ ਜਿਸ ਦੇ ਅਧਾਰ ਤੇ ਇਸ ਜਾਤੀ ਨੂੰ ਖੁਲ੍ਹ ਪ੍ਰਾਪਤ ਹੋਈ ਜਿਸ ਨਾਲ ਇਸ ਨੂੰ ਸੁਖ ਦਾ ਸਾਹ ਮਿਲਿਆ ਜਿਸ ਨਾਲ ਇਸ ਦੀ ਪ੍ਰਾਧੀਨਤਾ ਦੀ ਬੇੜੀ ਤ੍ਰੋੜ ਕੇ ਇਸਨੂੰ ਬ੍ਰਾਬਰ ਦੇ ਅਧਿਕਾਰ ਮਿਲੇ ਸਨ, ਭੁਲਾ ਬੈਠੇ ਸਨ ਅਤੇ ਫਿਰ ਇਸ ਨੂੰ ਗੁਲਾਮੀ ਦੀਆਂ ਜ਼ੰਜ਼ੀਰਾਂ ਵਿਚ ਜਕੜ ਦਿੱਤਾ ਗਿਆ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਇਸ "ਅਯੋਗ ਪ੍ਰਧੀਨਤਾ" ਦੇ ਵਿਰੁਧ ਪ੍ਰਚਾਰ ਕਰਕੇ ਲੋਕਾਂ ਨੂੰ ਸੁ... ਲਾ ਕੇ ਇਸਤ੍ਰੀ ਜਾਤੀ ਨੂੰ ਪੂਰਨ ਅਧਿਕਾਰ ਦਿਵਾਏ ਅਤੇ ਵਿਸ਼ੇਸ਼ ਕਰਕੇ "ਧੀਆਂ ਮਾਰਨ" ਦੇ ਰਿਵਾਜ ਨੂੰ, ਜੋ ਇਸ ਸਮੇਂ ਲੋਕਾਂ ਵਿੱਚ ਹੈਂਕੜ ਅਤੇ ਅਗਯਾਨੱਤਾ ਦੇ ਪ੍ਰਵੇ... ਕਰ ਜਾਣ ਕਾਰਨ ਸੀ ਹਟਾਯਾ। ਸਤਿਗੁਰਾਂ ਨੇ ਉਪਦੇਸ਼ ਦਿੱਤਾ ਕਿ ਇਸਤ੍ਰੀ ਜਾਤੀ ਮਨੁਸ਼ ਮਾਤ੍ਰ ਗੱਡੀ ਦਾ ਇਕ ਪਹੀਆ ਹੈ ਅਤੇ ਇਸਦੇ ਬ੍ਰਾਬਰ ਚਲਨ ਬਿਨਾਂ ਮਨੁਸ਼ ਮਾਤ੍ਰ ਕਿਸੇ ਦਸ਼ਾ ਆਤਮਕ ਅਤੇ ਸੰਸਾਰਕ, ਵਿੱਚੋਂ ਸਫਲ ਨਹੀਂ ਹੋ ਸਕਦਾ। ਪਹੀਏ ਤਦ ਹੀ ਇਕੋ ਜਹੇ ਚਲ ਸਕਦੇ ਹਨ ਜੇ ਦੋਨਾਂ ਦਾ ਰਸਤਾ ਇਕੋ ਜਿਹਾ ਸਾਫ ਹੋਵੇ। ਸਤਿਗੁਰਾਂ ਦੇ ਇਸ ਪ੍ਰਕਾਰ ਦੇ ਪ੍ਰਚਾਰ ਕਾਰਨ ਇਸਤ੍ਰੀ ਜਾਤੀ ਨੂੰ ਖੁਲ ਪ੍ਰਾਪਤ ਹੋਈ, ਨਹੀਂ ਤਾਂ ਇਸਦੇ ਬੰਦੀ ਖਾਨੇ ਵਿਚ ਪੈਣ ਨਾਲ ਉੱਨਤੀ ਵਿਚ ਬਹੁਤ ਹਰਜ ਹੋਣਾ ਸੀ।

ਮਹਪੁਰਸ਼ਾਂ ਔਲੀਆਂ, ਅਵਤਾਰਾਂ, ਗੁਰੂਆਂ ਪੀਰਾਂ ਦੀ ਅਗਾਧ ਲ੍ਹੀਲਾ ਹੁੰਦੀ ਹੈ। ਉਹ ਜਾਣੀਜਾਣ ਅਤੇ ਭਵਿਸ਼ੱਜਤ ਤੋਂ ਗਿਆਤ ਹੁੰਦੇ ਹਨ। ਸਾਧਾਰਨ ਪੁਰਸ਼ ਉਨ੍ਹਾਂ ਦੀ ਲੀਲ੍ਹਾ ਨਹੀਂ ਸਮਝ ਸਕਦੇ। ਪਿਛੋਂ ਪਤਾ ਲਗਦਾ ਹੈ ਕਿ ਜੋ ਮਹਾਪੁਰਸ਼ਾਂ ਦਾ ਕਥਨ ਸੀ ਓਹ ਠੀਕ ਸੀ। ਪੱਛਜਮੀ (ਵਿਦੇਸ਼ੀ) ਸਭੱਜਤਾ ਦੀ ਜਦ ਸਤਿਗੁਰੂ ਰਾਮ ਸਿੰਘ ਜੀ ਨੇ ਵਿਰੋਧਤਾ ਕੀਤੀ ਤਾਂ ਲਕਾਂ ਨੇ ਜੋ ਇਨ੍ਹਾਂ ਨੂੰ ਸਮਝ ਨਹੀਂ ਸਕਦੇ ਸਨ "ਝੱਲਾ, ਬਿਸਮਝ" ਆਦਿਕ ਸ਼ਬਦਾਂ

ਨਾਲ ਸਨਮਾਨਤ ਕੀਤਾ ਜੋ ਅਜ ਸਭ ਲੋਕ, ਵਿਸ਼ੇਸ਼ ਕਰਕੇ ਉਸ ਸਮੇਂ ਵਾਲੇ ਜਿਥੋਂ ਦੀ ਇਹ ਉਤਪਤੀ ਹੈ, ਆਪ ਇਸਤੋਂ ਤੰਗ ਆਏ ਹੋਏ ਹਨ।

ਫ੍ਰਾਂਸ ਦੇ ਫਿਲੌਸਫਰ ਬਰਗਸਨ ਦਾ ਕਥਨ ਹੈ 'ਕਿ ਪਛਮੀ ਵਿਦਯਾ ਦੀ ਉਨਤੀ ਦਾ ਏਹ ਅਸਰ ਹੋਯਾ ਹੈ ਕਿ ਮਨੁੱਸ਼ ਦਾ ਸਰੀਰ ਅਤੇ ਸ੍ਰੀਰਕ ਸ਼ਕਤੀ ਬਿਹੱਦ ਵਧ ਗਈ ਹੈ। ਟੈਲੀਫੋਨ ਨਾਲ ਹਜਾਰਾਂ ਮੀਲਾਂ ਤਕ ਗਲਬਾਤ ਹੋ ਜਾਂਦੀ ਹੈ। ਨਿਗਾਹ ਅਨਗਿਨਤ ਬਰੀਕ ਹੋ ਗਈ ਹੈ। ਬੜੀਆਂ ੨ ਤੋਪਾਂ ਨਾਲ ਦੂਰ ਤਕ ਮਾਰ ਹੋਣ ਲਗ ਪਈ ਹੈ, ਪਰ ਦੁਖ ਦੂਰ ਨਹੀਂ ਹੋਯਾ"। ਮਿਸਟਰ ਬੈਨਸਪੂਰ ਨੇ ਜੋ ਨਾਗਪੁਰ ਕਾਂਗ੍ਰੇਸ ਉਤੇ ਵਲੈਤੋਂ ਮਜੂਰ ਪਾਰਟੀ ਨੇ ਭੇਜੇ ਸਨ ਕਿਹਾ ਸੀ ਕਿ ਪਛਮੀ ਨੂੰ ਪੂਰਬੀ ਸਭੱਯਤਾ ਦੀ ਲੋੜ ਹੈ। ਇਸ ਬਿਨਾ ਉਥੇ ਕਾਰਜ ਰਾਸ ਨਹੀਂ ਆ ਸਕਦਾ। ਇਸ ਤੋਂ ਬਿਨਾਂ ਭਾਰਤ ਵੀ ਆਪਨੀ ਭੁਲ ਨੂੰ ਅਨੁਭਵ ਕਰ ਰਿਹਾ ਹੈ। ਜੇ ੪੦, ੫੦ ਬਰਸ ਜਦ ਪਹਿਲੋਂ ਸਤਿਗੁਰੂ ਰਾਮ ਸਿੰਘ ਜੀ ਨੇ ਆਤਮਕ ਸ਼ਕਤੀ ਦਾ ਪ੍ਰਚਾਰ ਕੀਤਾ, ਨੂੰ ਸਾਰੇ ਭਾਰਤ ਵਾਸੀ ਸਤਿਗੁਰੂ ਦੇ ਸਿਖ ਹੋ ਕੇ ਲਾਭ ਪ੍ਰਾਪਤ ਕਰਦੇ ਅਤੇ ਉਸ ਸਮੇਂ ਜੋ ਸਤਿਗੁਰਾਂ ਪਛਮੀ ਸੱਭਯਤਾ ਦੇ ਵਿਰੁਧ ਨਾ-ਮਿਲ-ਵਰਤਨ ਦਾ ਪ੍ਰਚਾਰ ਕੀਤਾ ਇਸਨੂੰ ਧਾਰਨ ਕਰ ਲੈਂਦੇ ਤਾਂ ਅੱਜ ਨੂੰ ਕਦੇ ਦੇ ਸੁਤੰਤ੍ਰ ਹੋ ਗਏ ਹੁੰਦੇ ਅਤੇ ਅਜ ਜੋ ਅਪਣੇ ਦੁਖੜਿਆਂ ਉਤੇ ਰੋ ਰਹੇ ਹਨ ਇਸ ਤਰ੍ਹਾਂ ਨਾਂ ਰੋਂਦੇ ਹੁੰਦੇ ਸਗੋਂ ਅਜ ਨੂੰ ਚਿਰ ਪਹਿਲੇ ਸਾਰੇ ਸੰਸਾਰ ਦੀ ਅਗਵਾਈ ਕਰਦੇ ਹੁੰਦੇ। ਭੁਲਿਆਂ ਦਾ ਹੁਣ ਵੀ ਰਾਹ ਪੈ ਜਾਣਾਂ ਲਾਭਕਾਰੀ ਹੋਵੇਗਾ। ਅਜ ਜਿਸ ਨਾਂ-ਮਿਲਵਰਤਨ ਦਾ ਪ੍ਰਚਾਰ ਕੀਤਾ ਜਾ ਰਿਹਾ ਹੈ ਇਸ ਕਾਢ ਦੇ ਕਢਨ ਹਾਰ ਸਤਿਗੁਰੂ ਰਾਮ ਸਿੰਘ ਜੀ ਹਨ।

ਸਤਿਗੁਰੂ ਰਾਮ ਸਿੰਘ ਜੀ ਦੇ ਆਤਮਕ ਸ਼ਕਤੀ ਅਤੇ ਰੱਬੀ ਰਾਜ ਦੇ ਪ੍ਰਚਾਰ ਨੂੰ ਅਪਣੇ ਲਈ ਹਾਨੀਕਾਰਕ ਜਾਚਕੇ ਨੌਕਰ ਸ਼ਾਹੀ ਨੇ ਸਤਿਗੁਰੂ ਨੂੰ ਨੂਰ ਬੰਦ ਕਰ ਦਿਤਾ। ਇਕ ਵਾਰ ਜਦ ਕਮਿਸ਼ਨਰ ਸਤਿਗੁਰਾਂ ਨੂੰ ਮਿਲਿਆ ਉਸਨੇ ਕਿਹਾ ਕਿ ਤੁਸੀਂ ਜੋ ਪਛਮੀ ਸੱਭਜਤਾ ਦੇ ਵਿਰੁਧ ਪ੍ਰਚਾਰ ਕਰ ਰਹੇ ਹੋ ਇਸ ਨਾਲ ਇਸ ਨੂੰ ਕੁਝ ਹਰਜ ਨਹੀਂ ਪੁਜ ਸਕਦਾ।

ਏਹ ਰਾਵਣ ਹੈ ਜਿਸਦੇ ਅੱਗੇ ਪਾਣੀ ਆਦਕ ਵਸਤੂਆਂ ਵੱਸ ਵਿੱਚ ਹਨ। ਸਤਿਗੁਰੂ ਨੇ ਉਤਰ ਦਿਤਾ ਕਿ 'ਜੇ ਏਹ ਰਾਵਨ ਹੈ ਤਾਂ ਰਾਮ ਵੀ ਹੈਂ'। ਇਸ ਵਿਚ ਸੰਦੇਹ ਨਹੀਂ ਕਿ ਵਿਦੇਸ਼ੀ (ਪਛਮੀ) ਸੱਭਜਤਾ ਨੇ, ਜੋ ਸਰੀਰਕ ਸ਼ਕਤੀ ਦੇ ਮੰਨਣ ਵਾਲੀ ਹੈ, ਸਤਿਗੁਰੂ ਦੀ ਪਵਿਤ੍ਰ ਸਮ੍ਰਥ ਆਤਮਕ ਸ਼ਕਤੀ ਦੇ ਨਾਸ਼ ਹਿਤ ਕਈ ਸਿੱਖਾਂ ਨੂੰ ਨਿਰਦੋਸ਼ ਮਾਰ ਦਿਤਾ ਅਤੇ ਸਤਿਗੁਰਾਂ ਨੂੰ ਜਲਾਵਤਨ ਕਰ ਦਿਤਾ। ਪਿੱਛੋਂ ਸਾਰੇ ਨਾਮਧਾਰੀਆਂ ਨੂੰ ਕਈ ਤਰ੍ਹਾਂ ਦੇ ਅਕਹਿ ਦੁਖ ਦਿੱਤੇ। ਦੇਖਨਾਂ ਏਹ ਹੈ ਕਿ ਕੀ ਸੱਚ ਮੁੱਚ ਉਸ ਸ਼ਕਤੀ ਦਾ ਨਾਸ ਹੋ ਗਿਆ ? ਨਹੀਂ ਉੱਕਾ ਹੀ ਨਹੀਂ ! ਅਜ ਫੇਰ ਉਸੇ ਦਾ ਪ੍ਰਚਾਰ ਹੋ ਰਿਹਾ ਹੈ। ਸਚਾਈ ਦਬਾਉਨ ਨਾਲ ਕੁਛ ਚਿਰ ਲਈ ਦਬ ਜਾਯਾ ਕਰਦੀ ਹੈ, ਸੱਚ ਕੁੱਝ ਚਿਰ ਅਖੀਆਂ ਤੋਂ ਓਹਲੇ ਹੋ ਜਾਯਾ ਕਰਦਾ ਹੈ। ਸੋਨੇ ਉਤੇ ਧੂੜ ਪੈ ਜਾਣ ਨਾਲ ਕੁਝ ਚਿਰ ਲਈ ਉਸਦੀ ਚਮਕ, ਦਮਕ, ਹਟ ਜਾਯਾ ਕਰਦੀ ਹੈ। ਅਗਯਾਨੀ ਲੋਕ ਇਸਤੋਂ ਉਲਟਾ ਭਾਵ ਪ੍ਰਾਪਤ ਕਰ ਲਿਆ ਕਰਦੇ ਹਨ। ਉਨ੍ਹਾਂ ਦੀ ਮਤ ਮਾਯਾ ਵਿਚ ਮਤੀ ਹੋਈ ਮਤ ਅਨੁਸਾਰ ਸ਼ਕਤੀ ਨਾਸ ਹੋ ਸਕਦੀ ਹੈ। ਪਰਤੱਖ ਲਈ, ਕਹਿੰਦੇ ਹਨ, ਪ੍ਰਮਾਣ ਦੀ ਕੀ ਲੋੜ, ਸਿੱਖਾਂ ਨੂੰ ਤੋਪਾਂ ਨਾਲ ਉਡਾ ਕੇ ਅਤੇ ਫ਼ਾਂਸੀਆਂ ਦੇ ਕੇ ਸਤਿਗੁਰੂ ਨੂੰ ਜਲਾਵਤਨ ਕਰਕੇ ਅਤਿਆਚਾਰ ਨਾਲ ਸਰਕਾਰ ਨੇ ਸਮਝਿਆ ਹੁਣ ਸੁਖ ਦਾ ਸਾਹ ਲਵਾਂਗੇ। ਭਾਣਾ ਕਰਤਾਰ ਦਾ ਅਜ ੫੦-੬੦ ਬਰਸਾਂ ਪਿਛੋਂ ਫਿਰ ਓਸੇ ਸ਼ਕਤੀ ਦਾ ਪ੍ਰਕਾਸ਼ ਹੋ ਰਿਹਾ ਹੈ। ਨਿਰਸੰਦੇਹ ਏਹ ਅਸੰਭਵ ਹੈ ਕਿ ਸਰੀਰਕ ਸ਼ਕਤੀ ਆਤਮਕ ਸ਼ਕਤੀ ਨੂੰ ਜਿਤੇ। ਜਿਤ ਹਮੇਸ਼ਾਂ ਆਤਮਕ ਸ਼ਕਤੀ ਦੀ ਹੁੰਦੀ ਆਈ ਹੈ ਤੇ ਹੁੰਦੀ ਚਲੀ ਜਾਵੇਗੀ। ਇਸਦੇ ਉਲਟ ਖਿਆਲ ਕਰਨ ਵਾਲੇ ਬਿਸਮਝੀ ਕਰਦੇ ਹਨ ਜਿਸਦਾ ਅੰਤ ਨੂੰ ਉਨ੍ਹਾਂ ਨੂੰ ਪਤਾ ਲਗ ਜਾਯਾ ਕਰਦਾ ਹੈ।

ਸਤਿਗੁਰੂ ਰਾਮ ਸਿੰਘ ਜੀ ਨੂੰ ਪਛਮੀ ਸਭਜਤਾ ਦੇ ਪ੍ਰਚਾਰਕਾਂ ਨੇ ਹਰ ਤਰਹ ਨਾਲ ਬਦਨਾਮ ਕਰਨ ਦਾ ਯਤਨ ਕੀਤਾ। ਰਾਜਨੀਤਕ ਪਾਸੇ ਉਨਾਂ ਉਤੇ ਦੋਸ਼ ਲਾਯਾ ਗਿਆ, ਕਿ ਉਹ ਪਛਮੀ ਸਭਜਤਾ ਜੋ ਅਤੀ ਉਤਮ ਤੇ ਸਰੇਸ਼ਟ ਹੈ, ਇਸ ਦੇ ਪ੍ਰਚਾਰਕਾਂ ਦੇ ਦੋਖੀ ਹਨ ਅਤੇ ਰਾਜਦ੍ਰੋਹ ਫੈਲਾ ਰਹੇ ਹਨ, ਦੂਜੇ ਪਾਸੇ ਏਹ ਕਿਹਾ ਗਿਆ ਕਿ ਉਹ ਇਕ ਅਪਵਿਤ੍ਰ ਹਾਨੀਕਾਰਕ ਧਰਮ ਦੇ ਪ੍ਰਚਾਰਕ ਹਨ ਅਤੇ ਉਨ੍ਹਾਂ ਦੀ ਸੁਸੈਟੀ ਦਾ ਉਦੇਸ਼ ਕਿਸੇ ਤਰਹ ਦੇ ਉਤਮ ਅਸੂਲਾਂ ਦਾ ਪ੍ਰਚਾਰਕ ਨਹੀਂ ਸਗੋਂ ਗੰਦੇ ਪਰਭਾਵ ਦਾ ਹੈ। ਪ੍ਰੰਤੂ ਸੱਚ ਹਮੇਸ਼ਾਂ ਸੱਚ ਹੈ। ਇਸ ਵਿਚ ਸੰਦੇਹ ਨਹੀਂ ਕਿ ਸਤਿਗੁਰੂ ਪਛਮੀ ਸੱਭਜਤਾ ਜੋ ਸਰੀਰਕ ਸ਼ਕਤੀ ਦੀ ਪ੍ਰਚਾਰਕ ਤੇ ਜਿਸਦੀ ਓਟ ਹੀ ਤੇ ਜੋ ਹਰ ਪ੍ਰਕਾਰ ਏਸੇ ਉਤੇ ਨਿਰਭਰ ਹੈ, ਜਿਸਨੇ ਭਾਰਤ ਵਰਸ਼ ਨੂੰ ਜੋ ਅਤੀ ਉਤਮ ਤੇ ਪਵਿਤ੍ਰ ਦੇਵਤਾ ਦੇਸ਼ ਸੀ, ਬਿਗਾੜ ਕੇ ਅਪਵਿਤ੍ਰ ਕਰ ਦਿੱਤਾ, ਇਸ ਦੇ ਵਿਰੁਧ ਸਨ। ਏਹ ਕੋਈ ਝੂਠ

ਨਹੀ ਹੈ ਭਾਵੇਂ ਇਸ ਦਾ ਭਾਵ ਅਪਵਿਤ੍ਰ ਅਤੇ ਸਰੀਰਕ ਸ਼ਕਤੀ ਜਾਂ ਪਸ਼ੂ ਧਰਮ ਦੀ ਵਿਰੋਧਤਾ ਸਮਝੋ ਤੇ ਭਾਵੇਂ ਰਾਜਦ੍ਰੋਹ ਦਾ ਪਰਚਾਰ। ਦੂਸਰੀ ਸੁਸੈਟੀ ਦਾ ਚੰਗਾ ਹੋਣਾ ਜਾ ਨਾ ਹੋਣਾ, ਇਸ ਸਬੰਧੀ ਡਿਸਟ੍ਰਿਕਟ ਗਜ਼ਟੀਅਰ ਲੁਧਿਆਣਾ ਦੇ ਕਰਤਾ ਦਾ ਹੀ ਇਕ ਪ੍ਰਮਾਣ ਕਾਫੀ ਹੋਵੇਗਾ। ਇਹੀ ਸਾਹਿਬ ਪੰਨਾ ੮੮-੮੯ ਉਤੇ ਇਕ ਨੋਟ 'ਤਰਖਾਣ' ਦੀ ਸੁਰਖੀ ਹੇਠ ਲਿਖਦੇ ਹਨ, ਜਿਸ ਵਿਚ ਤਰਖਾਣ ਜਾਤੀ ਦੀ ਅਵਸਥਾ ਦਾ ਵਰਨਣ ਕਰਦਿਆਂ ਹੋਯਾ ਲਿਖਯਾ ਹੈ:-

"ਇਨਾਂ (ਤਰਖਾਣਾਂ) ਦੀ ਭਾਈ ਚਾਰਕ ਦਸ਼ਾ ਦੇ ਉੱਤਮ ਹੋਣ ਦਾ ਏਹ ਸਬੂਤ ਹੈ ਕਿ (ਸਤਿਗੁਰੂ) ਰਾਮ ਸਿੰਘ ਜੀ ਕੂਕਿਆਂ ਦੇ ਗੁਰੂ, ਇਸ ਕੌਮ ਵਿਚੋਂ ਹਨ"।

ਵਿਚਾਰਨ ਦਾ ਅਸਥਾਨ ਹੈ ਕਿ ਇਕ ਪੁਰਸ਼ ਜਿਸਦਾ ਇਕ ਕੌਮ ਵਿੱਚੋਂ ਹੋਣਾਂ ਤਾਂ ਇਸ ਕੌਮ ਦੇ ਅਛੇ ਹੋਣ ਦਾ ਸਬੂਤ ਹੈ, ਪਰ ਦੂਸਰੇ ਥਾਂ ਅਪਵਿਤਰ ਅਤੇ ਗੰਦੇ ਅਸੂਲ ਦਾ ਪ੍ਰਚਾਰਕ ਦਸਿਆ ਜਾਵੇ, ਕਿਹੀ ਹਾਸੋ ਹੀਣੀ ਗਲ ਹੈ। ਇਸ ਕੋਲੋਂ ਵਧਕੇ ਝੂਠ ਦਾ ਹੋਰ ਕੀ ਸਬੂਤ ਹੋ ਸਕਦਾ ਹੈ। ਸਾਹਿਬ ਜੋ ਇਸ ਜਗ੍ਹਾ ਤਰਖਾਣਾ ਦੀ ਭਾਈਚਾਰਕ ਦਸ਼ਾ ਇਸ ਲਈ ਉਤਮ ਦਸਦੇ ਹਨ ਕਿਉਂਕਿ ਸਤਿਗੁਰੂ ਰਾਮ ਸਿੰਘ ਜੀ ਇਸ ਕੌਮ ਵਿਚੋਂ ਹਨ ਹੋਰ ਥਾਂ ਹਠ ਵਿਚ ਅੰਨਿਆਂ ਹੋ ਕੇ ਇਨ੍ਹਾਂ ਹੀ ਸਤਿਗੁਰਾਂ ਨੂੰ ਗੰਦੇ ਅਸੂਲ ਦੇ ਪ੍ਰਚਾਰਕ ਦਸਦੇ ਹਨ। ਸਚ ਹੈ ਝੂਠ ਦੇ ਪਰ ਨਹੀਂ ਹੁੰਦੇ। ਭਾਵਾਂ ਇਸਨੇਂ ਸਤਿਗੁਰਾਂ ਨੂੰ ਬਦਨਾਮ ਕਰਨ ਦਾ ਯਤਨ ਕੀਤਾ ਪਰ ਫੇਰ ਵੀ ਇਸ ਨੂੰ ਉਨ੍ਹਾਂ ਦੀ ਸ਼ਕਤੀ ਜੋ ਇਕ ਬਲਵਾਨ ਸਤਿ ਹੈ, ਲਿਖਨੀ ਪਈ।

ਇਸੇ ਤ੍ਰਾਂ ਜੋ ਲੋਕ ਸਤਿਗੁਰਾਂ ਦੇ ਪ੍ਰਚਾਰ ਦੇ ਸਮੇਂ ਉਨ੍ਹਾਂ ਨੂੰ "ਮੁਸਲਮਾਨੀ ਕਲਾਮ" ਦਾ ਪ੍ਰਚਾਰਕ ਦਸਦੇ ਸਨ, ਪਿਛੋਂ ਕੁਝ ਹੋਸ਼ ਆਈ ਤੇ ਸਤਿ ਦੇ ਪ੍ਰਚਾਰਕ ਦੱਸਣ ਲਗੇ। ਇਸਦੇ ਪਿਛੋਂ ਸਮੇਂ ਨੇ ਪਲਟਾ ਖਾਧਾ ਤੇ ਕੁਝ ਹੋਰ ਅਗੇ ਵਧੇ ਅਰਥਾਤ ਉਨ੍ਹਾਂ ਨੂੰ ਭਾਰਤ ਦੇਸ਼ ਵਿਚ ਸਭ ਤੋਂ ਪਹਿਲਾ ਵਿਦੇਸ਼ੀ ਸਭੱਯਤਾ ਦੇ ਵਿਰੁਧ ਅਵਾਜ਼ ਚੁਕਣ ਵਾਲੇ, ਆਤਮ ਸ਼ਕਤੀ ਵਿਚ ਹਰ ਤ੍ਰਾਂ ਨਿਪੁੰਨ, ਮੰਨਣ ਲਗ ਪਏ ਹਨ। ਪਰ ਹਾਲਾਂ ਵੀ ਅਸਲੀਜਤ (ਸਤਿ) ਤੋਂ ਬਹੁਤ ਦੂਰ ਹਨ। ਸਮਾਂ ਆਵੇਗਾ ਜਦ ਸਾਰੇ ਉਨ੍ਹਾਂ ਨੂੰ ਉਨ੍ਹਾਂ ਦੇ ਅਸਲੀ ਰੂਪ ਵਿਚ ਅਰਥਾਤ ਨਿਰੰਜਨੀ ਜੋਤ ਮੰਨਣਗੇ। ਇਸ ਵਿਚ ਲੋਕਾਂ ਦਾ ਕੀ ਅਪਰਾਧ ਹੈ? ਜੋ ਕੁਝ ਸਮਝ ਵਿਚ ਔਂਦਾ ਹੈ ਕਹਿੰਦੇ ਹਨ ਅਤੇ ਉਨ੍ਹਾਂ ਦੀ ਸਮਝ ਦੀ ਗਰਦਨ ਹਾਲਾਂ ਵਿਦੇਸ਼ੀ ਸਭੱਯਤਾ ਦੇ ਭਾਰ ਹੇਠ ਆਈ ਹੋਈ ਹੈ। ਜਦ ਇਨ੍ਹਾਂ ਨੂੰ ਇਸ ਕੋਲੋਂ ਛੁਟਕਾਰਾ ਮਿਲਿਆ ਤਦੇ ਏਹ ਹਰ ਵਸਤੂ ਨੂੰ ਇਸਦੇ ਅਸਲੀ ਰੂਪ ਵਿਚ ਦੇਖਨ ਯੋਗ ਹੋ ਸਕਣਗੇ।

ਇਸਤੋਂ ਕੋਈ ਨਾਂਹ ਨਹੀ ਕਰ ਸਕਦਾ ਕਿ ਜਿਸ ਸਮੇਂ ਸਤਿਗੁਰੂ ਦਾ ਪ੍ਰਕਾਸ਼ ਹੋਇਆ ਉਸ ਸਮੇਂ ਧਰਮ ਅਤੇ ਆਤਮਕ ਸ਼ਕਤੀ ਅਲੋਪ ਹੋ ਚੁਕੇ ਸਨ ਅਤੇ ਲੋਕੀ ਆਤਮਕ ਸ਼ਕਤੀ ਦੀ ਥੁੜ ਖੁਣੋ ਮੁਰਝਾ ਗਏ ਸਨ। ਜੇ ਸਤਿਗੁਰੂ ਦਾ ਪ੍ਰਕਾਸ਼ ਨਾ ਹੁੰਦਾ ਤਦ ਪਤਾ ਨਹੀਂ ਸੰਸਾਰ ਦੀ ਧਾਰਮਕ ਅਵਸਥਾ ਦਾ ਕੀ ਹਾਲ ਹੁੰਦਾ। ਸਤਿਗੁਰੂ ਨੇ ਆਤਮਕ ਸ਼ਕਤੀ ਦਾ ਪ੍ਰਚਾਰ ਕੀਤਾ ਅਤੇ ਖੂਬ ਜ਼ੋਰ ਨਾਲ ਕੀਤਾ। ਇਸ ਪ੍ਰਕਾਰ ਲੋਕਾਂ ਨੂੰ ਜੋ ਮੁਰਝਾ ਚੁਕੇ ਅਤੇ ਜਿਨ੍ਹਾਂ ਦੀਆਂ ਡਾਲੀਆਂ ਅਕਾਲ ਪੁਰਖ ਵਲੋਂ ਹਟਕੇ ਹੇਠਾਂ ਮਾਇਆ ਵਿੱਚ ਡਿਗ ਚੁਕੀਆਂ ਸਨ ਉਨ੍ਹਾਂ ਨੂੰ ਸੁਰਜੀਤ ਕਰਕੇ ਉੱਚਾ ਕੀਤਾ।

ਨਿਰ ਸੰਦੇਹ "ਖਾਲਸਾ ਧਰਮ" ਸਚਮੁਚ ਸੁਕ ਚੁਕਾ ਸੀ ਅਤੇ ਇਸ ਦੇ ਹਰਤੇ ਕਰਤੇ ਅਰਥਾਤ ਪ੍ਰਚਾਰਕ ਅਤੇ ਪੁਜਾਰੀਆਂ ਦੀ ਮਾਇਆ ਨਾਲ ਮਤ ਮਾਰੀ ਜਾਨ ਨਾਲ ਉਨ੍ਹਾਂ ਵਿਚ ਹਰ ਪ੍ਰਕਾਰ ਦੀਆ ਕੁਰੀਤੀਆਂ ਦਾ ਪ੍ਰਚਾਰ ਹੋ ਚੁਕਾ ਸੀ ਅਤੇ ਵਿਦੇਸ਼ੀ ਸਭੱਯਤਾ ਦਾ ਇਸ ਪਵਿਤ੍ਰ ਦੇਸ਼ ਵਿਚ ਪ੍ਰਵੇਸ਼ ਹੋ ਰਿਹਾ ਸੀ। ਜਦ ਸਤਿਗੁਰੂ ਨੇ ਜਨਮ ਧਾਰਕੇ ਵਿਦੇਸ਼ੀ ਸਭਯਤਾ ਦੇ ਪ੍ਰਵੇਸ਼ ਨੂੰ ਰੋਕਣਾ ਸ਼ੁਰੂ ਕੀਤਾ ਅਤੇ ਸੁਤਿਆਂ ਨੂੰ ਜਾਗ੍ਰਿਤ ਕੀਤਾ, ਮੁਰਝਾਇਆਂ ਨੂੰ ਸੁਰਜੀਤ ਕੀਤਾ, ਅਤੇ ਮੋਇਆਂ ਹੋਇਆਂ ਨੂੰ ਜੀਵਨ ਦਿਤਾ, ਸੱਚ ਹੈ:-

*ਹਰ ਕਸੇ ਰਾ ਇਜ਼ਤੋ ਹੁਰਮਤ ਕੁਨੰਦ।*
*ਮਫਲਿਸੇ ਰਾ ਸਾਹਿਬੇ ਦੌਲਤ ਕੁਨੰਦ।*
*ਮੁਰਦ ਹੋ ਰਾ ਅਬਿ ਹੈਵਾਂ ਮੇ ਦਿਹੰਦ।*
ਹਰ ਦਿਲੋ ਪਯ ਮੁਰਦਹਰਾ ਜਾਮੇਂ ਦਿਹੰਦ।
*ਸਬਜ਼ ਮੇ ਸਾਜੰਦ ਚੋਬੇ ਖੁਸ਼ਕਰਾ।*
*ਬੂਦੇ ਮੇਂ ਬਖਸ਼ੰਦ ਰੰਗ ਬੇ ਮੁਸ਼ਕਰਾ। (ਜਿੰਦਗੀ ਨਾਮਾ)*

ਅਰਥਾਤ:-

ਸਤਿਗੁਰੂ ਸਭ ਦਾ ਮਾਣ ਅਤੇ ਸਤਕਾਰ ਕਰਦੇ ਹਨ, ਕੰਗਾਲਾਂ ਨੂੰ ਧਨਵੰਤ (ਸੰਤ ਜਨ) ਕਰਦੇ ਹਨ, ਮ੍ਰਿਤੂਆਂ ਨੂੰ ਅਮ੍ਰਿਤ ਦੇਕੇ ਜੀਵਤ ਕਰਦੇ ਨ। ਮੁਰਝਾਇਆਂ ਹੋਯਾਂ ਨੂੰ (ਨਾਮ ਦਾ) ਪਿਆਲਾ ਦੇਕੇ ਸੁਰਜੀਤ ਕਰਦੇ ਹਨ, ਸੁਕੀ ਹੋਈ ਲਕੜ ਨੂੰ ਹਰਾ (ਅਰਥਾਤ ਮਨਮੁਖਾਂ ਨੂੰ ਗੁਰਮੁਖ) ਕਰ ਦਿੰਦੇ ਹਨ, ਨਿਰਗੰਧ ਵਸਤੂ ਨੂੰ ਸੁਗੰਧ-ਤਾਈ ਦਾ ਰੰਗ (ਸੋਭਾ ਰੂਪੀ) ਦਿੰਦੇ ਹਨ।

※

ਮਾਘ ੧੯੮੭ ਬਿ. - ਜਨਵਰੀ ੧੯੩੧ ਈ.

# ਸ੍ਰੀ ਮਾਨ ਬਾਬਾ ਰਾਮ ਸਿੰਘ ਜੀ ਦਾ ਮਿਸ਼ਨ ਤੇ ਸਾਡਾ ਹੁਣ ਫਰਜ਼

ਪ੍ਰਸਿੱਧ ਇਤਿਹਾਸ ਲੇਖਕ ਸ੍ਰ: ਸ਼ੀਡਾ ਸਿੰਘ ਜੀ ਕੇਵਲ

ਸਤਿਗੁਰੂ ਨਾਨਕ, ਗੋਬਿੰਦ ਸਿੰਘ ਜੀ ਦੇ ਹੁਕਮ ਅਨੁਸਾਰ ਬਾਬਾ ਰਾਮ ਸਿੰਘ ਜੀ ਇਕ ਸੱਚੇ ਮਲਾਹ ਬਣਕੇ ਪੰਥ ਦੀ ਠਾਠਾਂ ਮਾਰਦੇ ਸਮੁੰਦਰ ਵਿਚ ਲੈਹਰਾਂ ਦੇ ਕਰਾਰੇ ਥਪੜਾਂ ਨਾਲ ਠੇਲ੍ਹ ਕੇ ਘੁੰਮਣ ਘੇਰ ਵਿੱਚ ਸੁੱਟੀ ਡਕੋ ਡੋਲੇ ਖਾ ਰਹੀ ਬੇੜੀ ਨੂੰ ਚੱਪੂ ਲਾਕੇ ਇਕ ਬੰਨੇ ਲੌਣ ਲਈ ਆ ਮੈਦਾਨ ਵਿੱਚ ਨਿਤਰੇ ਤੇ ਇਕ ਬੜਾ ਸ਼ਲਾਘਾ ਯੋਗ ਕੰਮ ਕਰ ਵਿਖਾਯਾ ਜਿਸ ਦਾ ਅੰਦਾਜ਼ਾ ਅੱਜ ਕਲ ਦੇ ਬਹਿਣ ਵਿਚ ਰੁੜ੍ਹ ਰਹੇ ਲੋਕੀ ਕੀ ਲਾ ਸਕਦੇ ਹਨ ? ਉਨ੍ਹਾਂ ਨੇ ਪੰਥ ਦੀ ਬਿਖਰੀ ਹੋਈ ਜੱਥੇਬੰਦੀ ਨੂੰ ਮੁੜ ਇਕ ਮੁਠ ਕੀਤਾ ਤੇ ਸਿੱਖੀ ਦੇ ਪ੍ਰਚਾਰ ਨੂੰ ਬੜੇ ਉੱਚੇ ਤੇ ਬਧੀਆ ਪੈਮਾਨੇ ਤੇ ਅਰੰਭ ਕੀਤਾ। ਉਨ੍ਹਾਂ ਦੀਆਂ ਅਣਥੱਕ ਕੋਸ਼ਿਸ਼ਾਂ ਨਾਲ ਨਾਮ ਰੰਗਣ ਵਿੱਚ ਰੱਤੇ ਉਨ੍ਹਾਂ ਪ੍ਰੇਮੀ ਸੇਵਾਦਾਰਾਂ ਦਾ ਇਕ ਬੜਾ ਖਾਸ ਜਥਾ ਕਾਇਮ ਹੋ ਗਿਆ ਜੋ ਸਤਿਗੁਰਾਂ ਦੇ ਸੱਚੇ ਭਗਤ ਹੋਣ ਦੇ ਅਧਿਕਾਰੀ ਕਹੇ ਜਾ ਸਕਦੇ ਹਨ। ਉਨ੍ਹਾਂ ਨੇ ਸਤਿਨਾਮ ਨੂੰ ਆਪਣੇ ਜੀਵਨ ਵਿਚ ਅਸਲੀ ਅਰਥਾਂ ਵਿੱਚ ਧਰਨ ਕਰ ਵਿਖਾਯਾ ਤੇ ਸਿਖੀ ਵਿਚ ਇਕ ਨਵੀਂ ਜਾਨ ਪਾ ਦਿੱਤੀ। ਏਹ ਉਨ੍ਹਾਂ ਦੀਆਂ ਘਾਲਾਂ ਦਾ ਹੀ ਨਤੀਜਾ ਸੀ ਕਿ ਸਿੱਖਾਂ ਵਿਚ ਇਕ ਜਾਗ੍ਰਤ ਪੈਦਾ ਹੋ ਗਈ ਤੇ ਉਨ੍ਹਾਂ ਨੂੰ ਆਪਣੀ ਹਸਤੀ ਨੂੰ ਕਾਇਮ ਰਖਣ ਲਈ ਉਪਰਾਲੇ ਕਰਨ ਦੀ ਲਗਨ ਲੱਗੀ।

ਪਰ ਬਦ-ਕਿਸਮਤੀ ਨੂੰ ਥੋੜਾ ਚਿਰ ਹੀ ਉਨ੍ਹਾਂ ਨੇ ਆਪਣੇ ਕੰਮ ਕੀਤਾ ਸੀ ਕਿ ਕੁਝ ਸੱਜਣਾਂ ਦੇ ਥੋੜਾ ਜੇਹਾ ਕੁਰਾਹੇ ਪੈ ਜਾਨ ਕਰਕੇ ਹਕੂਮਤ ਨੂੰ ਉਨ੍ਹਾਂ ਨੂੰ ਤੰਗ ਕਰਨ ਤੇ ਉਨ੍ਹਾਂ ਦੀ ਲਹਿਰ ਨੂੰ ਤਬਾਹ ਕਰਨ ਦੇ ਯਤਨ ਕਰਨ ਦਾ ਬਹਾਨਾ ਮਿਲ ਗਿਆ ਜਿਸ ਲਈ ਉਨ੍ਹਾਂ ਨੇ ਆਪਣਾ ਪੂਰਾ ਜ਼ੋਰ ਲਾਇਆ। ਕੁਝ ਤਾਂ ਸਿੱਖਾਂ ਪਰ ਉਂਜ ਹੀ ਗੁਲਾਮੀ ਆਪਣਾਂ ਅਸਰ ਪਾ ਚੁੱਕੀ ਸੀ ਤੇ ਕੁਝ ਹਕੂਮਤ ਨੇ ਅਪਣਾਂ ਮਤਲਬ ਕਢਣ ਲਈ ਸਿਖਾਂ ਨੂੰ ਨਾਮਧਾਰੀਆਂ ਨਾਲੋਂ ਪਾੜਨ ਵਾਸਤੇ ਹੋਰ ਦੀਆਂ ਹੋਰ ਸੁਣਾ ਕੇ ਆਪਣੇ ਅੱਡੇ ਲਾ ਲਿਆ। ਸਿੱਖ ਅੱਗੇ ਓਹੋ ਜੇਹੇ, ਜਿੰਦਾਂ ਕਿਸੇ ਚਾਰ ਮਿੱਠੀਆਂ ਗੱਲਾਂ ਸੁਣਾਕੇ ਭਰਮਾਯਾ ਓਸੇ ਤਰ੍ਹਾਂ ਭੂਹੇ ਹੋ ਚੜ੍ਹੇ ਤੇ ਆਪਣੇ ਹੀ ਭਰਾਵਾਂ ਦੇ ਲਹੂ ਪੀਣ ਦੇ ਤਿਹਾਏ ਹੋ ਗਏ।

ਹਕੂਮਤ ਦੇ ਇਸ਼ਾਰੇ ਤੇ ਲੋਕ ਤੇ ਸਿੱਖਾਂ ਨੇ ਨਾਮਧਾਰੀਆਂ ਨੂੰ ਛੇਕ ਦਿੱਤਾ ਤੇ ਵੱਧਦੇ ਵੱਧਦੇ ਅੱਜ ਏਹ ਹਾਲਤ ਹੈ ਕਿ ਇਕ ਦੂਏ ਨੂੰ ਐਉ ਦੇਖਦੇ ਹਨ ਜਿਉਂ ਕਾਣੀ ਮੈਹ ਕਸਾਈ ਵਲ ਤੱਕਦੀ ਹੈ। ਓਹ ! ਕਿਤਨੇ ਦੁਖ ਅਤੇ ਅਫਸੋਸ ਦੀ ਗੱਲ ਹੈ ਕਿ ਇਕ ਹੀ ਇਸ਼ਟ ਦੇ ਉਪਾਸ਼ਕਾਂ ਤੇ ਇਕ ਹੀ ਗੁਰੂ ਨੂੰ ਮੰਨਣ ਵਾਲਿਆਂ ਵਿੱਚ ਕਿਤਨੀ ਨਫਰਤ ਹੈ। ਕੀ ਏਹ ਸ਼ਰਮ ਦੀ ਗਲ ਨਹੀਂ ? ਅਸੀਂ ਟਾਹਰਾਂ ਤਾਂ ਮਾਰਦੇ ਹਾਂ ਸਾਰੇ ਜਗਤ ਸਾਂਝਾ ਸਿਖ ਭਾਈਚਾਰਾ ਕਾਇਮ ਕਰਨ ਦੀਆਂ ਤੇ ਕਰਤੂਤਾਂ ਸਾਡੀਆਂ ਏਹ ਹਨ ਕਿ ਅਕਾਲੀ ਤੇ ਨਾਮਧਾਰੀ, ਨਿਰੰਕਾਰੀ ਤੇ ਸਨਾਤਨੀ, ਸਹਿਜ-ਧਾਰੀ ਤੇ ਨਾਨਕ ਪੰਥੀ ਨਿਰਮਲੇ ਤੇ ਉਦਾਸੀ ਅਰ ਅੱਡਣ ਸ਼ਾਹੀ ਸੁਥਰੇ-ਸ਼ਾਹੀਏ ਸਾਰੇ ਹੀ ਇਕ ਦੂਸਰੇ ਨਾਲੋਂ ਵਿਟਰੇ ਬੈਠੇ ਆਪਣੀ ਆਪਣੀ ਵਲ ਤਣਾਵਾਂ ਖਿਚਦੇ ਹਨ।

ਹੁਣ ਇਸ ਬੀਮਾਰੀ ਦਾ ਕੇਵਲ ਇਕ ਹੀ ਇਲਾਜ ਹੈ ਕਿ ਮੁੜ ਬਾਬਾ ਰਾਮ ਸਿੰਘ ਜੀ ਵਾਲੀ ਸਪਿਰਿਟ ਸਾਡੇ ਵਿਚ ਪੈਦਾ ਹੋਵੇ ਤੇ ਅਸੀ ਪੰਥ ਨੂੰ ਨਿਰੋਲ ਸਿੱਖੀ ਦੀ ਪਾਹ ਨਾਲ ਸੁਰਜੀਤ ਕਰੀਏ। ❊

ਮਾਘ ੧੯੮੭ ਬਿ. - ਜਨਵਰੀ ੧੯੩੧ ਈ.

# ਸਤਿਗੁਰੂ ਰਾਮ ਸਿੰਘ ਔਰ ਸਾਤ੍ਵਕ ਭੋਜਨ

ਸ੍ਰੀ ਮਾਨ ਸੁਆਮੀ ਸੁਤੰਤ੍ਰਾ ਨੰਦ ਜੀ ਗੁਰੂ ਦੱਤ ਭਵਨ ਲਾਹੌਰ

ਭਾਰਤ, ਧਰਮ ਪ੍ਰਧਾਨ ਦੇਸ਼ ਹੈ। ਇਸ ਵਿਚ ਸਭ ਗਲਾਂ ਧਰਮ ਦੇ ਨਾਉਂ ਤੇ ਹੀ ਚਲ ਰਹੀਆਂ ਹਨ। ਖਾਣਾ ਪੀਣਾ, ਪਹਨਣਾ ਸਭ ਵਿਚ ਹੀ ਧਰਮ ਮੰਨਿਆ ਜਾਂਦਾ ਹੈ ਇਹ ਠੀਕ ਹੈ ਜੋ ਮਨੂ ਜੀ ਨੇ ਲਿਖਿਆ ਹੈ ਕਿ ਬਾਹਰੀ ਚਿੰਨ੍ਹ ਧਰਮ ਦਾ ਕਾਰਣ ਨਹੀਂ ਹੁੰਦਾ।।

ਪਹਿਨਣ ਦੀ ਗੱਲ ਛੱਡਕੇ ਇਸ ਲੇਖ ਵਿਚ ਮੈਂ ਖਾਣ ਦਾ ਜ਼ਿਕਰ ਕਰੂੰਗਾ। ਵੈਦਿਕ ਧਰਮ ਵਿਚੋਂ ਕਈ ਸੰਪ੍ਰਦਾਇ ਨਿਕਲੇ ਹਨ ਜੋ ਵੈਦਿਕ ਧਰਮ ਦੇ ਹੀ ਅਸੂਲਾਂ ਨੂੰ ਮੰਨਦੇ ਹਨ ਪਰ ਕੁਛਕ ਆਪਣੀ ਸੰਪ੍ਰਦਾਇ ਦਾ ਸਿਧਾਂਤ ਬਣਾਕੇ ਉਸ ਉਤੇ ਭੀ ਕਾਰਬੰਦ ਰਹਿੰਦੇ ਹਨ, ਔਰ ਕੋਈ-੨ ਬਾਤ ਸਮੇਂ ਦੇ ਪ੍ਰਭਾਵ ਨਾਲ ਮੰਨਣ ਲਗ ਪੈਂਦੇ ਹਨ।

ਮੇਰੇ ਵਿਚਾਰ ਵਿਚ ਹੀ ਨਹੀਂ, ਏਹ ਮੰਨੀ ਹੋਈ ਗਲ ਹੈ ਕਿ ਸਿਖ ਪੰਥ ਵੈਦਿਕ-ਧਰਮ ਵਿਚੋਂ ਹੀ ਇਕ ਪੰਥ ਹੈ ਤੇ ਸਿੱਖ ਪੰਥ ਦੇ ਵਿਚੋਂ ਇਕ ਕੂਕੇ ਜਾਂ ਨਾਮਧਾਰੀ ਨਾਮ ਵਾਲਾ ਦਲ ਹੈ। ਜੀਹਦੇ ਚਲੌਣ ਵਾਲੇ ਸਤਿਗੁਰੂ ਰਾਮ ਸਿੰਘ ਜੀ ਹਨ। ਓਨ੍ਹਾਂ ਨੇ ਆਪਣੇ ਅਨੁਆਈਆਂ ਨੂੰ ਰਹਿਤ ਤੇ ਖਾਣ ਪੀਣ ਦੇ ਆਦੇਸ਼ ਦਿਤੇ ਹਨ ਜੋ ਹੁਣ ਤਕ ਨਾਮਧਾਰੀਆਂ ਵਿਚ ਪ੍ਰਚਲਤ ਹਨ। ਓਨ੍ਹਾਂ ਵਿਚੋਂ ਖਾਣ ਪੀਣ ਦੀ ਬਾਬਤ ਸਤਿਗੁਰੂ ਜੀ ਦਾ ਨਾਮਧਾਰੀਆਂ ਨੂੰ ਹੁਕਮ ਹੈ।

**"ਕੋਈ ਨਸ਼ੇ ਵਾਲੀ ਚੀਜ਼ ਨ ਵਰਤੋ। ਤਮਾਕੂ, ਭੰਗ, ਅਫੀਮ, ਸ਼ਰਾਬ, ਗਾਂ ਆਦਿ।"**

ਮਾਸ ਕਿਸੇ ਕਿਸਮ ਦਾ ਨ ਖਾਓ। ਨ ਝਟਕਾ, ਨ ਕੁੱਠਾ, ਸਿਖਾਂ ਵਿਚ ਏਨ੍ਹਾਂ ਦੂਹਾਂ ਦੀ ਬਾਬਤ ਏਹ ਪ੍ਰਚਾਰ ਹੈ ਓਨ੍ਹਾਂ ਵਿਚ ਤਮਾਖੂ ਨੂੰ ਛੱਡਕੇ ਬਾਕੀ ਨਸ਼ੇ ਸ਼ਰਾਬ ਭੰਗ ਖੁਲੇ ਵਰਤੇ ਜਾਂਦੇ ਹਨ। ਭੰਗ ਤਾਂ ਕਈ ਥਾਵਾਂ ਉਤੇ ਰਗੜਕੇ ਬਿਨਾ ਮੁਲ ਪਿਲਾਈ ਜਾਂਦੀ ਹੈ ਤੇ ਅਨੇਕ ਸਿਖ ਪੀਂਦੇ ਹਨ ਅਤੇ ਅਫੀਮ ਦਾ ਪ੍ਰਚਾਰ ਭੀ ਸਿਖਾਂ ਵਿਚ ਖਾਸਾ ਮਿਲਦਾ ਹੈ। ਸਿਖਾਂ ਦੀਆਂ ਫੌਜਾਂ ਵਿਚ ਅਫੀਮ ਨਾਲ ਰਖੀ ਜਾਂਦੀ ਹੈ। ਸ਼ਰਾਬ ਤਾਂ ਏਦੂੰ ਭੀ ਵਧਕੇ ਪੀਤੀ ਜਾਂਦੀ ਹੈ ਏਹ ਤਾਂ ਰਹਿਆ ਰਵਾਜ, ਪਰ 'ਸ੍ਰੀ ਆਦਿ ਗ੍ਰੰਥ ਸਾਹਿਬ ਜੀ, ਵਿਚ ਏਹਦਾ ਖੰਡਨ ਭੀ ਮਿਲਦਾ ਹੈ **"ਜਿਤ ਪੀਤੈ ਮਤਿ ਦੂਰਿ ਹੋਇ ਬਰਲ ਪਵੈ ਵਿਚਿ .....ਝੂਠਾ ਮਦੁ ਮੂਲਿ ਨ ਪੀਚਈ ਆਇ। ਐਸਾ ਮਦ ਮੂਲ ਨ ਪੀਚਈ ਜੇਕਾ ਪਾਰ ਵਸਾਇ"। ਕੁਦਮ ਕਰੇ ਪਸੁ ਪੰਖੀਆਂ ਦਿਸੈ ਨਾਹੀ ਕਾਲੁ।" ਅਠ ਸਠਿ ਤੀਰਥ ਸਗਲ ਪੁੰਨ ਜੀਅ ਦਇਆ ਪ੍ਰਵਾਨੁ।"**

ਜੀਹਦਾ ਮਤਲਬ ਸਾਫ ਹੈ ਪਹਿਲਾ ਪਾਠ ਨਸ਼ਿਆਂ ਦਾ ਨਖੇਧਕ ਹੈ ਤੇ ਦੂਜੇ ਦੋਨੋਂ ਹਿੰਸਾ (ਪਸੂ ਮਾਰਨਾ) ਦਾ ਨਿਖੇਧ ਕਰਦੇ ਹਨ ਜਿਸਤੋਂ ਦੂਹਾਂ ਦਾ ਹੀ ਖੰਡਨ ਹੁੰਦਾ ਹੈ।

ਸ਼ਰਾਬ ਕਿਸੇ ਗੁਰੂ ਨੇ ਪੀਤੀ ਹੋਵੇ ਏਹ ਕਿਤੇ ਨਹੀਂ ਮਿਲਦਾ ਹੈ ਪਰ ਸਿਖਾਂ ਵਿਚ ਓਹਦਾ ਭੀ ਰਵਾਜ ਹੈ। ਸਿਖਾਂ ਵਿਚ ਏਹ ਸਭ ਕੁਝ ਹੁੰਦਿਆਂ ਹੋਇਆਂ ਨਾਮਧਾਰੀਆਂ ਵਿਚ ਏਨ੍ਹਾਂ ਚੀਜਾਂ ਦਾ ਉਕਾ ਹੀ ਰਵਾਜ ਨਹੀ ਹੈ ਭੋਜਨ ਵਲੋਂ ਦੇਖਿਆ ਜਾਵੇ ਤਾਂ ਲਿਖਣਾ ਪਊਗਾ ਨਾਮਧਾਰੀ ਕਟਰ ਵੈਸ਼ਨਵ ਹਨ। ਓਹ ਨਾ ਨਸ਼ੀਲੀ ਚੀਜਾਂ ਵਰਤਦੇ ਹਨ ਤੇ ਨਾ ਹੀ ਮਾਸ ਨੂੰ ਛੂੰਹਦੇ ਹਨ। ਇਹ ਦੇਖਕੇ ਏਹ ਆਖਣਾ ਪੈਂਦਾ ਹੈ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਤਾਪ ਹੈ ਜਿਨਾਂ ਨੇ ਓਸ ਪੰਥ ਵਿਚ ਜੀਹਦੇ ਵਿਚ ਏਹ ਚੀਜਾਂ ਆਮ ਹਨ ਤੇ ਵਰਤਣ ਵਾਲੇ ਦੀ ਕੋਈ ਨਿੰਦਾ ਨਹੀ ਕੀਤੀ ਜਾਂਦੀ ਤੇ ਨਾਂ ਹੀ ਬੁਰਾ ਮੰਨਿਆ ਜਾਂਦਾ ਹੈ ਏਹੋ ਨਹੀਂ ਤਾਰੀਖ ਵਾਲਿਆਂ ਨੇ ਗੁਰੂਆਂ ਨੂੰ ਭੀ ਨਾਲ ਰਲਾਇਆ ਹੈ ਓਸ ਪੰਥ ਵਿਚ ਨਾਮਧਾਰੀ ਭੋਜਨ ਵਲੋਂ ਸਾਤ੍ਵਕ ਭੋਜੀ ਬਣਾ ਦਿਤੇ ਹਨ। ਏਹ ਸਤਿਗੁਰੂ ਦਾ ਹੀ ਪ੍ਰਤਾਪ ਹੈ ਜਿਨਾਂ ਨੇ ਪਸੂਆਂ ਤੇ ਪੰਖੀਆਂ ਉਤੇ ਕ੍ਰਿਪਾ ਕਰਕੇ ਉਨ੍ਹਾਂ ਦੀ ਜਾਨ ਬਚਾਈ ਤੇ ਮਨੁਖਾਂ ਨੂੰ ਰਾਖਸ਼ਸ ਤੋਂ ਦੇਵਤੇ ਬਣਾ ਦਿੱਤਾ। ਗੁਰੂ ਮਹਿਮਾਂ ਵਿਚ ਪਾਠ ਹੈ। **"ਜਿਨ ਮਾਣਸ ਤੇ ਦੇਵਤੇ ਕੀਏ"**

ਪਰ ਏਸ ਮਹਾਂ ਪੁਰਸ਼ ਨੂੰ ਦੇਖਕੇ ਆਖਣਾ ਪੈਂਦਾ ਹੈ "ਜਿਨ ਰਾਖਸ਼ਸ ਤੇ ਦੇਵਤੇ ਕੀਏ"

ਪ੍ਰਤੀਤ ਹੁੰਦਾ ਹੈ ਏਸੇ ਕਰਕੇ ਨਾਮਧਾਰੀ ਓਨਾਂ ਦੇ ਨਾਉਂ ਅਗੇ ਗੁਰੂ ਸਬਦ ਨ ਲਗਾ ਕੇ "ਸਤਿਗੁਰੂ" ਲਗੌਂਦੇ ਹਨ। ਏਸ ਹਾਲ ਵਿਚ ਸਤਿਗੁਰੂ ਰਾਮ ਸਿੰਘ ਜੀ ਅਤੇ ਸ੍ਵਾਮੀ ਦਯਾ ਨੰਦ ਜੀ ਇਕੋ ਵਿਚਾਰ ਦੇ ਹਨ। ਸਤਯਾਰਥ ਪ੍ਰਕਾਸ਼ ਵਿਚ ਸ੍ਵਾਮੀ ਜੀ ਨੇ ਲਿਖਿਆ ਹੈ ਮਦਜ ਮਾਂਸਾਦਿ ਕੇ ਸੇਵਕ ਸੇ ਅਲਗ ਰਹੇਂ। ਪੰਨਾ ੩੧। ਮਦਜ ਮਾਂਸਾਦਿ ਵਰਜਤ ਹੋ ਕਰ ਆਤਮਾ ਹੀ ਕੇ ਸਹਾਇ ਸੇ..... ਉਪਦੇਸ ਕੇ ਲੀਏ ਸਦਾ ਬਿਚਰਤਾ ਰਹੇ ਪੰਨਾ ੧੩੪। ਜੋ ਲੋਗ ਮਾਂਸ ਭਛਣ ਔਰ ਮਦਜ ਪਾਨ ਕਰਤੇ ਹੈਂ ਉਨਕੇ ਸਰੀਰ ਔਰ ਵੀਰਯਾਦਿ ਧਾਤੂ ਭੀ ਦੁਰਗੰਧਾਦਿ ਸੇ ਦੂਸ਼ਤ ਹੋਤੇ ਹੈਂ ਮਦਜ ਮਾਂਸ ਕਾ ਗ੍ਰਹਣ ਕਦਾਪਿ ਭੂਲ ਕਰ ਭੀ ਨ ਕਰੇਂ ਪੰਨਾ ੧੭੨। ਏਸੇ ਤਰਾਂ ਅਨੇਕ ਜਗਹ ਤੇ ਲਿਖਿਆ ਹੈ ਜਿਸਤੋਂ ਪਤਾ ਲਗਦਾ ਹੈ ਏਸ ਖਾਣ ਪੀਣ ਦੀਆਂ ਚੀਜਾਂ ਦੇ ਮਾਮਲੇ ਵਿਚ ਇਹ ਦੋਨੋਂ ਮਹਾਂਪੁਰਖ ਇਕੋ ਵਿਚਾਰ ਦੇ ਸਨ ਤੇ ਸਤਿਗੁਰੂ ਰਾਮ ਸਿੰਘ ਜੀ ਨੇ ਓਸ ਵੇਲੇ ਉਪਦੇਸ ਕਰਕੇ ਸਿਖਾਂ ਨੂੰ ਸਾਤ੍ਵਕ ਭੋਜੀ ਬਣੌਣ ਦਾ ਯਤਨ ਕੀਤਾ ਸੀ ਏਸੇ ਕਰਕੇ ਨਾਮਧਾਰੀ ਬੜੇ ਕਟਰ ਸਾਤ੍ਵਕ ਭੋਜੀ ਹਨ।

ਏਸੇ ਮਾਮਲੇ ਵਿਚ ਜੇ ਨਾਮਧਾਰੀ ਤੇ ਆਰਯਾ-ਸਮਾਜੀ ਇਕਠੇ ਹੋਕੇ ਕੰਮ ਕਰਨ ਤਾਂ ਇਹ ਕੰਮ ਛੇਤੀ ਹੋ ਸਕਦਾ ਹੈ ਜੋ ਲੋਗ ਸਾਤ੍ਵਕ ਭੋਜੀ ਹੋ ਜਾਣ। ☀

ਮਾਘ ੧੯੮੭ ਬਿ. - ਜਨਵਰੀ ੧੯੩੧ ਈ.

# ਬਾਬਾ ਰਾਮ ਸਿੰਘ, ਕਿ ਗੁਰੂ ਰਾਮ ਸਿੰਘ ? ਕਿ ਸਤਿਗੁਰੂ ਰਾਮ ਸਿੰਘ

ਸ੍ਰੀ ਮਾਨ ਵੈਦਜ ਨੌਰਗ ਸਿੰਘ ਜੀ "ਤਾਂਘੀ" ਜਰਨਲਿਸਟ ਅੰਮ੍ਰਿਤਸਰ

ਜੇ ਬਸੰਤ ਪੰਚਮੀ ਵਾਲੇ ਬਸੰਤ ਦਿਹਾੜੇ "ਉਦੇ" ਹੋਣ ਵਾਲੇ ਮਹਾਂ ਪੁਰਸ਼ ਨੂੰ ਬਾਬਾ ਰਾਮ ਸਿੰਘ ਕਹਾਂ ਤਾਂ ਕਲਮ ਉਸਦੇ ਉਚੇ ਤੇ ਸੁਚੇ ਜੀਵਨੀ ਕਾਰਨਾਮਿਆਂ ਦੇ ਬਾਬਾ ਲਿਖਣੋਂ ਆਸਮਰਥ ਹੈ! ਜੇ ਬਸੰਤ ਪੰਚਮੀ ਵਾਲੇ ਮਹਾਂ ਅਨੰਦੀ ਦਿਵਸ ਪੁਰ ਮਾਤਲੋਕ ਦੇ ਉਧਾਰ ਲਈ, ਨਾਮ ਦੇ ਪ੍ਰਚਾਰ ਲਈ, ਜ਼ੁਲਮ ਦੇ ਪ੍ਰਹਾਰ ਲਈ ਸੰਸਾਰ ਉੱਤੇ ਔਣ ਵਾਲੇ ਸਾਂਈ ਨੂੰ ਸਾਂਈ ਲੋਕ ਗੁਰੂ ਰਾਮ ਸਿੰਘ ਕਹਾਂ ਤਾ ਇਹ ਤਾਂ ਉਨ੍ਹਾਂ ਦੀ ਹੱਤਕ ਹੈ ਕਿਉਂਕਿ ਬਾਬਾ ਰਾਮ ਸਿੰਘ, ਹਿੰਦੁਸਤਾਨ ਦੇ ਹਜਾਰਾਂ ਨਹੀ,ਲੱਖਾਂ ਨਹੀਂ, ਕ੍ਰੋੜਾਂ ਗੁਰੂਆਂ ਦਾ ਗੁਰੂ ਹੈ।

ਜੇ ਬਸੰਤ ਪੰਚਮੀ ਵਾਲੇ ਪੰਚੈਤੀ ਦਿਹਾੜੇ ਦ੍ਰਸ਼ਨ ਦੇ ਕੇ ਪੰਚੈਤੀ ਅਸੂਲਾਂ ਦੇ ਪ੍ਰਚਾਰਕ 'ਲੋਕ-ਭਲਾਈ' ਦੇ ਪ੍ਰੇਮੀ ਬਾਬਾ ਰਾਮ ਸਿੰਘ ਨੂੰ ਸਤਿਗੁਰੂ ਰਾਮ ਸਿੰਘ ਕਹਾਂ ਤਾ ਓਹ ਕ੍ਰੋੜਾਂ ਬੰਦੇ (ਇਸਤ੍ਰੀ-ਪੁਰਸ਼) ਦਿਲ ਵਿਚ ਕੁੜ੍ਹਨਗੇ ਜੋ " ਸਤਿ" ਤੇ "ਗੁਰੂ" ਪਦ ਦੇ ਅਸਲ ਅਸੂਲ ਤੋ ਨਾਵਾਕਫ ਹਨ।

ਫਿਰ ਕੀ ਬਾਬਾ ਕਹਾਂ ? ਗੁਰੂ ਕਹਾਂ? ਸਾਂਈ ਲੋਕ ਆਖਾਂ ? ਗੁਣੀ ਕਹਾਂ? ਮੁਨੀ ਕਹਾਂ? ਯੋਗੀ ਕਹਾਂ? ਗਜਾਨੀ ਕਹਾਂ? ਬ੍ਰਹਮ ਗਜਾਨੀ ਕਹਾਂ? ਧਿਆਨੀ ਕਹਾਂ? ਲੀਡਰ ਕਹਾਂ? ਰਹਿਬਰ ਕਹਾਂ? ਵਲੀ ਕਹਾਂ? ਹਾਦੀ ਕਹਾਂ? ਪੀਰ ਕਹਾਂ? ਫਕੀਰ ਕਹਾਂ? ਸੱਚਾ ਸਿਖ ਕਹਾਂ? ਜੱਥੇਦਾਰ ਕਹਾਂ? ਏਕਤਾ ਦਾ ਮਾਲਕ ਕਹਾਂ? ਲੋਕਰਾਜ ਦਾ ਪ੍ਰਚਾਰਕ ਕਹਾਂ? ਆਜ਼ਾਦੀ ਦਾ ਆਸ਼ਕ ਕਹਾਂ? ਗ੍ਰੀਬਾਂ ਦਾ ਸਹਾਇਕ ਕਹਾਂ? ਅਨਾਥਾਂ ਦਾ ਅਨਾਥ ਕਹਾਂ? ਸਾਦਗੀ ਦਾ ਪੁਤਲਾ ਕਹਾਂ? ਦ੍ਰਿੜਤਾ ਦਾ ਹਮਾਲਜ ਕਹਾਂ? ਰਾਜਨੀਤੀ ਦਾ ਮਾਹਰ ਕਹਾਂ? ਦੁਖੀਆਂ ਦੀ ਠਾਹਰ ਕਹਾਂ? ਇਲਾਹੀ ਸਰੂਰ ਦਾ ਸੋਮਾ ਕਹਾਂ? ਨਾਮ ਦਾ ਸਾਗਰ ਕਹਾਂ? ਪਵਿਤ੍ਰਤਾ ਦਾ ਦੇਵਤਾ ਕਹਾਂ? ਓਇ ਦੁਨੀਆਂ ਦੇ ਲੋਕੋ ! ਓਇ ਇਤਿਹਾਸ ਦੇ ਜਾਣੂਓ ! ਓਏ ਉਚ ਉਡਾਰੀਆਂ ਲਾਣ ਵਾਲੇ ਕਵੀਓ ? ਭਾਈ ਤੁਸੀ ਚਾ ਦਸੋ ਮੈਂ ਕਹਾਂ, ਤੇ ਕੀ ਕਹਾਂ, ਭਾਈ ਜਰਾ ਇਤਿਹਾਸ ਦੇ ਪਤ੍ਰੇ ਪਰਤ ਲਓ! ਸੀਨੇ ਬਾ-ਸੀਨੇ ਸੁਣੀਆਂ ਸਾਖੀਆਂ ਦੀ ਸਾਖ ( ਉਗਾਹੀ) ਦਿਓ ! ਨਹੀ! ਨਹੀ!! ਬਈ ਮਨ ਤੋਂ ਪੁਛੋ। ਡਾਂਟ ਕੇ ਪੁਛੋ!' ਪ੍ਰੇਮ ਨਾਲ ਦਸੋ ਕਿ ਉਸ ਨਾਮ ਦੇ ਸੋਮੇ, ਏਕਤਾ ਦੇ ਸਾਂਈ ਲੋਕ ਭਲਾਈ ਆਸ਼ਕ, ਨਾਮ ਦੇ ਰਸੀਏ, ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਮਹਾਰਾਜ ਜੀ ਦੇ ਪੂਰਨਿਆਂ ਪੁਰ ਚਲਣ ਵਾਲੇ ਬੇਨਜ਼ੀਰ ਬੇ ਮਿਸਾਲ, ਲਾਸਾਨੀ ਬਾਬਾ ਰਾਮ ਸਿੰਘ ਜੀ ਨੂੰ ਕੀ ਕਹਾਂ ? ਲਓ ਬਈ ਨਾਂ ਦਸੋ ਕੋਈ ਵਾਹ ਏ, ਗੁਸੇ ਹੋਣ ਵਾਲਿਓ, ਗੁਸੇ ਨਾ ਹੋਣਾਂ, ਸਮਝਣਾਂ, ਸੋਚਣਾਂ, ਬੁਝਨਾਂ, ਵਿਚਾਰਨਾਂ ਨਿਤਾਰਨਾਂ, " ਸਤਿਗੁਰੂ" ਆਖਦੇ ਜੇ ਉਸ ਨੂੰ ਜੋ ਸੰਸਾਰ ਉਤੇ "ਸਤਿ" ਰਹੇ ਸੋ ਜਦੋਂ ਤਕ ਦੁਨੀਆਂ ਦੇ ਤਖਤੇ ਉਤੇ ਜੀਵਾਂ ਦੀ ਹਸਤੀ ਕਾਇਮ ਹੈ ਤੇ ਇਨ੍ਹਾਂ ਵਿਚੋਂ ਪੈਦਾ ਹੋਣ ਵਾਲੇ ਮਹਾਂ-ਪੁਰਸ਼ਾਂ ਦੀ ਹਸਤੀ ਤੇ ਧਰਤੀ ਉਤੇ ਚੰਦ ਸੂਰਜ ਦੀ ਮਜੂਦਗੀ ਏ ਉਦੋਂ ਤਕ ਬਾਬਾ ਰਾਮ ਸਿੰਘ ਜੀ ਦਾ ਨਾਮ "ਸਤਿ" ਹੈ ਉਹਨਾਂ ਦੀ ਕਰਨੀ ਸਤ ਹੈ। ਇਸ ਲਈ ਦਸੋ ਓਨਾਂ ਨੂੰ "ਸਤਿਗੁਰੂ" ਰਾਮ ਸਿੰਘ ਆਖਣ ਵਿਚ ਸ਼ਕ ਹੀ ਕੀ ਏ? ਫਿਰ ਦਸੋ? ਕਿਉਂ ਨਾਂ ਕਹਾਂ ਤੇ ਇਸ ਵਿਚ ਹਰਜ਼ ਵੀ ਕੀ ਏ? ਕਿ ਜੇ ਬਾਬਾ ਰਾਮ ਸਿੰਘ ਜੀ ਨੂੰ ਸਾਹਿਬ ਕਹਾਂ! ਹੇ ਬਸੰਤ ਪੰਚਮੀ ਵਾਲੇ ਦਿਨ ਉਦੇ ਹੋਣ ਵਾਲੇ ਬਾਬਾ !

"ਤੂੰ" ਧੰਨ ਹੈ! ਧੰਨ ਹੈ!! ਧੰਨ ਹੈ!!! ਧੰਨ ਹੈ !!! ਧੰਨ ਹੈ!!!! ❊

ਮਾਘ ੧੯੮੭ ਬਿ. - ਜਨਵਰੀ ੧੯੩੧ ਈ.

# ਸ੍ਰੀ ਬਾਬਾ ਰਾਮ ਸਿੰਘ ਜੀ ਦੀ ਯਾਦਗਾਰ ਸਾਰਾ ਪੰਥ ਮਨਾਏ

ਪੰਥ ਰਤਨ ਗਯਾਨੀ ਹੀਰਾ ਸਿੰਘ ਜੀ "ਦਰਦ" ਐਡੀਟਰ "ਫੁਲਵਾੜੀ" ਲਾਹੌਰ

ਮੇਰੇ ਹਿਰਦੇ ਵਿਚ ਦਿਨੋ ਦਿਨ ਸ੍ਰੀ ਬਾਬਾ ਰਾਮ ਸਿੰਘ ਜੀ ਲਈ ਪਿਆਰ ਤੇ ਸ਼ਰਧਾ ਵਧ ਰਹੀ ਹੈ। ਮੈਂ ਇਉ ਮਹਿਸੂਸ ਕਰ ਰਿਹਾ ਹਾਂ ਕਿ ਬਾਬਾ ਜੀ ਨਾਲ ਪੰਥ ਨੇ ਇਨਸਾਫ ਨਹੀ ਕੀਤਾ ਅਤੇ ਉਨ੍ਹਾਂ ਨੇ ਪੰਥ ਵਿਚ ਜਾਗਰਤੀ ਲਿਆਉਣ ਲਈ, ਨਵੇਂ ਸਿਰੇ ਜਥੇਬੰਦੀ ਕਰਨ ਲਈ ਅਤੇ ਪੰਥ ਦੀ ਗਿਰੀ ਹੋਈ ਅਵਸਥਾ ਨੂੰ ਉਚਾ ਕਰਨ ਲਈ ਜੋ ਭਾਰੀ ਕੁਰਬਾਨੀ ਕੀਤੀ ਹੈ, ਉਸ ਦੀ ਯੋਗ ਕਦਰ ਨਹੀਂ ਹੋਈ।

ਮੇਰੀ ਨਜ਼ਰ ਵਿੱਚ ਉਹ ਮਹਾਂਪੁਰਸ਼ ਸਨ। ਸਚਾਈ ਤੇ ਧਰਮ ਦੀ ਰੂਹ ਸਨ। ਉਨ੍ਹਾਂ ਦੇ ਲੂੰ ਲੂੰ ਵਿਚ ਪੰਥ ਦਾ ਪਿਆਰ ਰਚਿਆ ਹੋਇਆ ਸੀ। ਜਦ ਉਹ ਦਸਮੇਸ਼ ਪਿਤਾ ਜੀ ਦੇ ਸ਼ੇਰ ਖਾਲਸੇ ਨੂੰ ਗੁਲਾਮੀ ਦੇ ਸੰਗਲਾਂ ਵਿੱਚ ਬਧਾ ਵੇਖਦੇ ਸਨ ਤਾਂ ਉਨ੍ਹਾਂ ਦਾ ਖ਼ੂਨ ਉਬਲ ਉਠਦਾ ਸੀ। ਉਹ ਇਹ ਬਰਦਾਸ਼ਤ ਨਹੀਂ ਸਨ ਕਰ ਸਕਦੇ ਕਿ ਗੁਰੂ ਕਲਗ਼ੀਧਰ ਜੀ ਦਾ ਸਦਾਣ ਵਾਲਾ ਕੋਈ ਸਿੱਖ ੧੨,੧੫ ਰੁਪਏ ਮਹੀਨੇ ਤੋਂ ਆਪਣਾ ਸਿਰ ਵੇਚ ਦੇਵੇ ਅਤੇ ਸ਼ਰਾਬ ਨਾਲ ਆਪਣੀ ਅਕਲ ਨੂੰ ਜੰਦਰੇ ਲਾਕੇ ਵਹਿਸ਼ੀਪੁਣੇ ਦੇ ਕੰਮ ਪਿਆ ਕਰੇ ਅਰਥਾਤ ਆਂਢੀ ਗੁਆਂਢੀ ਭਰਾਵਾਂ ਨੂੰ ਕਤਲ ਕਰੇ ਤੇ ਉਨ੍ਹਾਂ ਦੇ ਬਾਲ ਬੱਚਿਆਂ ਨੂੰ ਕਿਸੇ ਹੋਰ ਦਾ ਗੁਲਾਮ ਬਣਾਵੇ।

ਸ੍ਰੀ ਬਾਬਾ ਰਾਮ ਸਿੰਘ ਜੀ ਦਾ ਪਵਿਤ੍ਰ ਜਨਮ ਬਸੰਤ ਪੰਚਮੀ ਵਾਲੇ ਦਿਨ ੧੮੭੨ ਬਿ: ਨੂੰ ਭੈਣੀ ਸਾਹਿਬ ਜਿਲੇ ਲੁਧਿਆਣਾ ਵਿਚ ਹੋਇਆ ਸੀ ਪਰ ਵੱਡੇ ਹੋ ਕੇ ਓਨ੍ਹਾਂ ਵੇਖਿਆ ਕਿ ਖਾਲਸਾ ਪੰਥ ਉਤੇ ਤਾਂ ਪਤਿਝੜ ਆਈ ਹੋਈ ਹੈ। ਉਹ ਖਾਲਸਾ ਪੰਥ ਰੂਪੀ ਬਾਗ਼ ਉਤੇ ਬਸੰਤ ਲਿਆਵਣਾ ਚਾਹੁੰਦੇ ਸਨ ਏਹ ਉਨ੍ਹਾਂ ਦਾ ਉਦੇਸ਼ ਸੀ ਤੇ ਏਹੋ ਹੀ ਉਨ੍ਹਾਂ ਨੂੰ ਲਗਨ ਸੀ। ਇਸੇ ਗੁਨਾਹ ਬਦਲੇ ਉਹ ਸਦਾ ਲਈ ਜਲਾਵਤਨ ਕੀਤੇ ਗਏ। ਬਾਬਾ ਜੀ ਦਾ ਜੀਵਨ ਪੜ੍ਹਨ ਅਤੇ ਸੁਣਨ ਤੋਂ ਪੂਰੀ ਤਰਾਂ ਨਿਸਚਾ ਹੋ ਜਾਂਦਾ ਹੈ ਕਿ ਓਹ ਨਾਮ ਦੇ ਰਸੀਏ, ਧਰਮ ਦੀ ਮੂਰਤ, ਸਚਾਈ ਦੇ ਪੁਤਲੇ, ਕੋਮਲ ਹਿਰਦੇ ਵਾਲੇ ਪੂਰਨ ਗੁਰਸਿਖ ਸਨ ਅਤੇ ਝੂਠ, ਫਰੇਬ ਜ਼ੁਲਮ, ਚੋਰੀ, ਵਿਭਚਾਰੀ, ਸ਼ਰਾਬ ਆਦਿਕ ਬੁਰਾਈਆਂ ਤੋਂ ਉਨ੍ਹਾਂ ਨੂੰ ਸਖ਼ਤ ਨਫ਼ਰਤ ਸੀ। ਉਹ ਸਿੱਖ-ਰਾਜ ਦੇ ਸਮੇਂ ਤੋਂ ਪੰਥ ਵਿੱਚ ਆਈਆਂ ਬੁਰਾਈਆਂ ਨੂੰ ਦੂਰ ਕਰਕੇ ਪੰਥ ਨੂੰ ਪਹਿਲੇ ਵਰਗਾ ਪਵਿਤਰ ਤੇ ਸੱਚਾ ਬੀਰ ਬਨਾਣਾਂ ਚਾਹੁੰਦੇ ਸਨ ਅਤੇ ਅੰਗ੍ਰੇਜ਼ੀ ਰਾਜ ਦੀ ਨਵੀਂ ਹਾਨੀਕਾਰਕ ਤਹਿਜੀਬ ਤੋਂ ਵੀ ਪੰਥ ਨੂੰ ਖਾਲਸ ਰਖਣਾ ਚਾਹੁੰਦੇ ਸਨ। ਉਨ੍ਹਾਂ ਦੇ ਪਵਿਤ੍ਰ ਜੀਵਨ ਨੇ ਕਈਆਂ ਦੀਆਂ ਜ਼ਿੰਦਗੀਆਂ ਪਲਟਾਈਆਂ। ਇਹ ਉਨ੍ਹਾਂ ਦੇ ਉਪਦੇਸ਼ਾਂ ਤੇ ਪਵਿਤਰ ਜੀਵਨ ਦਾ ਹੀ ਅਸਰ ਸੀ ਕਿ ਕਾਤਲ ਸਿਖ ਆਪਣੇ ਆਪ ਅਦਾਲਤਾਂ ਵਿਚ ਜਾ ਹਾਜ਼ਰ ਹੋਂਦੇ ਸਨ ਤੇ ਕਹਿੰਦੇ ਸਨ ਕਿ ਫਲਾਣੇ ਆਦਮੀ ਨੂੰ ਅਸਾਂ ਕਤਲ ਕੀਤਾ ਹੈ, ਬੇਗੁਨਾਹਾਂ ਨੂੰ ਛਡ ਦਿਓ। ੧੮੭੧ ਈ: ਵਿਚ ਕੁਝ ਨਾਮਧਾਰੀ ਅੰਮ੍ਰਿਤਸਰ ਦੇ ਲਹੌਰੀ ਦਰਵਾਜਿਓਂ ਲੰਘੇ। ਉਥੇ ਇਕ ਬੁਚੜਖਾਨਾ ਖੁਲਿਆ ਹੋਇਆ ਸੀ। ਅੰਮ੍ਰਿਤਸਰ ਵਿਚ ਮੁਢ ਤੋਂ ਗਊ ਹਤਿਆ ਬੰਦ ਸੀ। ਜਦ ਅੰਗ੍ਰੇਜ਼ੀ ਰਾਜ ਆਇਆ ਤਾਂ ਵੀ ਬੰਦ ਰਹੀ। ਸਰ ਜੌਹਨ ਲਾਰੰਸ ਨੇ ੧੮੪੭ ਈ: ਵਿਚ ਇਕ ਲਿਖਤੀ ਹੁਕਮ ਦਰਬਾਰ ਸਾਹਿਬ ਦੇ ਬਾਹਰ ਲਟਕਾ ਰਖਿਆ ਸੀ ਕਿ ਅੰਮ੍ਰਿਤਸਰ ਵਿਚ ਗਊ ਹਤਿਆ ਨਾ ਕੀਤੀ ਜਾਵੇ। ਇਨ੍ਹਾਂ ਨਾਮਧਾਰੀ ਸਿਖਾਂ ਨੇ ਜਦ ਵੇਖਿਆ ਕਿ ਪਿਛਲੇ ਰਿਵਾਜ ਅਤੇ ਹੁਕਮਾਂ ਦੇ ਵਿਰੁਧ ਇਥੇ ਗਊ-ਹਤਿਆ ਹੋ ਰਹੀ ਹੈ ਤਾਂ ਉਨ੍ਹਾਂ ਨੂੰ ਸਖਤ ਜੋਸ਼ ਆ ਗਿਆ।

ਸ਼ਹਿਰ ਵਿੱਚ ਏਹ ਅਫਵਾਹ ਸੀ ਕਿ ਇਥੇ ਹੋਰ ਵੀ ਗਊ-ਮਾਸ ਵੇਚਣ ਦੀਆਂ ਦੁਕਾਨਾਂ ਖੁਲ੍ਹਣੀਆਂ ਹਨ। ਜੋਸ਼ ਵਿੱਚ ਆਕੇ ਉਨਾਂ ਨੇ ਕੁਝ ਕਸਾਈਆਂ ਨੂੰ ਕਤਲ ਕਰ ਦਿੱਤਾ। ਕੁਝ ਨਿਹੰਗ ਸਿੰਘ ਫੜੇ ਗਏ ਤੇ ਉਨ੍ਹਾਂ ਉਤੇ ਮੁਕਦਮਾ ਚਲਾਇਆ ਗਿਆ। ਜਦ ਉਹ ਸਿੱਖ ਗੁਰੂ ਰਾਮ ਸਿੰਘ ਜੀ ਪਾਸ ਗਏ ਤਾਂ ਉਨ੍ਹਾਂ ਨੇ ਅਗੋਂ ਤਾੜਕੇ ਆਖਿਆ:-

"ਤੁਸੀ ਕਤਲ ਕਰਕੇ ਨਠੇ ਫਿਰਦੇ ਹੋ ਅਤੇ ਤੁਹਾਡੀ ਥਾਂ ਬੇਗੁਨਾਹ ਨਿਹੰਗ ਸਿੰਘ ਫੜੇ ਗਏ ਹਨ, ਕੀ ਏਹ ਸਿੰਘਾਂ ਦਾ ਕੰਮ ਹੈ ਕਿ ਅਪਣੀ ਜਾਨ ਬਚਾਕੇ ਦੂਜਿਆਂ ਨੂੰ ਫਸਾ ਦੇਣਾ? ਜਾਓ ਅਤੇ ਅਦਾਲਤ ਵਿਚ ਜਾਕੇ ਆਪਣੇ ਕਸੂਰ ਨੂੰ ਮੰਨੋ ਤੇ ਉਨ੍ਹਾਂ ਬੇਗੁਨਾਹਾਂ ਨੂੰ ਛਡਾਓ"

ਇਹ ਸੁਣਦੇ ਸਾਰ ਉਹ ਸਿੰਘ ਅੰਮ੍ਰਿਤਸਰ ਆ ਗਏ। ਹਾਕਮਾਂ ਦੇ ਪੇਸ਼ ਹੋ ਕੇ ਸਭ ਕੁਝ ਸਚੋ ਸਚ ਦਸ ਦਿਤਾ। ਹਸਦਿਆਂ ੨ ਆਪਣੇ ਕੀਤੇ ਦੀ ਸਜ਼ਾ ਪਾਈ ਤੇ ਬੇਗੁਨਾਹਾਂ ਨੂੰ ਬਚਾ ਲਿਆ। ਇਹ ਹੈ ਸਿੱਖੀ ਸ਼ਾਨ। ਬਾਬਾ ਜੀ ਸਿੱਖਾਂ ਨੂੰ ਇਸ ਤਰ੍ਹਾਂ ਸਚਾਈ ਤੇ ਚਲਣ ਵਾਲੇ ਤੇ ਹਸ ਹਸ ਕੇ ਮਰਨ ਵਾਲੇ ਬਨਾਣਾ ਚਾਹੁੰਦੇ ਸਨ।

ਇਸ ਸਮੇਂ ਦੇ ਨਾਮਧਾਰੀ ਵੀਰਾਂ ਦੀ ਰਹਿਣੀ ਬਹਿਣੀ ਜਾਂ ਧਾਰਮਕ ਖਿਆਲਾਂ ਨਾਲ ਭਾਵੇਂ ਸਾਡਾ ਕਿਤਨਾ ਹੀ ਵਿਰੋਧ ਹੋਵੇ, ਪਰ ਸਾਨੂੰ ਸ੍ਰੀ ਬਾਬਾ ਰਾਮ ਸਿੰਘ ਜੀ ਦੀ ਜਰੂਰ ਯੋਗ ਇਜ਼ਤ ਕਰਨੀ ਚਾਹੀਦੀ ਹੈ ਅਤੇ ਉਨ੍ਹਾਂ ਦੀ ਯਾਦਗਾਰ ਹਰ ਇਕ ਸਿੱਖ ਨੂੰ ਉਸੇ ਤਰ੍ਹਾਂ ਮਨਾਣੀ ਚਾਹੀਦੀ ਹੈ ਜਿਸ ਤਰ੍ਹਾਂ ਹੋਰ ਸ਼ਹੀਦ ਸਿੰਘਾਂ ਦੀ ਮਨਾਈ ਜਾਂਦੀ ਹੈ।

ਜੇ ਨਾਮਧਾਰੀ ਵੀਰ ਉਹਨਾਂ ਨੂੰ ਗੁਰੂ ਮੰਨਦੇ ਹਨ ਤਾਂ ਅਸੀ ਕਿਉਂ ਨਾਰਾਜ ਹੋਈਏ? ਜਦ ਇਹ ਸਚਾਈ ਹੈ ਕਿ ਬਾਬਾ ਜੀ ਪੂਰਨ ਗੁਰਸਿਖ ਤੇ ਮਹਾਂਪੁਰਸ਼ ਹੋਏ ਹਨ। ਉਨ੍ਹਾਂ ਨੇ ਨਵੇਂ ਸਿਰੇ ਪੰਥ ਦੀ ਜਥੇਬੰਦੀ ਕਾਇਮ ਕੀਤੀ ਅਤੇ ਪੰਥ ਦੀ ਖਾਤਰ ਹੀ ਉਨ੍ਹਾਂ ਨੇ ਸਭ ਕੁਝ ਕੁਰਬਾਨ ਕੀਤਾ ਤਾਂ ਅਸੀਂ ਕਿਉਂ ਨਾਂ ਸਚੇ ਸ਼ਹੀਦਾਂ ਵਾਂਙੂ ਉਨਾਂ ਦੀ ਯਾਦਗਾਰ ਮਨਾਈਏ ? ਮੇਰੀ ਰਾਇ ਹੈ ਕਿ ਬਸੰਤ ਪੰਚਮੀ ਵਾਲੇ ਦਿਨ ਹਰ ਇਕ ਗੁਰਦਵਾਰੇ ਵਿਚ ਉਹਨਾਂ ਦੇ ਜੀਵਨ ਉਤੇ ਲੈਕਚਰ ਹੋਣੇ ਚਾਹੀਦੇ ਹਨ ਅਤੇ ਉਨ੍ਹਾਂ ਦੀ ਯਾਦਗਾਰ ਮਨਾਈ ਜਾਣੀ ਚਾਹੀਦੀ ਹੈ।

ਇਸ ਵੇਲੇ ਖਾਲਸਾ ਪੰਥ ਦੀ ਜਥੇਬੰਦੀ ਪਹਿਲੇ ਵਰਗੀ ਨਹੀਂ। ਗਰਜ਼ਮੰਦ ਲੋਕਾਂ ਨੇ ਫਿਰਕਿਆਂ ਵਿਚ ਅਜਿਹੀ ਦੁਫੇੜ ਪਾਈ ਹੈ ਕਿ ਇਹ ਦਿਨੋ ਦਿਨ ਵਧਦੀ ਹੀ ਜਾਂਦੀ ਹੈ। ਨਾਮਧਾਰੀ ਵੀਰਾਂ ਨਾਲ ਵੀ ਪੰਥ ਦਾ ਅਜਿਹਾ ਪਿਆਰ ਨਹੀ ਜਿਹਾ ਕਿ ਹੋਣਾ ਚਾਹੀਦਾ ਹੈ। ਇਸ ਦਾ ਕਾਰਨ ਕੀ ਹੈ? ਕਈ ਕਹਿਣਗੇ ਕਿ ਉਨ੍ਹਾਂ ਦੇ ਧਾਰਮਕ ਖਿਆਲ ਸਾਡੇ ਨਾਲ ਨਹੀ ਮਿਲਦੇ ਪਰ ਅਸਲ ਗਲ ਇਹ ਨਹੀ ਹੈ। ਧਾਰਮਿਕ ਖਿਆਲਾਂ ਦਾ ਆਪੋ ਵਿਚ ਵਿਰੋਧ ਅਕਾਲੀਆਂ ਦਾ ਭੀ ਹੈ। ਇਸ ਦੁਫੇੜ ਦੀ ਨੀਂਹ ਵਿਚ ਪੰਥ ਦੇ ਦੁਸ਼ਮਨਾਂ ਦੀ ਬੜੀ ਡੂੰਘੀ ਚਾਲ ਹੈ। ਜਿਸਨੂੰ ਸਮਝਣਾ ਸੌਖਾ ਕੰਮ ਨਹੀਂ।

ਸਮਾ ਬੜਾ ਭਿਆਨਕ ਆ ਰਿਹਾ ਹੈ। ਦੁਸ਼ਮਣ ਦਾ ਫਾਇਦਾ ਇਸੇ ਵਿਚ ਹੈ ਕਿ ਖਾਲਸਾ ਖੇਰੂੰ ਖੇਰੂੰ ਰਹੇ ਤੇ ਆਪੋ ਵਿਚ ਖਹਿ ਖਹਿ ਹੁੰਦੀ ਰਹੇ। ਸਾਨੂੰ ਸੁਚੇਤ ਹੋਣਾ ਚਾਹੀਦਾ ਹੈ ਤੇ ਵੈਰੀਆਂ ਦੀ ਚਾਲ ਨੂੰ ਸਮਝਣਾ ਚਾਹੀਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਾਂ ਗੁਰੂਆਂ ਨੂੰ ਮੰਨਣ ਵਾਲੇ ਸਾਰੇ ਭਰਾ ਹਨ ਉਨ੍ਹਾਂ ਨੂੰ ਆਪੋ ਵਿਚ ਭਰਾਵਾਂ ਵਰਗੇ ਪਿਆਰ ਨਾਲ ਰਹਿਣਾ ਤੇ ਵਰਤਨਾ ਚਾਹੀਦਾ ਹੈ। ਧਾਰਮਕ ਖਿਆਲਾਂ ਵਿਚ ਜਾਂ ਰਹਿਣੀ ਬਹਿਣੀ ਵਿਚ ਰਾਇ ਦਾ ਵਿਰੋਧ ਹੋਣਾ ਕੋਈ ਵਡੀ ਗਲ ਨਹੀਂ। ਸਾਨੂੰ ਖੁਲ੍ਹੇ ਦਿਲ ਨਾਲ ਆਪਣੇ ਵਿਰੁਧ ਰਾਇ ਨੂੰ ਸੁਣਨਾ ਤੇ ਸਹਾਰਨਾ ਚਾਹੀਦਾ ਹੈ, ਅਤੇ ਪੂਰਨ ਪਿਆਰ ਦੀ ਵਰਤੋਂ ਕਰਨੀ ਚਾਹੀਦੀ ਹੈ। ਪੰਥ ਉਤੇ ਜੇ ਕੋਈ ਸਾਂਝੀ ਮੁਸੀਬਤ ਆਵੇ ਤਾਂ ਉਸਦਾ ਰਲਕੇ ਮੁਕਾਬਲਾ ਕਰਨਾ ਚਾਹੀਦਾ ਹੈ।

ਬਾਬਾ ਰਾਮ ਸਿੰਘ ਜੀ ਦੀ ਯਾਦਗਾਰ ਮਨਾਣੀ ਸਾਡਾ ਫਰਜ਼ ਹੈ। ਲੋਕੀ ਦੂਜੇ ਮਜ਼ਹਬਾਂ ਦੇ ਬਜ਼ੁਰਗਾਂ ਤੇ ਸ਼ਹੀਦਾਂ ਨੂੰ ਆਪਣਾ ਬਣਾ ਰਹੇ ਹਨ ਪਰ ਅਸੀਂ ਆਪਣੇ ਮਹਾਂਪੁਰਸ਼ਾਂ ਤੇ ਸੂਰਬੀਰਾਂ ਨੂੰ ਤਿਆਗ ਰਹੇ ਹਾਂ। ਜੇ ਅਸੀਂ ਉਨਾਂ ਦੀ ਯਾਦਗਾਰ ਮਨਾਈਏ ਤਾਂ ਇਕ ਤਾਂ ਅਸੀਂ ਆਪਣੇ ਸ਼ੁਕਰਗੁਜ਼ਾਰੀ ਦੇ ਫਰਜ਼ ਨੂੰ ਪੂਰਾ ਕਰਾਂਗੇ, ਦੂਜੇ ਨਾਮਧਾਰੀ ਵੀਰਾਂ ਨਾਲ ਪਿਆਰ ਦਾ ਸਬੰਧ ਵਧੇਰੇ ਮਜਬੂਤ ਕਰਾਂਗੇ ਤੇ ਇਸਤਰ੍ਹਾਂ ਕਾਰਨ ਨਾਲ ਅਸੀਂ ਪੰਥਕ ਜਥੇਬੰਦੀ ਨੂੰ ਪਕਿਆਂ ਕਰਨ ਵਿੱਚ ਮਦਦਗਾਰ ਸਾਬਤ ਹੋਵਾਂਗੇ। ❊

ਮਾਘ ੧੯੮੯ ਬਿ. - ਫਰਵਰੀ ੧੯੩੩ ਈ.

# ਸ੍ਰੀ ਮਹਾਰਾਜ ਰਾਮ ਸਿੰਘ ਜੀ ਤੇ ਮਹਾਤਮਾਂ ਗਾਂਧੀ ਜੀ

ਸ. ਸ. ਸਰਦਾਰ ਚਰਨ ਸਿੰਘ ਜੀ ਚੀਫ ਐਡੀਟ੍ "ਮੌਜੀ"

ਰੱਬੀ ਰੂਹਾਂ ਅਰਥਾਤ ਰੱਬ ਵਲੋਂ ਜਗਤ ਦੇ ਸੁਧਾਰ ਤੇ ਉਪਕਾਰ ਲਈ ਆਈਆਂ ਹੋਈਆਂ ਖਾਸ ਰੂਹਾਂ, ਵਿੱਚ ਏਹ ਵਿਸ਼ੇਸ਼ਤਾ ਹੁੰਦੀ ਹੈ ਕਿ ਓਹਨਾਂ ਦੇ ਜੀਵਨ ਦੇ ਜਿਸ ਅੰਗ ਵਲ ਭੀ ਨਜ਼ਰ ਮਾਰੋ, ਓਹਨਾਂ ਦੀ ਮਹਾਨਤਾ ਹੀ ਨਜਰ ਔਂਦੀ ਹੈ। ਧਰਮ ਦੇ ਚਾਰੇ ਪੈਰ ਇਕੋ ਜਿਹੇ ਰਖਨ ਵਾਂਗ ਓਹ ਧਾਰਮਕ, ਸਰੀਰਕ, ਭਾਈਚਾਰਕ ਤੇ ਰਾਜਸੀ ਚੌਹੁੰਆਂ ਪਾਸਿਆਂ ਵਲ ਹੀ ਉਚੇ ਚਾਨਣ ਮੁਨਾਰਿਆਂ ਰੂਪੀ ਨਮੂਨੇ ਕਾਇਮ ਕਰਦੇ ਹਨ।

ਇਸ ਵੇਲੇ ਸਾਰੇ ਹਿੰਦੁਸਤਾਨ ਤੇ ਦੁਨੀਆਂ ਵਿਚ ਮਹਾਤਮਾਂ ਗਾਂਧੀ ਜੀ ਦਾ ਸਭ ਤੋਂ ਵਧੇਰੇ ਦਰਜਾ ਹੈ। ਤੇ ਓਹਨਾਂ ਦੀ ਹਸਤੀ ਵਾਕਈ ਸਤਕਾਰ ਯੋਗ ਹੈ, ਪਰ ਜਦ ਮੈਂ ਸ੍ਰੀ ੧੦੮ ਮਹਾਰਾਜ ਬਾਬਾ ਰਾਮ ਸਿੰਘ ਸਾਹਿਬ ਦੇ ਪਵਿਤ੍ਰ ਜੀਵਨ ਸਬੰਧੀ ਕੋਈ ਲੇਖ ਲਿਖਣ ਲਈ ਖਿਆਲ ਦੁੜਾਯਾ ਤਾਂ ਐਉਂ ਜਾਪਿਆ ਕਿ ਮਹਾਤਮਾਂ ਗਾਂਧੀ ਜੀ ਨੇ ਹਜ਼ੂਰ ਦੇ ਰਾਜਸੀ ਅਸੂਲਾਂ ਨੂੰ ਆਪਣਾਇਆ ਜੇ ਏਹ ਕਿਹਾ ਜਾਵੇ ਕਿ ਮਹਾਤਮਾਂ ਗਾਂਧੀ ਰਾਜਸੀ ਅਸੂਲਾਂ ਵਲੋਂ ਇਕ ਨਾਮਧਾਰੀ ਸਿੱਖ ਹਨ ਤਾਂ ਕੋਈ ਮੁਗਾਲੱਤੇ ਦੀ ਗਲ ਨਹੀਂ। ਨਮੂਨੇ ਲਈ ਪੰਜ ਚਾਰ ਗਲਾਂ ਕਾਫ਼ੀ ਹਨ।

(੧) ਸ੍ਰੀ ਬਾਬਾ ਜੀ ਨੇ ਖਦਰ ਪਹਿਨਣਾ ਤੇ ਸਾਦਾ ਰਹਿਣਾ ਸਿਖਾਯਾ, ਗਾਂਧੀ ਜੀ ਭੀ ਉਸੇ ਗੱਲ ਉਤੇ ਜ਼ੋਰ ਦੇਂਦੇ ਹਨ।

(੨) ਸ੍ਰੀ ਮਹਾਰਾਜ ਜੀ ਨੇ ਸ਼ਰਾਬ ਦਾ ਸਖ਼ਤ ਬਾਈਕਾਟ ਕੀਤਾ ਗਾਂਧੀ ਜੀ ਭੀ ਕਹਿੰਦੇ ਹਨ ਕਿ ਜੇ ਸੂਰਾਜ ਮਿਲ ਜਾਏ ਤਾਂ ਮੈਂ ਸਭ ਤੋਂ ਪਹਿਲਾਂ ਸ਼ਰਾਬ ਦੀ ਬੰਦਸ਼ ਕਰਾਂਗਾ।

(੩) ਸ੍ਰੀ ਮਹਾਰਾਜ ਜੀ ਨੇ ਆਪਣੇ ਸਿੱਖਾਂ ਨੂੰ ਆਪਣੇ ਝਗੜੇ ਮੁਕਦਮੇ ਘਰ ਵਿਚ ਹੀ ਨਬੇੜਨ ਦਾ ਹੁਕਮ ਦਿੱਤਾ ਤੇ ਅਦਾਲਤਾਂ ਵਿਚ ਜਾਕੇ ਉਜੜਨੋਂ ਵਰਜਿਆ। ਗਾਂਧੀ ਜੀ ਭੀ ਅਦਾਲਤਾਂ ਤੇ ਵਕੀਲਾਂ ਦੇ ਬਾਈਕਾਟ ਦੇ ਭਾਰੇ ਪ੍ਰਚਾਰਕ ਹਨ।

(੪) ਸ੍ਰੀ ਮਹਾਰਾਜ ਜੀ ਨੇ ਆਪਣੇ ਸਿੱਖਾਂ ਨੂੰ ਧੱਕੇ ਬਾਜਾਂ ਨਾਲ 'ਨਾਂ ਮਿਲਵਰਤਨ' ਕਰਕੇ ਅਟੰਕ ਰਹਿਣ ਦੀ ਜਾਚ ਸਿਖਾਈ। ਮਹਾਤਮਾ ਜੀ ਭੀ 'ਨਾ ਮਿਲਵਰਤਨ' ਦੇ ਜ਼ਬਰਦਤ ਸ਼ਸਤ੍ਰਧਾਰੀ ਹਨ।

(੫) ਸ੍ਰੀ ਮਹਾਰਾਜ ਜੀ ਨੇ ਆਪਣੇ ਨਾਮਧਾਰੀਆਂ ਨੂੰ ਅਜੇਹੇ ਸ਼ਾਂਤ-ਮਈ ਸਤਜਗ੍ਰਹੀ ਬਣਾਯਾ ਕਿ ਓਹਨਾਂ ਸੂਤਰੀ ਮਾਲਾ ਵਾਲਿਆਂ ਨੇ ਬੜੀਆਂ ਬੜੀਆਂ ਖ਼ੌਫਨਾਕ ਤੋਪਾਂ ਅੱਗੇ ਛਾਤੀਆਂ ਡਾਹ ਕੇ ਭੀ ਮੱਥੇ ਵੱਟ ਨਾ ਪਾਯਾ। ਮਹਾਤਮਾ ਗਾਂਧੀ ਜੀ ਭੀ ਵੈਸੇ ਹੀ ਉੱਚ 'ਸ਼ਾਂਤਮਈ ਸਤਜਗ੍ਰਹ, ਦੇ ਆਸ਼ਕ ਤੇ ਪ੍ਰਚਾਰਕ ਹਨ।

(੬) ਸ੍ਰੀ ਮਹਾਰਾਜ ਜੀ ਨੇ ਆਪਣੇ ਸੇਵਕਾਂ ਨੂੰ 'ਸੁਦੇਸ਼ੀ' ਦਾ ਹੁਕਮ ਦਿੱਤਾ, ਹਾਲਾਂ ਕਿ ਓਦੋਂ ਫਿਰ ਜਦ ਅਸੀਂ ਏਹ ਦੇਖੀਏ ਕਿ ਉਹਨਾਂ ਨੇ ਏਹੋ ਅਸੂਲ ਆਪਣੇ ਸਿੱਖਾਂ ਨੂੰ ਅਜ ਤੋਂ ੫੦-੬੦ ਸਾਲ ਪਹਿਲਾਂ ਸਿਖਾਏ ਜਦ ਕਿ ਮੁਲਕ ਵਿਚ ਕੋਈ ਰਾਜਸੀ ਲਹਿਰ ਨਹੀ ਸੀ ਕੋਈ ਕਾਂਗ੍ਰਸ ਨਹੀ ਸੀ ਤੇ ਨਾ ਹੀ ਆਮ ਸ਼ਾਂਤਮਈ ਸਤਜਗ੍ਰਹੀਆਂ ਯਾ 'ਨਾਮਿਲਵਰਤਨੀਆਂ ਦੀ ਹਉਮੇ ਹੱਲਾ-ਸ਼ੇਰੀਆਂ ਤੇ ਲੋਕ ਵਡਿਆਈਆਂ ਦੇ ਪੱਠੇ ਪੈਂਦੇ ਸਨ, ਸਗੋਂ ਆਂਢੀ ਗੁਆਂਢੀ ਆਪਣੇ ਬਗਾਨੇ ਸਭ ਜਾਨੀ ਦੁਸ਼ਮਨ ਬਣੇ ਹੋਏ ਸਨ। ਹਾਂ

ਮੰਨਣਾ ਪੈਂਦਾ ਹੈ ਕਿ ਉਸ ਰੱਬੀ ਰੂਹ ਦੇ ਏਹ ਸਭ ਪੂਰਨੇ ਸੁਭਾਵਕ ਸਨ। ਕਿਤੇ ਨਕਲ ਕੀਤੇ ਹੋਏ ਯਾ ਜ਼ੋਰ ਲਾ ਕੇ ਸੱਚੇ ਹੋਏ ਨਹੀਂ ਸਨ। ਗਾਂਧੀ ਜੀ ਤਾਂ ਖੁਦ ਲਿਖਦੇ ਹਨ ਕਿ ਓਹਨਾਂ ਦੀ ਸਾਲ ਹਾ ਸਾਲ ਦੀ ਰਾਜਸੀ ਜ਼ਿੰਦਗੀ ਤੇ ਬੇਸ਼ੁਮਾਰ ਕਿਤਾਬਾਂ ਦੇ ਮੁਤਾਲਿਆ ਨੇ ਓਹਨਾਂ ਨੂੰ ਏਹ ਗਲਾਂ ਸਿਖਾਈਆਂ। ਪਰ ਉਹਨਾਂ ਦਾ ਭੈਣੀ ਸਾਹਿਬ ਦਾ ਇਕ ਲਾਂਗਰੀ ਤੇ ਸੇਧੀ ਭੀ ਸਧਾਰਨ ਤੌਰ ਤੇ ਏਹ ਸਭ ਗੱਲਾਂ ਤਦ ਤੋਂ ਜਾਣਦਾ ਸੀ ਜਦੋਂ ਅਜੇ ਗਾਂਧੀ ਜੀ ਰਾਜਸੀ ਮੈਦਾਨ ਵਿਚ ਆਏ ਭੀ ਨਹੀਂ ਸਨ।

ਸ੍ਰੀ ਗੁਰੂ ਰਾਮ ਸਿੰਘ ਜੀ ਅੰਗ੍ਰੇਜ਼ੀਆਂ ਫਾਰਸੀਆਂ ਪੜ੍ਹੇ ਨਹੀਂ ਸਨ ਤੇ ਨਾਂ ਹੀ ਗੈਰ ਮੁਲਕੀ ਰਾਜਸੀ ਲੀਡਰਾਂ ਨਾਲ ਮਿਲੇ ਜੁਲੇ ਸਨ। ਇਸ ਲਈ ਓਹਨਾਂ ਦੇ ਜੋ ਭੀ ਹੁਕਮ ਸਨ ਓਹ ਓਹਨਾਂ ਦੇ ਆਪਣੇ ਤੇ ਸਿੱਧੇ ਰੱਬ ਵਲੋਂ ਆਏ ਹੋਏ ਸਨ। ਸੋ ਏਹਨਾਂ ਗੱਲਾਂ ਤੋਂ ਇਤਿਹਾਸਕਾਰ ਏਹੋ ਨਤੀਜਾ ਕਢ ਸਕਦਾ ਹੈ ਕਿ ਗਾਂਧੀ ਜੀ ਦੇ ਦਿਲ ਉਤੇ ਕਿਸੇ ਨ ਕਿਸੇ ਤਰਾਂ ਨਾਮਧਾਰੀ ਅਸੂਲਾਂ ਤੇ ਹਜ਼ੂਰ ਬਾਬਾ ਦੇ ਹੁਕਮਾਂ ਦਾ ਅਸਰ ਜ਼ਰੂਰ ਪਿਆ ਹੈ। ਯੁਰੋਸ਼ਲਮ ਨਾਲੋਂ ਭੈਣੀ ਸਾਹਿਬ ਜ਼ਰੂਰ ਹੀ ਮਹਾਤਮਾ ਗਾਂਧੀ ਜੀ ਦੇ ਨੇੜੇ ਤੇ ਆਪਣੇ ਦੇਸ਼ ਵਿਚ ਹੈ। ਇਸ ਲਈ ਹਜ਼ਰਤ ਈਸਾ ਨਾਲੋਂ ਬਾਬਾ ਜੀ ਦੀ ਤਾਲੀਮ ਦਾ ਅਸਰ ਗਾਂਧੀ ਜੀ ਉਤੇ ਵਧੇਰੇ ਹੋ ਸਕਦਾ ਸੀ ਤੇ ਹੋਯਾ ਹੈ।

ਏਹ ਤਾਂ ਹੋਯਾ ਉਸ ਰੱਬੀ ਰੂਹ ਦੇ ਰਾਜਸੀ ਅਸੂਲਾਂ ਦਾ ਨਮੂਨਾ। ਬਾਕੀ ਸਰੀਰਕ ਤੇ ਭਾਈਚਾਰਕ ਤੇ ਧਾਰਮਕ ਅਸੂਲਾਂ ਸਬੰਧੀ ਲਿਖਣ ਲਈ ਬੜੇ ਵਿਸਥਾਰ ਦੀ ਲੋੜ ਹੈ। ਸਰੀਰਕ ਸਾਦਗੀ ਤੇ ਸੁੱਛਤਾ, ਹਾਰਦਿਕ ਪ੍ਰੇਮ ਤੇ ਨਿਮ੍ਰਤਾ, ਆਤਮਕ ਪਵਿਤ੍ਰਤਾ ਤੇ ਨਾਮ ਦੀ ਰੰਗਣ ਵਿਚ ਨਾਮਧਾਰੀ ਵੀਰਾਂ ਤੋਂ ਵਧਕੇ ਕੋਈ ਪੁਰਸ਼ ਲੱਭਣਾ ਨਾਮੁਮਕਿਨ ਹੈ। ਸ੍ਰੀ ਬਾਬਾ ਜੀ ਦੇ ਜ਼ਮਾਨੇ ਵਿਚ ਸਿੱਖ ਸਤਿਗੁਰ ਦੀ ਬਖਸ਼ਸ਼ ਨਾਮ ਤੇ ਕੀਰਤਨ ਅਲੋਪ ਹੁੰਦਾ ਜਾ ਰਿਹਾ ਸੀ। ਹਜ਼ੂਰ ਨੇ ਗੁਰ ਨਾਨਕ ਗੁਰੂ ਗੋਬਿੰਦ ਸਿੰਘ ਜੀ ਦੇ ਇਲਾਹੀ ਨਾਮ ਤੇ ਕੀਰਤਨ ਦੀ ਅਜੇਹੀ ਲਹਿਰ ਚਲਾਈ ਜਿਸ ਦੇ ਅਸਰ ਨੂੰ ਓਹ ਲੋਕ ਜਾਣਦੇ ਹਨ ਜਿਨ੍ਹਾਂ ਨੇ ਕਦੀ ਹਜ਼ੂਰ ਦੇ ਵਰਤਮਾਨ ਗਦੀ ਨਸ਼ੀਨ ਸ੍ਰੀ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਹਜ਼ੂਰੀ ਦੀਵਾਨ ਵਿਚ ਓਹਨਾਂ ਦੇ ਹਜ਼ੂਰੀ ਰਾਗੀਆਂ ਦਾ ਕੀਰਤਨ ਸੁਣਿਆ ਹੈ। ਕੀਰਤਨ ਕੀ ਹੁੰਦਾ ਹੈ, ਇਕ ਸ਼ਕਤੀ ਹੁੰਦੀ ਹੈ ਜੋ ਆਤਮਾਂ ਨੂੰ ਧੂਹ ਕੇ ਕਿਸੇ ਉੱਚ ਦੇਸ਼ ਵਲ ਬਦੋ ਬਦੀ ਲਈ ਜਾਂਦੀ ਹੈ।

ਜੇ ਉਸ ਵੇਲੇ ਬਾਬਾ ਰਾਮ ਸਿੰਘ ਜੀ ਨਾਮ ਤੇ ਕੀਰਤਨ ਦੀ ਲਹਿਰ ਨ ਚਲਾਉਂਦੇ ਤਾਂ ਪਤਾ ਨਹੀਂ ਅਸੀਂ ਸਿੰਘ ਸਭਾ ਲਹਿਰ ਤੇ ਅਕਾਲੀ ਲਹਿਰ ਅਰ ਬਾਣੀ ਤੇ ਸਿੱਖੀ ਪ੍ਰਚਾਰ ਨੂੰ ਮੌਜੂਦਾ ਸ਼ਕਲ ਵਿਚ ਦੇਖ ਸਕਦੇ ਯਾ ਨਾ ? ਏਸੇ ਤਰਾਂ ਉਸ ਵੇਲੇ ਪਛਮੀ ਫੈਸ਼ਨ ਦੀ ਹਨੇਰੀ ਅਜੇ ਸ਼ੁਰੂ ਈ ਹੋਈ ਸੀ, ਉਹਨਾਂ ਨੇ ਉਸਨੂੰ ਇਕ ਦਮ ਰੋਕਣ ਲਈ ਸਾਦਗੀ ਲਹਿਰ ਚਲਾਈ, ਅੱਜ ਤੁਸੀ ਹੋਰ ਤਾਂ ਤਮਾਮ ਸਿਖ ਫਿਰਕਿਆਂ ਤੇ ਸ਼ਰੇਣੀਆਂ ਵਿਚ ਫੈਸ਼ਨ ਦੇ ਅਨੇਕਾਂ ਰੰਗ ਦੇਖ ਸਕਦੇ ਹੋ, ਪਰ ਨਾਮਧਾਰੀ ਮਰਦ ਯਾ ਤੀਵੀਆਂ ਮਹਾਰਾਜ ਦੇ ਹੁਕਮ ਬੱਧੇ ਸਾਦਾ ਰਹਿੰਦੇ ਹਨ। ਤੇ ਫੈਸ਼ਨ ਦੇ ਬੇਸ਼ੁਮਾਰ ਪਾਪਾਂ ਤੋਂ ਬਚਦੇ ਹਨ। ਬਾਕੀ ਰਹੇ ਭਾਈਚਾਰਕ ਸੁਧਾਰ ਸੋ ਏਸ ਗੁਣ ਵਿਚ ਭੀ ਨਾਮਧਾਰੀ ਫਿਰਕਾ ਸ਼ਾਇਦ ਹੋਰ ਤਮਾਮ ਫਿਰਕਿਆਂ ਨਾਲੋਂ ਅੱਗੇ ਹੈ। ਭਰੇ ਦੀਵਾਨਾਂ ਵਿੱਚ ਵਿਆਹ ਸ਼ਾਦੀਆਂ ਮਿੰਟਾਂ ਵਿੱਚ ਹੋ ਜਾਂਦੀਆਂ ਹਨ। ਨਾ ਦਾਜ, ਨਾ ਵਰੀ, ਨਾ ਆਤਸ਼ਬਾਜੀ ਨਾ ਵਾਜਾ, ਨਾ ਗਹਿਣੇ ਨਾ ਤਿਓਰ, ਨਾ ਫਜ਼ੂਲ ਰਸਮਾਂ ਨਾ ਭੈੜੇ ਰਵਾਜ। ਨਾ ਸ਼ਰਾਬ। ਨਾ ਜੂਆ। ਦੁੱਧ ਘਿਓ ਛਕਣਾ ਤੇ ਸਤ ਨਾਮ ਜਪਣਾ। ਜੇ ਸਾਦਗੀ ਤੇ ਸੁੱਛਤਾ ਸੁਰਗੀ ਨਿਸ਼ਾਨੀਆਂ ਹਨ ਤਾਂ ਨਾਮਧਾਰੀ ਵੀਰ ਸੱਚ ਮੁੱਚ ਸੁਰਗ ਭੋਗਦੇ ਹਨ। ਧੰਨ ਹੈ ਓਹ ਰੱਬੀ ਆਤਮਾ ਜਿਸ ਨੇ ਏਹਨਾਂ ਨੂੰ ਏਸੇ ਧਰਤੀ, ਤੇ ਸੁਰਗ ਭੋਗਣ ਦੀ ਜਾਚ ਸਿਖਾਈ ਜਿਸ ਰਬੀ ਰੂਹ ਦੇ ਰਾਜਸੀ ਅਸੂਲਾਂ ਉਤੇ ਪੂਰੀ ਤਰਾਂ ਅਮਲ ਕਰਕੇ ਮਹਾਤਮਾਂ ਗਾਂਧੀ ਏਹ ਕੁਝ ਬਣ ਗਏ ਹਨ। ਓਸ ਦੇ ਬਾਕੀ ਧਾਰਮਕ ਭਾਈਚਾਰਕ ਤੇ ਸਰੀਰਕ ਅਸੂਲਾਂ ਉਤੇ ਪੂਰੀ ਤਰਾਂ ਅਮਲ ਕਰਨ ਵਾਲੇ ਕੀ ਕੁਝ ਨਹੀਂ ਬਣ ਸਕਦੇ ? ਸ਼ੋਕ ਤਾਂ ਏਹ ਹੈ ਕਿ ਨਾਮਧਾਰੀਆਂ ਨੂੰ ਪ੍ਰਾਪੇਗੰਡਾ ਕਰਨਾ ਆਉਂਦਾ ਨਹੀਂ, ਯਾ ਓਹ ਜਾਣ ਬੁਝਕੇ ਨਹੀਂ ਕਰਦੇ, ਤੇ ਅੱਜ ਕਲ ਦੁਨੀਆਂ ਪ੍ਰਾਪੇਗੰਡੇ ਦਾ ਹੀ ਅਸਰ ਮੰਨਦੀ ਹੈ। ਜੇ ਨਾਮਧਾਰੀ ਵੀਰ ਆਪਣਾ ਪ੍ਰਾਪੇਗੰਡਾ ਪੂਰੀ ਤਰਾਂ ਕਰਨ ਤਾਂ ਕਮਾਲ ਹੋ ਜਾਵੇ। ❋

ਮਾਘ ੧੯੯੨ ਬਿ. - ਜਨਵਰੀ ੧੯੩੫ ਈ.

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਿਧਾਂਤ

## ਸ੍ਰੀ ਰਾਸ਼ਟਰਪਤੀ ਬਾਬੂ ਰਾਜੇਂਦ੍ਰ ਪ੍ਰਸ਼ਾਦਿ ਜੀ

ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ੧੮੧੬ ਈਸਵੀ ਮੇਂ ਹੁਆ ਥਾ। ਸ਼ੁਰੂ ਮੇਂ ਆਪ ਫੌਜ ਮੇਂ ਕਾਮ ਕਰਤੇ ਥੇ, ਪਰ ਆਪ ਕਾ ਮਨ ਤੋ ਭਗਵਦ ਭਗਤੀ ਮੇ ਥਾ ਔਰ ਜਬ ਗੁਰੂ ਬਾਲਕ ਸਿੰਘ ਜੀ ਸੇ ਸੰਜੋਗ ਵਸ਼ ਦ੍ਰਸ਼ਨ ਹੋ ਗਿਆ, ਆਪ ਨੇ ਦੀਖਸ਼ਾ ਲੇ ਲੀ ਔਰ ਭਜਨ ਮੇਂ ਔਰ ਭੀ ਮਸਤ ਹੋ ਗਏ। ਕੁਛ ਦਿਨੋਂ ਬਾਦ ਨੌਕਰੀ ਛੋੜ, ਅਪਨੇ ਧਨ ਕੋ ਸਾਧੂ ਸੰਤੋਂ ਕੀ ਸੇਵਾ ਮੇਂ ਲਗਾ ਕਰ, ਆਪਨੇ ਈਸ਼ਵਰ ਭਗਤੀ ਔਰ ਨਾਮ ਕਾ ਹੀ ਪ੍ਰਚਾਰ ਕਰਨਾ ਸ਼ੁਰੂ ਕੀਆ। ਆਪ ਨਾਮਧਾਰੀ ਪ੍ਰਚਾਰ ਕਰਤੇ ਥੇ, ਇਸ ਲੀਏ ਆਪਕੇ ਅਨੁਯਾਈ ਨਾਮਧਾਰੀ ਪ੍ਰਸਿਧ ਹੂਏ। ਆਵੇਸ਼ (ਸੁਤ੍ਰ) ਮੇਂ ਆਕਰ ਨਾਮ ਬਹੁਤ ਜੋਰੋਂ ਸੇ ਲੀਆ ਕਰਤੇ ਥੇ। ਇਸ ਲੀਏ ਜਨਤਾ ਮੇਂ ਉਨ ਕੋ ਕੂਕਾ ਕੇ ਨਾਮ ਸੇ ਭੀ ਲੋਗ ਕਹਿਨੇ ਲਗੇ। ਗੁਰੂ ਕੇ ਪ੍ਰਚਾਰ ਸੇ ਲਾਖੋਂ ਸਿਖ ਨਾਮਧਾਰੀ ਹੋ ਗਏ। ਗੁਰੂ ਰਾਮ ਸਿੰਘ ਸੁਤੰਤ੍ਰਤਾ ਕੋ ਭੀ ਧਰਮ ਕਾ ਅਵੱਸ਼ਕ ਅੰਗ ਸਮਝਤੇ ਥੇ ਔਰ ਨਾਮਧਾਰੀਓਂ ਕਾ ਸੰਗਠਨ ਬਹੁਤ ਜ਼ੋਰਦਾਰ ਹੋ ਗਿਆ ਥਾ।

ਹਮਾਰੇ ਦੇਸ਼ ਮੇਂ ਮਹਾਤਮਾ ਗਾਂਧੀ ਨੇ ਜੋ ਅਸਹਿਯੋਗ ਇਤਨੇ ਜ਼ੋਰ ਸੇਂ ਚਲਾਯਾ, ਉਸ ਕਾ ਗੁਰੂ ਰਾਮ ਸਿੰਘ ਨੇ ਉਨਸੇ ਪ੍ਰਾਯ ਪਚਾਸ ਵਰਸ਼ ਪੂਰਵ ਹੀ ਨਾਮਧਾਰੀਓਂ ਮੇਂ ਪ੍ਰਚਾਰ ਕੀਆ ਥਾ। ਉਨਕੇ ਸਿਧਾਤੋਂ ਮੇਂ ਪਾਂਚ ਚੀਜ਼ੇਂ ਹੈ। (੧) ਸਰਕਾਰੀ ਨੌਕਰੀ ਕਾ ਵਹਿਸ਼ਕਾਰ। (੨) ਸਰਕਾਰੀ ਸਕੂਲੋਂ ਕਾ ਵਹਿਸ਼ਕਾਰ। (੩)ਸਰਕਾਰੀ ਅਦਾਲਤੋਂ ਕਾ ਵਹਿਸ਼ਕਾਰ। (੪) ਵਦੇਸ਼ੀ ਵਸਤ੍ਰੋਂ ਕਾ ਵਹਿਸ਼ਕਾਰ (੫) ਐਸੇ ਕਾਨੂੰਨ ਮਾਨਨੇ ਸੇ ਇਨਕਾਰ ਜੋ ਆਪਨੀ ਆਤਮਾ ਕੇ ਵਿਰੁਧ ਹੋ। ਗੁਰੂ ਤੋਂ ਅਹਿੰਸਾ ਪਰ ਭੀ ਜੋਰ ਦੇਤੇ ਥੇ, ਪਰ ਉਨਕੇ ਅਨੁਯਾਈਓਂ ਨੇ ਇਸੇ ਪੂਰੀ ਤਰਾਂ ਨਹੀਂ ਸਮਝਾ ਔਰ ਏਕ ਵਾਰ ਗਊ ਕੀ ਰਖਸ਼ਾ ਕੇ ਲੀਏ ਕੁਛ ਨੇ ਕੁਛ ਬੂਚੜੋਂ ਕੇ ਕਤਲ ਕਰ ਡਾਲਾ। ਇਸ ਪਰ ਬਹੁਤ ਲੋਕ ਪਕੜੇ ਜਾਨੇ ਲਗੇ ਔਰ ਲੋਗੋਂ ਪਰ ਸਖਤੀ ਹੋਨੇ ਲਗੀ। ਤਬ ਗੁਰੂ ਨੇ, ਸਿਖੋਂ ਕੇ ਬੁਲਾ ਕਰ ਕਹਾ ਕਿ ਤੁਮ ਨੇ ਤੋ ਹੱਤਿਆ ਕੀ ਔਰ ਦੂਸਰੇ ਬੇ ਕਸੂਰ ਲੋਗੋਂ ਪਰ ਸਖਤੀ ਹੋ ਰਹੀ ਹੈ। ਤੁਮ ਕੋ ਅਪਨਾ ਕਸੂਰ ਕਬੂਲ ਕਰ ਲੇਨਾਂ ਚਾਹੀਏ। ਜਿਨ੍ਹੋ ਨੇ ਕਤਲ ਕੀਆ ਥਾ, ਅਦਾਲਤ ਮੇ ਜਾਕਰ ਕਸੂਰ ਕਬੂਲ ਕਰ ਲੀਆ ਔਰ ਉਨਕੋ ਫਾਸੀ ਹੋ ਗਈ ਜਿਸੇ ਉਨਹੋਂ ਨੇ ਹੰਸਤੇ ਹੰਸਤੇ ਸ੍ਵੀਕਾਰ ਕੀਆ। ਗੁਰੂ ਕਾ ਪ੍ਰਭਾਵ ਔਰ ਨਾਮਧਾਰੀਓਂ ਕਾ ਸੰਗਠਨ ਬੜ੍ਹਤਾ ਹੀ ਜਾਤਾ ਥਾ। ਮਾਲੇਰ ਕੋਟਲੇ ਮੇਂ ਏਕ ਨਾਮਧਾਰੀ ਸਿੱਖ ਕਾ ਵਹਾਂ ਕੇ ਪੋਲੀਸ ਸੇ ਬੈਲ ਕੇ ਭਾਰ ਕੇ ਲੀਏ ਝਗੜਾ ਹੋ ਗਿਆ। ਔਰ ਵੁਹ ਰੋਤਾ ਨਾਮਧਾਰੀਓਂ ਮੇਂ ਜਾਇ ਪਹੁੰਚਾ। ਗੁਰੂ ਕੇ ਹਜ਼ਾਰ ਰੋਕਨੇ ਪਰ ਭੀ ਨਾਮਧਾਰੀ ਸ਼ਾਂਤ ਨਹੀ ਹੁਏ। ਔਰ ਉਨਹੋਂ ਨੇ ਮਾਲੇਰ ਕੋਟਲਾ ਕੀ ਪੁਲਿਸ ਪਰ ਚੜ੍ਹਾਈ ਕਰ ਦੀ। ਸ੍ਰਕਾਰ ਕੀ ਓਰ ਸੇ ਇਸ ਬਲਵਾ ਕੋ ਸਖਤੀ ਸੇ ਦਬਾਇਆ ਗਿਆ। ਔਰ ਛਿਆਸਠ ਨਾਮਧਾਰੀ ਤੋਪੋਂ ਸੇ ਉੜਾ ਦੀਏ ਗਏ। ਗੁਰੂ ਭੀ ਅਪਨੇ ਸਭੀ ਸੂਬੋਂ ਕੇ ਸਾਥ ਦੇਸ ਨਿਰਵਾਸਤ ਕੀਏ ਔਰ ਨਾਮਧਾਰੀਓਂ ਪਰ ਬੜੀ ਕਰੜੀ ਨਿਗਾਹ ਰਖੀ ਗਈ। ਪ੍ਰਾਯ ਪਚਾਸ ਵਰਸ਼ੋਂ ਤਕ ਭੈਣੀ ਸਾਹਿਬ ਗਾਂਵ ਪਰ ਜੋ ਗੁਰੂ ਰਾਮ ਸਿੰਘ ਕਾ ਸਥਾਨ ਥਾ, ਪੁਲੀਸ ਕਾ ਸਖਤ ਪਹਿਰਾ ਰਹਾ। ਨਾਮਧਾਰੀ ਬਿਨਾਂ ਆਗਿਆ ਕੇ ਧਾਰਮਕ ਔਰ ਸਮਾਜਿਕ ਕਾਮ ਕੇ ਲੀਏ ਭੀ ਇਕਠੇ ਨਹੀਂ ਹੋ ਸਕਤੇ ਥੇ। ਯਦਿ ਹੋ ਜਾਏ ਤੋਂ ਉਨਕੋ ਸਖਤ ਸਜ਼ਾ ਦੀ ਜਾਤੀ। ਇਸ ਪ੍ਰਕਾਰ ਨਾਮਧਾਰੀਓਂ ਕਾ ਸੰਗਠਨ ਕਮਜੋਰ ਪੜ ਗਿਆ ਔਰ ਆਜ ਭੀ ਵੋਹ ਥੋੜੇਂ ਹੈਂ। ਗੁਰੂ ਰਾਮ ਸਿੰਘ ਕੀ ਸ਼ਿਖਸ਼ਾ ਪਰ ਹੀ ਚਲਤੇ ਹੈਂ। ਸ੍ਰਕਾਰੀ ਸਕੂਲੋਂ ਔਰ ਅਦਾਲਤੋਂ ਸੇ ਅਲਗ ਰਹਿਤੇ ਹੈਂ ਔਰ ਵਦੇਸ਼ੀ ਕਪੜੇ ਨਹੀਂ ਪਹਿਨਤੇ। ਸਭੀ ਉਨ ਕਾ ਸ਼ੁਭ ਕਾਮ ਪ੍ਰਾਯ ਗਾਵੋਂ ਮੇਂ ਹੀ ਹੋਤਾ ਹੈ ਔਰ ਖੇਤੀ ਤਥਾ ਦੂਸਰੇ ਗ੍ਰਾਮੀਣ ਕਾਮ ਸੇ ਅਪਨਾਂ ਗੁਜ਼ਰ ਕਰਤੇ ਹੈਂ। ਭਜਨ ਮੇ ਮਸਤ ਰਹਿਤੇ ਹੈਂ। ਨਾਮਧਾਰੀ ਆਪਨੇ ਕੋ ਹਿੰਦੂ ਹੀ ਮਾਨਤੇ ਹੈਂ ਔਰ ਅਕਾਲੀ ਸਿਖੋਂ ਜੈਸਾ ਅਲੱਗ ਸ਼ੁਮਾਰ ਹੋਨਾ ਨਹੀਂ ਚਾਹਤੇ। ਆਜ ਵੁਹ ਬਹੁਤ ਕਮਜ਼ੋਰ ਹੈਂ, ਪਰ ਅਪਨੇ ਸਿਧਾਤੋਂ ਸੇ ਹਟਤੇ ਨਹੀਂ। ਇਨ ਕਾ ਇਤਹਾਸ ਭੀ ਹਮਾਰੇ ਲੀਏ ਬਹੁਤ ਹੀ ਲਾਭਦਾਇਕ ਔਰ ਸ਼ਿਖਸ਼ਾ ਪ੍ਰਦ ਹੈ।*

ਮਾਘ ੧੯੯੨ ਬਿ. - ਜਨਵਰੀ ੧੯੩੬ ਈ.

# ਬਸੰਤ ਦੇ ਮਹਾਰਾਜ ਦੀ ਬਸੰਤੀ ਰੀਝ

ਪੰਜਾਬ ਦੇ ਮਹਾਂ ਰਸਕ ਅਤੇ ਮਾਨਵ ਧਰਮ ਦੇ ਪੁਜਾਰੀ ਸ੍ਰ: ਗੁਰਬਖਸ਼ ਸਿੰਘ ਜੀ
*ਐਡੀਟਰ ਪ੍ਰੀਤ ਲੜੀ ਦੀ ਲੇਖਣੀ ਤੋਂ*



ਆਮ ਦੁਨੀਆਂ ਸਮਝਦੀ ਹੈ ਕਿ ਮਹਾਂ ਪੁਰਖਾਂ ਦਾ ਬ੍ਰਿਹੋ ਹੀ ਸੁਨੇਹਾ ਭਜਨ ਬੰਦਗੀ, ਹੁੰਦਾ ਹੈ। ਪਰ ਭਜਨ ਬੰਦਗੀ ਇਕ ਅਵਸਥਾ ਹੈ ਜਿਦੀ ਉਪਮਾਂ ਕਿਸੇ ਆਸ਼ਿਕ ਦੀ ਓਸ ਮਾਨਸਕ ਅਵਸਥਾ ਨਾਲ ਦਿਤੀ ਜਾ ਸਕਦੀ ਹੈ, ਜਦੋਂ ਅਖ ਕਿਸੇ ਆਕਰਖਣ ਹੁਸਨ ਨਾਲ ਲੜ ਚੁਕੀ ਹੁੰਦੀ ਹੈ। ਆਮ ਦੁਨੀਆਂ ਦੀ ਅਖ ਫੁੱਲਾਂ ਦੀ ਥਾਂ ਫਲਾਂ ਉਤੇ ਹੀ ਟਿਕਦੀ ਹੈ। ਏਸ ਅਖ ਵਿਚ ਭਜਨ ਬੰਦਗੀ ਦੀ ਅਨੁਭਵਤਾ ਪੈਦਾ ਹੀ ਨਹੀਂ ਹੁੰਦੀ, ਪਰ ਤੇਰਾਂ ਤਿੰਨਾਂ ਵਿਚ ਗਿਣੇ ਜਾਣ ਲਈ ਦੁਨੀਆਂ ਇਕ ਰਸਕ ਹੋਣ ਦਾ ਦਾਹਵਾ ਜ਼ਰੂਰ ਕਰਦੀ ਹੈ ਤੇ ਭਜਨ ਬੰਦਗੀ ਦੀ ਪ੍ਰਸੰਸਾ ਵਿਚ ਕਈ ਕਿਤਾਬਾਂ ਰਚਦੀ ਤੇ ਮੰਦਰ ਉਸਾਰਦੀ ਹੈ। ਏਸ ਚਤ੍ਰਾਈ ਨਾਲ ਦੁਨੀਆਂ ਆਪਣੇ ਅੰਙ੍ਹਾ ਕਰਨ ਦੀ ਹੁਸਨ-ਮੰਗ ਜਿਸ ਨੂੰ ਧਰਮ-ਮੰਗ ਵੀ ਆਖਿਆ ਜਾਂਦਾ ਹੈ, ਚੁਪ ਕਰਾ ਕੇ ਮਾਇਕ ਸੁਆਦਾਂ ਵਿਚ ਲਗੀ ਰਹਿੰਦੀ ਹੈ। ਧਾਰਮਕ ਆਦਮੀ ਏਸੇ ਲਈ ਉਚ ਸਿੰਘਾਸਨਾਂ ਉਤੇ ਬੈਠੇ, ਵਿਹਲ ਤੇ ਬਹੁਲਤਾ ਵਿਚ ਖੁਸ਼ ਹੋ, ਲੋਕਾਂ ਦੀ ਮਾਣਤਾ ਨਾਲ ਬੜੇ ਪ੍ਰਸੰਨ ਵੇਖੇ ਜਾਂਦੇ ਹਨ।

ਪਰ ਬਸੰਤ ਰੁਤ ਦੇ ਰੌਸ਼ਨ-ਜ਼ਮੀਰ ਮਹਾਰਾਜ ਰਾਮ ਸਿੰਘ ਜੀ ਸਿਖ ਦੁਨੀਆਂ ਵਿਚ ਦਸਾਂ ਪਾਤਸ਼ਾਹੀਆਂ ਦੇ ਮਗਰੋਂ ਪਹਿਲੇ ਮਹਾਂਪੁਰਖ ਹੋਏ ਹਨ, ਜਿਨ੍ਹਾਂ ਨੇ ਬੜੇ ਜ਼ੋਰ ਤੇ ਅਸਰ ਨਾਲ ਇਹ ਸਮਝਾਣ ਦਾ ਸਫਲ ਜਤਨ ਕੀਤਾ ਹੈ, ਕਿ ਭਜਨ ਬੰਦਗੀ ਸਿਰਫ ਸੁਚਜੇ ਸਾਧਨ ਹਨ, ਆਪਣੀਆਂ ਰੁਚੀਆਂ ਨੂੰ ਚੰਗਿਆਂ ਰਖਣ ਲਈ, ਹਸਤੀ ਦੇ ਅਸਲੇ ਨਾਲ ਲਿਵ ਜੋੜ ਕੇ ਕਬਜੇ ਦੇ ਭੁਲੇਖੇ ਤਾਂ ਬਚਿਆਂ ਰਹਿਣ ਲਈ, ਜੀਵਨ ਯਾਤ੍ਰਾ ਲਈ, ਸਮਰੱਥਾ ਪ੍ਰਾਪਤ ਕਰਨ ਲਈ। ਪਰ ਮਨੋਰਥ ਜ਼ਿੰਦਗੀ ਦਾ ਕੰਮਾਂ ਵਿਚ ਪ੍ਰਗਟ ਹੁੰਦੀ ਨੇਕੀ ਹੈ। (Passive worship) ਨਾ ਕਿ ਕਿਸੇ ਭਾਤ ਦੀ ਅਡੋਲ ਸਮਾਧੀ। (Active goodness) ਨਿਜ ਮੁਕਤੀ ਦਾ ਆਦਰਸ਼ ਨਿਜ-ਲਾਭ ਜੇਡਾ ਹੀ ਖ਼ੁਦਗਰਜ਼ ਹੈ। ਇਹੀ ਕਾਰਨ ਹੈ ਕਿ ਨਿਰੋਲ ਆਪਣੀ ਮੁਕਤੀ ਲਈ ਰੁੱਝੇ ਹੋਏ ਆਦਮੀ ਬੜੇ ਕਠੋਰ ਚਿਤ ਵੇਖੇ ਜਾਂਦੇ ਹਨ। ਇਹ ਅਟਲ ਸਚਿਆਈ ਹੈ, ਕਿ ਜਿਹੜਾ ਕੋਈ ਸ੍ਰਬ-ਸਾਂਝ ਤੋਂ ਵਖਰਾ ਹੋਕੇ ਕੁਝ ਚਾਹੇਗਾ, ਓਸ ਵਿਚੋਂ ਚਲਦੇ ਪ੍ਰਵਾਹ ਵਾਲੀ ਲਚਕ ਤੇ ਨਿਰਮਾਣਤਾ ਜਾਂਦੇ ਰਹਿਣਗੇ।

ਮਹਾਰਾਜ ਰਾਮ ਸਿੰਘ ਜੀ ਦਾ ਪਤਲਾ ਸਰੀਰ, ਸੂਖਮ ਆਤਮਾ, ਭਰਾਤ੍ਰੀ ਪ੍ਰੇਮ ਦੀ ਚਾਹ, ਦੇਸ ਦਾ ਇਸ਼ਕ, ਚਲਦੇ ਪ੍ਰਵਾਹ ਦੀ ਲਚਕ ਤੇ ਨਿਰਮਲਤਾ ਦੇ ਸਾਖੀ ਹਨ। ਓਹਨਾ ਦਾ ਸਾਰਾ ਜੀਵਨ ਏਸ ਬਸੰਤੀ ਰੀਝ ਦਾ ਵਿਕਾਸ ਹੈ, ਕਿ ਆਪਣਾ ਜੀਵਨ ਪ੍ਰਵਾਹ ਦੇਸ ਦੇ ਬੂਟੇ ਬੂਟੇ ਵਿਚ ਲੰਘਾ ਦਿਤਾ ਜਾਏ ਤੇ ਦੇਸ ਬਾਗ ਦੀ ਖੜ-ਖੜ ਕਰਦੀ ਪਤ-ਝੜੀ ਨੂੰ ਖਿੜ-ਖਿੜ ਪੈਂਦੀ ਬਸੰਤ ਵਿਚ ਵਟਾ ਦਿਤਾ ਜਾਏ। ਗੁਰੂ ਗੋਬਿੰਦ ਸਿੰਘ ਸਾਹਬ ਦੇ ਪਿਛੋਂ ਇਹ ਰੀਝ ਮਜ਼ਬੀ ਉਤਸ਼ਾਹ ਦੀ ਮਸਤੀ ਵਿਚ ਮਹਾਰਾਜ ਰਾਮ ਸਿੰਘ ਜੀ ਦੇ ਬਸੰਤੀ ਹਿਰਦੇ ਵਿਚੋਂ ਹੀ ਨਿਕਲੀ ਹੈ। ਥੋੜ੍ਹੇ ਜਿਹੇ ਆਪਣੇ ਸਿਖਾਂ ਨੂੰ ਭਜਨ ਬੰਦਗੀ ਦੇ ਰਾਹ ਪਾ ਛਡਣਾ ਹੀ ਓਹਨਾਂ ਆਪਣਾ ਕਾਜ ਨਹੀਂ ਸਮਝਿਆ, ਸਗੋਂ ਓਹਨਾਂ ਦੀ ਦੂਰ ਦਰਸ਼ੀ ਅਖ ਨੇ ਵੇਖ ਲਿਆ ਤੇ ਸ੍ਰਬ-ਪਿਆਰ ਦੇ ਹਿਰਦੇ ਨੇ ਅਨੁਭਵ ਕਰ ਲਿਆ ਕਿ ਸ੍ਵੈ-ਪ੍ਰਸੰਨਤਾ ਲਈ ਆਲੇ ਦੁਆਲੇ ਦੀ ਪ੍ਰਸੰਨਤਾ ਅਵਸ਼ਯ ਹੈ। ਇਕ ਸਫਲ ਦੇਸ ਦੀ ਸਫਲ ਸਮਾਜ ਵਿਚੋਂ ਹੀ ਸਫ਼ਲ ਜੀਵਨ ਪੈਦਾ ਕੀਤਾ ਜਾ ਸਕਦਾ ਹੈ। ਤਿਤਲੀਆਂ ਦੇ ਖੰਭਾਂ ਦੇ ਰੰਗ ਓਹਨਾਂ ਬੂਟਿਆਂ ਵਰਗੇ ਹੀ ਹੋ ਜਾਂਦੇ ਹਨ, ਜਿਨ੍ਹਾਂ ਦੁਆਲੇ ਓਹ ਉਡਦੀਆਂ ਹਨ। ਗੁਲਾਮ ਦੇਸ, ਵਹਿਮਾਂ ਬੱਧੀ ਸਮਾਜ ਜਾਹਿਲ ਗੁਰਬਤ ਵਿਚੋਂ ਜੀਵਨ-ਮੁਕਤ ਪੈਦਾ ਕਰਨੇ ਕਠਨ ਹਨ।

ਏਸ ਅਨੁਭਵਤਾ ਨੇ ਮਹਾਰਾਜ ਰਾਮ ਸਿੰਘ ਜੀ ਦਾ ਜੀਵਨ ਆਮ ਮਜ਼ਬੀ ਪੇਸ਼ਵਿਆਂ ਨਾਲੋਂ ਵਖਰਾ ਬਣਾ ਦਿਤਾ। ਓਹਨ ਨੇ ਸਭ ਤੋਂ ਪਹਿਲੋਂ ਸਮਾਜ ਦੇ ਬੰਧਨ ਖੋਹਲੇ, ਇਸਤ੍ਰੀਆਂ ਦ

ਪਰਦਾ ਹਟਾਇਆ, ਵਿਆਹ ਸੁਖਾਲੇ ਕੀਤੇ, ਖਾਣਾ ਪੀਣਾ ਤੇ ਪਹਿਰਾਵਾ ਸਾਦਾ ਕੀਤਾ, ਮਾਸ ਸ਼ਰਾਬ ਦੀਆਂ ਸੁਆਦਲੀਆਂ ਖੁੱਭਣਾਂ ਚੋਂ ਕੱਢਿਆ, ਹਰ ਭਾਂਤ ਦੇ ਵਿਖਾਲੇ ਨੂੰ ਵਿਵਰਜਿਤ ਕੀਤਾ। ਇਮਾਰਤਾਂ ਦੇ ਜਾਦੂ ਤੋਂ ਜਾਨ ਛਡਾਈ, ਭਜਨ ਕੀਰਤਨ ਲਈ ਖੁਲੇ ਆਕਾਸ਼ ਦੇ ਪ੍ਰਭਾਵ ਦੀ ਮਹਿਮਾ ਕੀਤੀ; (ਭੈਣੀ ਸਾਹਿਬ ਵਿਖੇ ਅੰਮ੍ਰਿਤ ਵੇਲੇ ਦੇ ਦੀਵਾਨ ਬਾਹਰ ਮੈਦਾਨ ਵਿਚ ਹੀ ਲਗਦੇ ਹਨ। ਓਥੇ ਆਲੀਸ਼ਾਨ ਛੱਡ ਕੇ, ਸਾਦਾ ਜਿਹਾ ਗੁਰਦੁਆਰਾ ਵੀ ਨਹੀਂ, ਪਰ ਜੋ ਰਸ ਕੀਰਤਨ ਦਾ ਓਥੇ ਹੈ, ਮੈਨੂੰ ਕਿਸੇ ਹੋਰ ਥਾਂ ਨਹੀਂ ਆਇਆ), ਕਿਰਤ ਕਰਕੇ ਖਾਣ ਨੂੰ ਜ਼ਿੰਦਗੀ ਦੇ ਮੁਖ ਨੇਮਾਂ ਵਿਚ ਸ਼ਾਮਲ ਕੀਤਾ। ਕੋਈ ਨਾਮਧਾਰੀ ਸਾਧੂ ਜਾ ਮੰਗਤਾ ਅਜੇ ਤਕ ਮੇਰੇ ਕੋਲ ਨਹੀਂ ਆਇਆ। ਮਹਾਰਾਜ ਜੀ ਦਾ ਮੈਂ ਇਹ ਬੜਾ ਉਪਕਾਰ ਸਮਝਦਾ ਹਾਂ, ਕਿਉਂਕਿ ਧਾਰਮਕ ਮੰਗਤੇ ਨਾਲੋਂ ਸਬਰ ਨੂੰ ਛਿਥਿਆਂ ਪਾਣ ਵਾਲੀ ਸੂਰਤ ਹੋਰ ਮੈਨੂੰ ਕੋਈ ਨਹੀਂ ਜਾਪਦੀ।

ਏਸ ਤੋਂ ਪਿਛੋਂ ਓਹਨਾਂ ਸਾਰੇ ਦੇਸ ਦੀ ਭਲਿਆਈ ਨੂੰ ਸਾਹਮਣੇ ਰਖਿਆ। ਕਿਉਂਕਿ ਚੰਗੇ ਬਾਗਾਂ ਵਿਚ ਹੀ ਚੰਗੇ ਪੰਛੀ ਰਹਿ ਸਕਦੇ ਹਨ, ਅਮੀਰ ਹਰਿਆਵਲਾਂ ਵਿਚ ਹੀ ਪੰਛੀਆਂ ਦੇ ਖੰਭਾਂ ਉਤੇ ਅਮੀਰੀ ਦੀ ਝਲਕਾਰ ਆ ਸਕਦੀ ਹੈ। ਦਲਿਦਰੀ ਮੁਲਕਾਂ ਵਿਚ ਮਜ਼੍ਹਬ ਤੇ ਕਈ ਚੰਗੇ ਚੰਗੇ ਪੈਦਾ ਹੋ ਸਕਦੇ ਹਨ, ਜੀਕਰ ਰੋਗੀ ਸ਼ਹਿਰਾਂ ਵਿਚ ਯੋਗ ਹਕੀਮ, ਪਰ ਰਾਮ ਨਗਰੀ ਨਹੀਂ ਆਬਾਦ ਹੋ ਸਕਦੀ। ਰਾਮ ਨਗਰੀ ਵਸਾਣ ਲਈ ਹਸਦੀ, ਰਸਦੀ ਤੇ ਸੁਤੰਤ੍ਰਤ ਲੋਕਾਈ ਦੀ ਲੋੜ ਹੈ।

ਏਸ ਲਈ ਖੁਸ਼ਹਾਲੀ ਤੇ ਸੁਤੰਤ੍ਰਤਾ ਨੂੰ ਮਹਾਰਾਜ ਨੇ ਆਪਣਾ ਵਿਰਦ ਬਣਾ ਲਿਆ। ਸੁਤੰਤ੍ਰ ਦੇਸ਼ ਦੀ ਖ਼ਾਬ ਆਪਣੇ ਸਿਖਾਂ ਦੇ ਮਨਾ ਵਿਚ ਵਸਾ ਦਿਤੀ। ਸੁਦੇਸ਼ੀ ਦਾ ਅਜਿਹਾ ਮੰਤ੍ਰ ਪੜ੍ਹਾਇਆ ਕਿ ਕਾਂਗਰਸ ਨਾਲੋਂ ਵੀ ਵਧੀਕ ਸੁੱਚੇ ਸ਼ੁਦੇਸ਼ੀ ਜੇ ਲਭਣੇ ਹੋਣ ਤਾਂ ਨਾਮਧਾਰੀਆਂ ਵਿਚੋਂ ਹੀ ਮਿਲਣਗੇ। ਕਾਂਗਰਸ ਦੀ ਪ੍ਰਭੁਤਾ ਜਦੋਂ ਘਟ ਜਾਂਦੀ ਹੈ, ਸੁਦੇਸ਼ੀ ਦੀ ਵਰਤੋਂ ਵੀ ਘਟ ਜਾਂਦੀ ਹੈ, ਪਰ ਨਾਮਧਾਰੀ ਕੋਈ ਟਾਵਾਂ ਹੀ ਐਸਾ ਲਭ ਸਕੇਗਾ ਜਿਦੇ ਲਈ ਸੁਦੇਸ਼ੀ ਓਹਦੇ ਧਾਰਮਕ ਭਰੋਸੇ ਦਾ ਅੰਗ ਨਹੀਂ ਬਣ ਚੁਕਿਆ।

ਆਮ ਤੋਰ ਤੇ ਧਰਮ ਸਰਕਾਰ ਦੀ ਆਸਾਨੀ ਹੁੰਦਾ ਹੈ ਤੇ ਧਾਰਮਕ ਗਦੀਆਂ ਉਤੇ ਵਿਰਾਜਨ ਵਾਲੇ ਵਕਤ ਦੀ ਸਰਕਾਰ ਦੇ ਭਾਈਵਾਲ ਹੁੰਦੇ ਹਨ। ਸਰਕਾਰ ਦਾ ਹਥ ਉਹਨਾਂ ਦੀਆਂ ਕੰਡਾਂ ਉਤੇ ਤੇ ਉਹਨਾਂ ਦੀਆਂ ਸਾਰੀਆਂ ਪੇਸ਼ੀਨਗੋਈਆਂ, ਇਲਹਾਮ, ਉਪਦੇਸ਼ ਉਸ ਦੀ ਸੇਵਾ ਲਈ ਹਾਜ਼ਰ ਹੁੰਦੇ ਹਨ, ਪਰ ਮਹਾਰਾਜ ਰਾਮ ਸਿੰਘ ਜੀ ਨੇ ਇਹ ਪੁਸ਼ਪ-ਸੇਜਾ ਤਿਆਗਕੇ ਜਲਾਵਤਨੀ ਦੇ ਕੰਡਿਆਂ ਵਿਚ ਵਿਝਣਾ ਪ੍ਰਵਾਨ ਕੀਤਾ। ਓਹ ਵੀ ਜੇ ਚਾਂਹਦੇ ਤਾਂ ਹੋਰਨਾਂ ਵਾਂਗ ਅਖੋਤੀ ਧਰਮ ਦੇ ਪਰਚਾਰ ਦੇ ਆਸਰੇ ਨਿਰੀ ਮਾਨਤਾ ਤੇ ਅਮੀਰੀ ਵਿਚ ਰਹਿ ਸਕਦੇ ਸਨ ਤੇ ਹੋ ਸਕਦਾ ਹੈ, ਸਰਕਾਰ ਕਦੇ ਓਹਨਾ ਦੀ ਗੱਦੀ ਨੂੰ ਵੀ ਸਰ ਦਾ ਖਿਤਾਬ ਦੇ ਦੇਂਦੀ, ਪਰ ਅਜ ਇਹ ਗੱਦੀ ਏਨੇ ਵਰ੍ਹਿਆਂ ਦੀ ਇਹਤਿਆਤ ਦੇ ਬਾਵਜੂਦ ਵੀ ਬਾਗੀਆਂ ਵਿਚ ਗਿਣੀ ਜਾਂਦੀ ਹੈ। ਧਾਰਮਕ ਜਮਾਤ ਕੀਹ ਆਖ ਤੇ ਆਪਣੀ ਜ਼ਮੀਰ ਉਤੇ ਸਰਕਾਰੀ ਕ੍ਰਿਪਾ ਵਾਰ ਸਕਣ ਦੀ ਦਲੇਰੀ ਕੀਹ ਆਖ !

ਇਹ ਕ੍ਰਿਸ਼ਮਾ ਮਹਾਰਾਜ ਰਾਮ ਸਿੰਘ ਜੀ ਦੀ ਬਸੰਤੀ ਰੀਝ ਦਾ ਹੈ, ਜਿਸ ਰੀਝ ਨਾਲ ਓਹਨਾਂ ਹਿੰਦੁਸਤਾਨ ਨੂੰ ਇਕ ਸੁਤੰਤ੍ਰ ਦੇਸ਼ ਬਣਾਨ ਲਈ ਆਪਣਾ ਸਭ ਕੁਝ ਅਰਪਣ ਕਰ ਦਿੱਤਾ। ਏਸੇ ਰੀਝ ਨੂੰ ਪੂਰਿਆਂ ਕਰਨ ਲਈ ਓਹਨਾਂ ਆਪਣੇ ਸਿਖਾਂ ਨੂੰ ਸੇਵਾ ਦਾ ਸਬਕ ਦਿੱਤਾ। ਮੁੜ ਗੁਰੂ ਗੋਬਿੰਦ ਸਿੰਘ ਸਾਹਿਬ ਵਾਲੀ ਖਾਲਸਾ ਫੌਜ ਸਾਜਣ ਦਾ ਜਤਨ ਕੀਤਾ, ਓਹ ਫੌਜ ਜਿਹੜੀ ਆਪਣੇ ਸੁਆਦਾਂ ਤੇ ਅਰਥਾਂ ਨੂੰ ਲੋਕ ਸੇਵਾ ਤੋਂ ਵਾਰ ਸਕੇ। ਆਪਣੇ ਲਈ ਸਾਰੀ ਦੁਨੀਆਂ ਜੀਉਂਦੀ ਹੈ, ਪਰ ਖਾਲਸਾ ਓਹਨਾਂ ਆਤਮਾ ਦਾ ਸੰਗਠਨ ਤਜਵੀਜ਼ ਕੀਤਾ ਗਿਆ ਸੀ, ਜਿਹੜੀਆਂ ਦੂਜਿਆਂ ਲਈ ਜੀਊਨ ਤੇ ਮਰਨ ਲਈ ਤਿਆਰ ਹੋਣ। ਇਹ ਜੀਉਂਦੇ ਸ਼ਹੀਦਾਂ ਦਾ ਲਸ਼ਕਰ ਸੀ। ਨਿਜ-ਮੁਕਤੀ ਤੇ ਨਿਜ-ਮੁਖਾ ਦੇ ਚਾਹਵਾਨ ਖਾਲਸਾ ਨਹੀਂ ਆਖੇ ਜਾ ਸਕਦੇ। ਓਹ ਆਮ ਖਲਕਤ ਹਨ।

ਏਸ ਭਾਵ ਨਾਲ ਮਹਾਰਾਜ ਰਾਮ ਸਿੰਘ ਜੀ ਨੇ ਆਪਣੀ ਨਾਮਧਾਰੀ ਫੌਜ ਲਈ ਸੁਆਦ ਵਰਜ ਦਿਤੇ। ਲੋਕ-ਸੇਵਾ ਦਾ ਆਦਰਸ਼ ਸਭ ਤੋਂ ਮੋਹਰੇ ਰਖਿਆ। ਜੇ ਨਾਮਧਾਰੀ ਅਜ ਓਸ ਆਦਰਸ਼ ਨਾਲ ਪ੍ਰੇਰੇ ਹੋਏ ਨਹੀਂ ਜੀਉ ਰਹੇ, ਤਾਂ ਓਹ ਆਪਣੇ ਸਤਿਗੁਰੂ ਦੀ ਰੀਝ ਅਨੁਸਾਰ ਜੀਵਣ ਬਤੀਤ ਨਹੀਂ ਕਰ ਰਹੇ। ਮਹਾਰਾਜ ਦਾ ਆਸ਼ਾ ਨਾਮਧਾਰੀਆਂ ਦੀ ਗਿਣਤੀ ਵਧਾਣ ਲਈ ਟੈਕਨੀਕਲ ਗੁਰਮੰਤ੍ਰ ਪੜ੍ਹਾਣਾ ਨਹੀਂ ਸੀ, ਉਹ ਆਪਣੇ ਦੇਸ਼ ਵਿਚ ਓਹੋ ਬਸੰਤ ਖਿੜੀ ਵੇਖਣਾ ਚਾਂਹਦੇ ਸਨ, ਜਿਹੜੀ ਓਹਨਾਂ ਦੀ ਆਪਣੀ ਆਤਮਾਂ ਵਿਚੋਂ ਫੁਟ ਨਿਕਲੀ ਸੀ। ਉਹ ਚਾਂਹਦੇ ਸਨ ਕਿ ਸਾਵੀਆਂ ਪੈਲੀਆਂ ਪੀਲੇ ਫੁੱਲਾਂ ਨਾਲ ਟਹਿਕਣ, ਲੱਦੇ ਬਾਗਾਂ ਵਿਚ ਪੰਛੀ ਚਹਿਕਣ, ਪੱਕੇ ਬੰਨਿਆਂ ਉਤੇ ਕਾਮੇ ਹਸਨ,

ਹਰੇ ਚਮਨਾ ਵਿਚ ਬਚੇ ਖੇਡਣ, ਸੁਛ ਵਿਹੜਿਆਂ ਵਿਚ ਚੂੜੇ ਛਣਕਣ ਤੇ ਚਰਖਿਆਂ ਦੀ ਘੁਣਕਾਰ ਆਵੇ, ਮਦਾਨਾਂ ਵਿਚ ਕਬਡੀਆਂ ਮੱਚਣ, ਮੰਡੀਆਂ ਵਿਚ ਢੇਰ ਲਿਸ਼ਕਣ, ਵੱਗਾਂ ਵਿਚ ਵਛਿਆਂ ਦੇ ਘੁੰਘਰੂ ਠਨਕਣ, ਕੌਸਲਾਂ ਵਿਚ ਮੁੱਦਬਰ ਸੱਜਣ ਤੇ ਦੇਸ ਦੀ ਧਰਤੀ ਉਤੇ ਹਿੰਦੂ ਮੁਸਲਿਮ ਸਿਖ ਲਾ ਪਰਵਾਹ ਤੇ ਭਰੋਸੇਭਰੀ ਚਾਲ ਢਾਲ ਨਾਲ ਰੁਝੇ ਦਿਸਣ, ਜੀਕਰ ਕੋਈ ਮਾਲਕ ਆਪਣੇ ਘਰ ਦੇ ਵਿਹੜੇ ਵਿਚ ਹੁੰਦਾ ਹੈ, ਜਾਂ ਬਸੰਤ ਰੁਤ ਲਹਿ ਲਹਿ ਕਰਦੀਆਂ ਪੈਲੀਆਂ ਵਿਚ ਵਿਗਸ ਵਿਗਸ ਪਈ ਪੈਂਦੀ ਹੈ।

ਜਿਸ ਪੈਲੀ ਚੋਂ ਕਦੇ ਸਿੱਟੇ ਨੇ ਸਿਰ ਨਹੀਂ ਚੁਕਿਆ, ਉਸ ਵਿਚ ਹਲ ਵਾਹਿਆ ਵੀ ਕਿਸ ਕੰਮ ? ਜਿਸ ਧਨੀ ਦੇ ਬਚਿਆਂ ਗਲ ਲੀਰਾਂ ਵਗਣ, ਓਹਦਾ ਬੈਂਕਾਂ ਵਿਚ ਜੁੜਿਆ ਧਨ ਕਿਸ ਅਰਥ? ਜਿਸ ਖਲਕਤ ਦੇ ਸਿਰ ਤਲਵਾਰਾਂ ਮਾਰੀਆਂ, ਓਹਦੀ ਖਾਲਕ ਦੀ ਪੂਜਾ ਕਿਸ ਲੇਖੇ? ਓਹ ਮਜ਼ਬ ਕੀਹ ਜਿਦੇ ਪੈਰੋਕਾਰ ਲਾਹੌਰ ਦੀਆਂ ਗਲੀਆਂ ਵਿਚ ਲਹੂ ਦੀ ਹੋਲੀ ਖੇਡਣ!

ਮਹਾਰਾਜ ਰਾਮ ਸਿੰਘ ਜੀ ਤੇ ਹੋਰ ਸਾਰੇ ਅਸਲੀ ਮਹਾਂ ਪੁਰਖ ਸਮਾਜ ਦੇ ਆਚਾਰ, ਦੇਸ਼ ਦੀ ਖੁਸ਼ਹਾਲੀ ਤੇ ਸੁੰਤਤ੍ਰਤਾ ਨੂੰ ਹੀ ਓਹਨਾਂ ਦੇ ਧਰਮ ਦੀ ਕਸੌਟੀ ਸਮਝਦੇ ਹਨ। ਏਸੇ ਲਈ ਓਹ ਆਪਣਾ ਸਾਰਾ ਅਸਰ ਕੌਮਾਂ ਵਿਚ ਜਾਗ੍ਰਤਾ ਪੈਦਾ ਕਰਨ ਲਈ ਵਰਤਦੇ ਹਨ, ਓਹ ਲੋਕਾਂ ਨੂੰ ਉਭਾਰਦੇ ਹਨ, ਸ੍ਵੈ-ਸਨਮਾਨ ਸਿਖਾਂਦੇ ਹਨ, ਬੁਤਾਂ ਤੇ ਭਰਮਾਂ ਕੋਲੋਂ ਛੁਡਾ ਕੇ ਕੁਦਰਤ ਵਿਚ ਕਾਦਰ ਨੂੰ ਵੇਖਣਾ ਸਿਖਾਂਦੇ ਹਨ, ਪਰ ਧਰਮ ਦੀ ਓਟ ਲੈਕੇ ਮਾਨਤਾ ਦੀ ਭੁਖ ਪੂਰੀ ਕਰਨ ਵਾਲੇ ਅਖੌਤੀ ਧਾਰਮਕ ਪੁਰਖ ਸੁਰਗ ਦੇ ਲਾਰਿਆਂ ਤੇ ਅਗਲੀ ਦੁਨੀਆਂ ਦੀ ਮੁਕਤੀ ਨਾਲ ਵਰਤਮਾਨ ਜ਼ਿੰਦਗੀ ਦੀ ਮਹਿਮਾ ਘਟਾ ਕੇ ਜਨਤਾ ਨੂੰ ਬੇ ਯਕੀਨ, ਸ਼ੰਕਿਆਂ-ਭਰੀ ਤੇ ਡਾਵਾਂ ਡੋਲ ਬਣਾ ਦੇਂਦੇ ਹਨ, ਤਾਕਿ ਓਹ ਹਮੇਸ਼ਾਂ ਰਹਿਬਰੀ ਦੇ ਮੁਥਾਜ ਰਹਿਣ ਤੇ ਓਹਨਾਂ ਵਿਚ ਕਦੇ ਜਾਗ੍ਰਤਾ ਪੈਦਾ ਨਾ ਹੋ ਸਕੇ।

ਅਸਲੀ ਮਹਾਂ ਪੁਰਖ, ਗੁਰੂ ਗੋਬਿੰਦ ਸਿੰਘ ਸਾਹਿਬ ਵਾਂਗ ਆਪਣੀ ਮਾਨਤਾ ਦੇ ਵਿਰੁਧ ਬੜੀ ਕਰੜੀ ਆਗਿਆ ਦੇਂਦੇ ਹਨ।

ਅਜ ਹਿੰਦੁਸਤਾਨ ਦਾ ਸ਼ੋਕਮਈ ਦਲਿਦਰ, ਸ੍ਵੈ-ਭਰੋਸੇ ਦੀ ਅਨਹੋਂਦ, ਜਹਾਲਤ ਦੀ ਬਹੁਲਤਾ, ਰਸਮਾਂ ਤੇ ਭਰਮਾਂ ਦੀ ਗੁਲਾਮੀ, ਪੁਲੀਟੀਕਲ ਮੱਕਾਰੀ, ਧਾਰਮਕ ਨੇਸਤੀ, ਤੁਅਸਬਾਂ ਦੀ ਹਕੂਮਤ ਵੇਖ ਕੇ ਮੇਰੇ ਦਿਲੋਂ ਅਰਜ਼ੋਈ ਉਠਦੀ ਹੈ ਕਿ ਚੀਨੀ ਵਾਲੇ ਵਰਗਾ ਕੋਈ ਮਹਾਂ ਪੁਰਖ, ਜਿਹੜਾ ਧਾਰਮਕ ਰੁਚੀਆਂ ਦੀ ਧਰਮ-ਭੁਖ ਤੇ ਉਨਤੀ ਦੇ ਜਾਚਕਾਂ ਦੀ ਆਕਾਸ਼ ਭੁਖ, ਇਕੋ ਆਪਣੀ ਉਚੀ ਤੇ ਸੁੱਚੀ ਸ਼ਖਸੀਅਤ ਨਾਲ ਲਾਹ ਸਕਦਾ ਹੋਵੇ, ਸਾਡੇ ਦੇਸ਼ ਦੀਆਂ ਤਾਕਤਾਂ ਦੀ ਅਗਵਾਈ ਕਰੇ, ਨਾ ਮਾਦਾ ਪ੍ਰਸਤਾਂ ਦੀ ਧਨ-ਦੌੜ ਮਨ ਨੂੰ ਖਿਚਦੀ ਹੈ, ਤੇ ਨਾ ਧਰਮੀਆਂ ਦੇ ਮੋਰਚੇ, ਪਿਕਟਾਂ ਤੇ ਘ੍ਰਿਣਾਂ ਖਲਾਰਦੇ ਨਾਹਰੇ ਚੰਗੇ ਲਗਦੇ ਹਨ। ਨਾ ਧਨ ਦਾ ਤੋਲ ਪੂਰਾ ਜਾਪਦਾ ਹੈ, ਨਾ ਪਾਠਾਂ ਨਮਾਜ਼ਾਂ ਦੀ ਪਰਖ-ਹੀਨ ਤੱਕੜੀ। ਦੋਹਾਂ ਤੱਕੜੀਆਂ ਉਤੇ ਖੋਟੇ ਆਦਮੀ ਵੀ ਖਰੇ ਤੋਲੇ ਜਾ ਰਹੇ ਹਨ। ਕਿਸੇ ਸੁੱਚੇ ਤੋਲਣ ਹਾਰੇ ਲਈ ਮਨ ਤਾਂਘਦਾ ਹੈ, ਕਿਸੇ ਧਰਮ-ਕਾਂਟੇ ਲਈ ਲੋਚਦਾ ਹੈ, ਪੂਰੇ ਵਟਿਆਂ ਦੀ ਮੰਗ ਕਰਦਾ ਹੈ।

ਫੇਰ ਕੀਕਰ ਕਤਲੇਆਮਾਂ ਨੂੰ ਲੋਕ ਧਾਰਮਕ ਆਣ-ਸ਼ਾਨਾਂ ਆਖ ਕੇ ਭੁਲੇਖਾ ਪਾ ਸਕਣਗੇ, ਫੇਰ ਕੀਕਰ ਭਰਾਵਾਂ ਦੇ ਕਾਤਲ ਗਾਜ਼ੀ ਤੇ ਸ਼ਹੀਦ ਅਖਵਾ ਸਕਣਗੇ, ਫੇਰ ਕੀਕਰ ਭਰਾਵਾਂ ਦੇ ਦਿਲਾਂ ਵਿਚ ਘ੍ਰਿਣਾਂ ਦਾ ਜ਼ਹਿਰ ਪਾਣ ਵਾਲੇ ਧਾਰਮਕ ਲੀਡਰ ਤੇ ਅਮੀਰੁਲ ਮਿਲਤ ਸਮਝੇ ਜਾ ਸਕਣਗੇ, ਫੇਰ ਕੀਕਰ ਸਾਂਝੇ ਘਰ ਨੂੰ ਵੈਰੀਆਂ ਦੇ ਹੱਥੀਂ ਵੇਚਣ ਵਾਲੇ ਨਾਮਣੇ ਖਟ ਸਕਣਗੇ! ਬਗਲੇ ਭਗਤਾਂ ਦੀ ਸਮਾਧੀ ਦਾ ਪਾਜ ਖੁਲ੍ਹ ਜਾਇਗਾ, ਝੂਠੇ ਰਾਗਾਂ ਦੀ ਤਹਿ ਵਿਚੋਂ ਫਰੇਬੀ ਐਸ਼ ਦਾ ਮੂੰਹ ਨੰਗਾ ਹੋ ਜਾਇਗਾ, ਤੇ ਪੰਥ, ਕੌਮ, ਦੇਸ਼ ਮਜ਼ਬੀਆਂ ਦੀਆਂ ਓਟਾਂ ਵਿਚੋਂ ਲੁਕ ਲੁਕ ਕੇ ਖਲਕਤ ਦਾ ਖੂਨ ਕਰਨ ਵਾਲਿਆਂ ਦੇ ਹਥਿਆਰ ਖੋਹ ਲਏ ਜਾਣਗੇ।

ਫੇਰ ਕੀਹ ਹੋਵੇਗਾ ? ਜੋ ਸਤਿਗੁਰੂ ਰਾਮ ਸਿੰਘ ਜੀ ਦੀ ਰੀਝ ਸੀ।

"ਭੈਣਾਂ ਦੇ ਤਨ ਕਜੇ ਹੋਣਗੇ, ਭਰਾਵਾਂ ਦੇ ਢਿੱਡ ਭਰੇ ਹੋਣਗੇ, ਨਫਾਕ ਦਾ ਡੇਰਾ ਉਖੜੇਗਾ, ਪਿਆਰ ਦਾ ਸੂਰਜ ਚਮਕੇਗਾ, ਭਰਾ ਨੂੰ ਭਰਾ ਨਾਲ ਮਿਲਨੋਂ ਆਰ ਨਹੀਂ ਹੋਵੇਗੀ, ਰਹੇਗਾ ਬ੍ਰਹਿਮਣ ਜਾਂ ਕੋਈ ਚੁਮਾਰ ਨਹੀਂ, ਬੰਦਾ ਬੰਦਾ ਨਿਵਾਜ਼ ਨੂੰ ਵੇਖ ਲਏਗਾ; ਅਨੇਕ ਦੀ ਓਟ ਵਿਚ ਲੁਕੇ ਉਸ ਇਕ ਨੂੰ ਪੇਖ ਲਏਗਾ! ਗ਼ਨੀਮ ਰਹੇਗਾ ਨਾ ਫਕੀਰ ਰਹੇਗਾ, ਨਾ ਪਾਕ ਤੇ ਨਾ ਕੋਈ ਹਕੀਰ ਰਹੇਗਾ, ਨਫਾਕ ਦਾ ਸਾਇਆ ਦੂਰ ਹੋਵੇਗਾ, ਜਦੋਂ ਮਹਿਰਮ ਆਲਮ ਦਿਸ ਪਵੇਗਾ!

ਫੇਰ ਸਭ ਰੂਹਾਂ ਆਜ਼ਾਦ ਹੋਣਗੀਆਂ, ਨਾ ਕੌਮ ਦੀ ਕੈਦ, ਨਾ ਜ਼ਾਤ ਦੀ ਵੰਡ ਹੋਵੇਗੀ, ਨਾ ਕੋਈ ਮਹਿਕੂਮ ਤੇ ਨਾ ਕੋਈ ਹੁਕਮਰਾਨ ਹੋਣਗੇ, ਸਭੋ ਰਾਸਤੀ ਦੀ ਰਾਹ ਵਿਚ ਸ਼ਾਦਮਾਨ ਹੋਣਗੇ।

*"ਬਹਾਰ ਆਇਗੀ ਮੁੜ ਏਥੇ, ਉਖਾੜੇਗਾ ਖਿਜ਼ਾਂ ਡੇਰਾ।*
*ਬਹਿਸ਼ਤ ਹੋਇਆ ਧਰਤ ਉਤੇ, ਮੁੜ ਇਹ ਹਿੰਦੋਸਤਾਂ ਮੇਰਾ।"*



ਮਾਘ ੧੯੯੨ ਬਿ. - ਜਨਵਰੀ ੧੯੩੬ ਈ.

# ਅਪੂਰਵ-ਬਲੀਦਾਨ

ਸੰਤ ਇੰਦਰ ਸਿੰਘ ਜੀ ਚੱਕ੍ਰਵਰਤੀ

**ਮਲੇਰਕੋਟਲੇ ਦੇ ਸ਼ਹੀਦੀ ਸਾਕੇ ਅਤੇ ਸ੍ਰੀ ਸਤਿਗੁਰੂ ਜੀ ਦੇ ਪ੍ਰਦੇਸ਼ ਗਵਨ ਸੰਬੰਧੀ ਏਸੇ ਲਿਖਤ ਦੀ ਪੇਸ਼ਕਾਰੀ ਅਤੇ ਕੌੜੇ ਸੱਚ ਨੂੰ ਅੰਗਰੇਜ਼ ਹਜ਼ਮ ਨਾ ਕਰ ਸਕੇ। ਉਹਨਾਂ ਨੇ ਪ੍ਰੈਸ ਉਤੇ ਛਾਪਾ ਮਾਰ ਕੇ ਸਤਿਜੁਗ ਦਾ ਅੰਕ ਜ਼ਬਤ ਕਰ ਲਿਆ**

ਸ੍ਰੀ ਭੈਣੀ ਸਾਹਿਬ ਵਿਚਕਾਰ ਇਕ ਵਡਾ ਸਾਰਾ ਮੰਦ੍ਰ ਏ, ਜਿਸ ਅੰਦਰ ੨੫ ਦਰਬਾਰ ਸਾਹਬ ਪ੍ਰਕਾਸ਼ੇ ਹੋਏ ਹਨ। ਇਸ ਮੰਦਰ ਦੇ ਇਕ ਪਾਸੇ ਸ੍ਰੀ ਮਾਨ ਬਾਬਾ ਸਾਹਬ ਸਿੰਘ ਜੀ ਸੂਬਾ ਆਪਣੇ ਭ੍ਰਾਤਾ ਬਾਬਾ ਹੀਰਾ ਸਿੰਘ ਜੀ ਨਾਲ, ਜੋ ਹੁਣੇ ਹੀ ਆਪਣੇ ਨਗਰ ਬ੍ਰਮਾਲੀ ਪੁਰ ਜਿਲਾ ਅੰਮ੍ਰਿਤਸਰ ਤੋਂ ਆਏ ਹਨ, ਬੈਠੇ ਬਚਨ ਬਿਲਾਸ ਕਰ ਰਹੇ ਹਨ-

"ਸੁਣਾਓ ਭਾਈ ਹੀਰਾ ਸਿੰਘ ਜੀ ਕਿਸਤ੍ਰਾਂ ਔਣੇ ਹੋਏ ਕੀ ਕੋਈ ਖਾਸ ਕੰਮ ਤੇ ਨਹੀਂ ?"

"ਸੰਤ ਜੀ ਮਹਾਰਾਜ ਕੀ ਦਸਾਂ, ਆਪ ਤਾਂ ਘਰ ਬਾਰ ਦਾ ਮੋਹ ਛਡ ਸਾਧੂ ਹੋ ਗਏ ਹੋ, ਮੇਰੀ ਜਿੰਦੜੀ ਦੁਖਾਂ ਵਿਚ ਫਸਾ ਆਏ ਹੋ। ਮੈਂ ਕੱਲਾ ਕੀ ਕਰਾਂ ! ਕੀ ਨ ਕਰਾਂ !! ਬੜਾ ਹੈਰਾਨ ਹਾਂ। ਬੜਾ ਪ੍ਰੇਸ਼ਾਨ ਹਾਂ।"

"ਅਜੇਹਾ ਕੀ ਦੁਖ ਆ ਵਾਪਰਿਆ ਏ, ਜਿਸ ਕਰਕੇ ਏਡੇ ਅਧੀਰਜ ਹੋ ਰਹੇ ਹੋ, ਕੁਝ ਦਸੋ ਤਾਂ ਸਹੀ। ਘਰ ਤੇ ਸਭ ਸੁਖ ਹੈ ਨ?"

"ਸ੍ਰੀਰਕ ਦੁਖਾਂ ਦੀ ਮੈਂ ਕੋਈ ਖਾਸ ਪ੍ਰਵਾਹ ਨਹੀਂ ਕਰਦਾ, ਪਰ ਕਈ ਵਾਰ ਅਜੇਹੇ ਆਤਮਿਕ ਦੁਖ ਆ ਵਾਪਰਦੇ ਹਨ, ਜਿੰਨਾਂ ਦੀ ਨਵਿਰਤੀ ਬਿਨਾਂ ਸਤਿਗੁਰੂ ਅਤੇ ਸਾਧ ਸੰਗਤ ਤੋਂ ਨਹੀਂ ਹੋ ਸਕਦੀ।"

"ਫਿਰ ਕੀ ਭਜਨ ਵਿਚ ਬਿਰਤੀ ਨਹੀਂ ਲਗਦੀ ? ਜਾਂ ਮਨ ਨਿਰ-ਵਿਕਲਪ ਹੋਕੇ ਇਕਾਗਰ ਨਹੀਂ ਹੁੰਦਾ ? ਜਾਂ ਸੁਰਤ ਸਬਦ ਨਾਲ ਜੁੜਦੀ ਨਹੀਂ ?"

"ਸੰਤ ਜੀ ਜਿਸਨੇ ਸਤਿਗੁਰਾਂ ਤੋਂ ਭਜਨ ਪੁਛਿਆ ਹੋਵੇ, ਜੇਹੜਾ ਇਸ ਚੀਨੀ ਵਾਲੇ ਪਾਤਸ਼ਾਹ ਦੀ ਸ਼ਰਨ ਆਇਆ ਹੋਵੇ, ਉਸਨੂੰ ਭਜਨ ਨਾ ਫੁਰੇ ! ਉਸਦੀ ਚਿਤ ਬਿਰਤੀ ਇਕਾਗਰ ਨ ਹੋਵੇ !! ਏਹ ਅਸੰਭਵ ਏ, ਸ੍ਰੀ ਗੁਰੂ ਜੀ ਤਾ ਪਥਰ ਤੇ ਨਾਮ ਸੁਟਣ ਤਾਂ ਓਥੇ ਵੀ ਉਗੇ ਬਿਨਾਂ ਨਹੀ ਰਹਿ ਸਕਦਾ, ਫਿਰ ਮਨੁਖ ਦੀ ਤਾਂ ਗਲ ਹੀ ਕੀ ਏ, ਜਿਸਨੂੰ ਏਸ ਆਜਾਨ ਬਾਹ, ਇਸ ਸ਼ਾਹਾਨ ਸ਼ਾਹ ਨੇ ਆਪਣੀ ਰਸਨਾ ਥੀਂ ਭਜਨ ਸੁਣਾ ਦਿਤਾ ਏ। ਫਿਰ ਓਸਦਾ ਮਨ ਕਿਸੇ ਹੋਰਸ ਪਾਸੇ ਜਾ ਸਕਦਾ ਏ ! ਫਿਰ ਓਸਦੀ ਚਿਤ ਬਿਰਤੀ ਵਿਚ ਕੋਈ ਖਲਲ ਪੈਦਾ ਹੋ ਸਕਦਾ ਏ ?"

ਆਖ਼ਿਰ ਏਹਨਾਂ ਬੁਝਾਰਤਾਂ ਦਾ ਕੁਝ ਪਤਾ ਵੀ ਲਗੇ ? ਆਪ ਜੀ ਦੇ ਔਣ ਦਾ ਕੁਝ ਕਾਰਨ ਤਾਂ ਜਾਪੇ ?"

"ਇਕ ਗਲ ਪੁਛਾਂ ? ਦਸੋਗੇ ਨਾ !"

"ਦਸਾਂਗਾ ਕਿਉਂ ਨਹੀਂ, ਪੁਛੋ ਕੀ ਪੁਛਦੇ ਹੋ।"

'ਤੁਸੀਂ ਤੇ ਸ੍ਰੀਮਾਨ ਬਾਬਾ ਕਾਨ੍ਹ ਸਿੰਘ ਜੀ ਨਿਹੰਗ, ਗਰਮੀਆਂ ਵਿਚ ਮਝਾਂ ਕਿਥੇ ਲੈ ਕੇ ਗਏ ਸੌ ?'

'ਵਾਹ ਭਈ ਵਾਹ, ਬੜੀ ਗਲ ਪੁਛੀ ਨੇ, ਮਝਾਂ ਵੇਚਣ ਗਏ ਸਾਂ, ਸਚੇ ਪਾਤਸ਼ਾਹ ਨੇ ਭੇਜਿਆ ਸੀ।'

ਸਚੇ ਪਾਤਸ਼ਾਹ ਨੇ ਭੇਜਿਆ ਸੀ ! ਕਿਉਂ ? ਸਤਿਗੁਰੂ ਜੀ ਏਹ ਵਪਾਰ ਕਦੋਂ ਕੂ ਦਾ ਆਰੰਭ ਕੀਤਾ ਨੇ ?'

ਅਸਲ ਵਿਚ ਅਸੀਂ ਮਝਾਂ ਵਪਾਰ ਵਾਸਤੇ ਨਹੀਂ ਸਾਂ ਲੈ ਗਏ, ਮਹਾਰਾਜਾ ਨੈਪਾਲ ਨੂੰ ਤੋਹਫਾ ਦੇਣ ਵਾਸਤੇ ਗਏ ਸਾਂ ਜਿਸਨੂੰ ਮਹਾਰਾਣਾ ਨੈਪਾਲ ਨੇ ਬੜਾ ਪਸੰਦ ਕੀਤਾ, ਮਝਾਂ ਚੰਗਾ ਮੁਲ ਪਾ ਗਈਆਂ।'

ਹਾਂ ਮੈਂ ਸਮਝ ਗਿਆ ਨੈਪਾਲ ਮਝਾਂ ਦੇ ਵਪਾਰੀ ਬਣਕੇ ਗਏ।'

'ਬਣਕੇ ਨਹੀਂ ਸਾਂ ਗਏ, ਸਚਮੁਚ ਦੇ ਹੀ ਵਾਪਾਰੀ ਸਾਂ ਕਿ, ਮਝਾਂ ਮੁਲ ਤਾਂ ਚੰਗਾ ਪਾ ਜਾਂਦੀਆਂ, ਪਰ ........!'

ਹਾਂ ! ਹਾਂ!! ਰੁਕ ਕਿਉਂ ਗਏ ਦਸੋ, ਸੋਚ ਸਮਝਕੇ ਦਸੋ, ਕਦੀ

ਮਝਾਂ ਵੇਚਣ ਵਾਸਤੇ ਗਏ ਤਾਂ, ਕਦੀ ਵਾਪਾਰ ਵਾਸਤੇ ਨਹੀਂ ਸਾਂ ਲੈ ਗਏ, ਕਹਿ ਦਿਓ ਨਾ ਏਹ ਤੇ ਸਿਰਫ ਬਹਾਨਾ ਸੀ ਦਰ ਅਸਲ ਅਸੀਂ ਨੈਪਾਲ ਸ੍ਰਕਾਰ ਨੂੰ ਮਿਲਣ ਗਏ ਸਾਂ।'

'ਵੇਚਣ ਗਏ ਹੀ ਸਮਝੋ, ਮਝਾਂ ਦੇ ਇਵਜਾਨੇ ਵਿਚ ਸ੍ਰੀ ਮਹਾਰਾਣਾ ਨੈਪਾਲ ਨੇ ਆਪਣੀ ਖਾਸ ਅਸਵਾਰੀ ਦਾ ਗੂਟ ਘੋੜਾ ਦਿਤਾ, ਚਲੋ ਤੁਹਾਨੂੰ ਵਿਖਾਵਾਂ ਜੋ ਤਬੇਲੇ ਦੀ ਸ਼ਾਨ ਨੂੰ ਵਧਾ ਰਿਹਾ ਹੈ।'

ਭਲਾ ਜੀ, ਚੀਨੀ, ਸੁਰਖੀ, ਚੰਬੀ, ਚੰਬਾ, ਅਤੇ ਕਮੈਤ ਤੇ ਕੋਈ ਵੀ ਚੀਜ਼ ਨਾ ਹੋਏ, ਜੇ ਏਹ ਗੂਟ ਨਾ ਹੁੰਦਾ ਤਾਂ ਬਸ ਤਬੇਲਾ ਤਾਂ ਬੇ-ਸ਼ਾਨਾਂ ਹੀ ਸੀ, ਗਏ ਸੌ ਵਾਪਾਰ ਕਰਨ ਅਤੇ ਵਟਾ ਲਿਆਏ ਗੂਟ ਟਟੂ, ਇਸ ਦਾਲ ਵਿਚ ਕਾਲਾ ਕਾਲਾ ਜ਼ਰੂਰ ਏ। ਵਾਪਾਰ ਕਰਨ ਗਏ ਸੀ ਤਾਂ ਮਝੀਂ ਦਾ ਮੁਲ ਕਿਉਂ ਨਾ ਆਂਦਾ, ਦਸੋ ਨਗਦੀ ਕੀ ਆਂਦੀ ਜੇ?'

'ਨਗਦੀ ਲਿਆਵਣ ਦਾ ਸਚੇ ਪਾਤਸ਼ਾਹ ਦਾ ਹੁਕਮ ਨਹੀਂ ਸੀ।'

'ਏਹ ਹੁਕਮ ਸੀ ਕਿ ਮਝਾਂ ਬਦਲੇ ਗਿਠ ਮੁਠੀਆ ਟਟੂ ਵਟਾ ਲਿਆਓ।'

'ਨਹੀਂ ਹੁਕਮ ਤੇ ਏਹ ਵੀ ਨਹੀਂ ਸੀ, ਪਰ ਨੈਪਾਲ ਸ੍ਰਕਾਰ ਮੰਨੇ ਹੀ ਨਾ ਆਖਣ ਲਗੇ ਕਿ ਅਜਾਦੀ ਦੇ ਜਨਮ ਦਾਤਾ, ਗੋ ਗ੍ਰੀਬ, ਹਿੰਦੂ ਧਰਮ ਰਖਕ ਲਈ ਅਸਾਂ ਕੁਝ ਨਾਂ ਕੁਝ ਭੇਟਾ ਜ਼ਰੂਰ ਹੀ ਦੇਣੀ ਏਂ।'

'ਭੇਟਾ ਡਾਢੀ ਸੋਹਣੀ ਦਿਤੀ, ਹਦ ਕਰ ਛਡੀ ਨੇ।'

'ਤੁਸੀਂ ਤੇ ਐਵੇਂ ਹੀ ਗਲ ਉਡਾ ਦਿੰਦੇ ਜੇ ਪਹਿਲਾਂ ਸੁਣ ਤੇ ਲਓ, ਇਸਤੋਂ ਬਿਨਾਂ ਦੋ ਜੜਾਊ ਮੁਠ ਵਾਲੀਆਂ ਸੁਨਹਿਰੀ ਖੋਖਰੀਆਂ। ਸੋਨੇ ਵਿਚ ਮੜੇ ਹੋਏ ਕਸਤੂਰੀ ਦੇ ਇਕ ਸੌ ਅਠ ਨਾਪਿਆਂ ਦੀ ਬੇਸ਼ ਕੀਮਤ ਮਾਲਾ, ਕਈ ਥਾਨ ਵਡਮੁਲੀ ਬਨਾਤ ਦੇ ਕਪੜੇ ਦੇ।'

'ਵਾਹ, ਭਈ ਵਾਹ ! ਵਾਪਾਰੀ ਤੇ ਬੜੇ ਚਾਲਾਕ ਨਿਕਲੇ।'

'ਸਾਡੀ ਚਲਾਕੀ ਦੀ ਏਹ ਕੋਈ ਗਲ ਨਹੀਂ, ਏਹ ਤੇ ਸਚੇ ਪਾਤਸ਼ਾਹ ਦੀ ਆਪਣੀ ਕਾਰ ਏ, ਓਹ ਜਿਸਤੋਂ ਚਾਹੁਣ ਲੈ ਸਕਦੇ ਹਨ।'

ਇਸ ਤਰਾਂ ਪਤਾ ਨਹੀਂ ਏਹਨਾਂ ਅਜੇ ਕਿਨਾਂ ਚਿਰ ਬਚਨ ਕਰਨੇ ਸਨ, ਅਚਾਨਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਏਧਰ ਆ ਨਿਕਲੇ ਅਤੇ ਪਿਛਲੇ ਪਾਸਿਓਂ ਬਾਬਾ ਸਾਹਬ ਸਿੰਘ ਜੀ ਦੇ ਮੋਢੇ ਤੇ ਹਥ ਰਖਕੇ ਆਖਣ ਲਗੇ ਕਿ-'ਸੁਣਾਓ ਨਿਰਬਾਣ ਸਿੰਘ ਜੀ ਭਾਈ ਹੀਰਾ ਸਿਘ ਜੀ ਨਾਲ ਕੀ ਗਲਾਂ ਬਾਤਾਂ ਹੋ ਰਹੀਆਂ ਹਨ, ਘਰ ਤੇ ਸਭ ਸੁਖ ਹੈ ਨਾਂ ?'

ਸਾਹਬਾਂ ਦੇ ਇਸਤਰਾਂ ਅਛੋਪਲੇ ਜੇਹੇ ਆ ਜਾਣ ਤੇ ਦੋਏ ਤ੍ਰਬਕ ਉਠੇ ਅਤੇ ਸਚੇ ਪਾਤਸ਼ਾਹ ਜੀ ਦੇ ਚਰਨਾਂ ਤੇ ਡਿਗ ਪਏ।

'ਦੁਖ ਸੁਖ ਨਾਲ ਅਸਾਂ ਸੰਸਾਰ ਤਿਆਗੀਆਂ ਨੂੰ ਕੀ, ਅਸੀਂ ਤੇ ਕੁਝ ਹੋਰ ਹੋਰ ਗਲਾਂ ਹੀ ਪਏ ਕਰਦੇ ਸਾਂ, ਅਜੇ ਇਹਨਾਂ ਨੇ ਆਪਣੇ ਆਪ ਸਬੰਧੀ ਕੁਝ ਦਸਿਆ ਹੀ ਨਹੀਂ।' ਬਾਬਾ ਸਾਹਬ ਸਿੰਘ ਜੀ ਕਿਹਾ।

'ਦਸੋ ਭਾਈ ਹੀਰਾ ਸਿੰਘ ਜੀ, ਕਿਵੇਂ ਦਰਸ਼ਨ ਦਿਤੇ ਜੇ ? ਸਗੋਂ ਨਿਰਬਾਣ ਸਿੰਘ ਹੋਰਾਂ ਨੂੰ ਪਿੰਡ ਤੇ ਨਹੀਂ ਨਾਂ ਲੈ ਜਾਣਾ ?'

'ਗ੍ਰੀਬ ਨਿਵਾਜ ਸਾਡੇ ਅਜੇਹੇ ਭਾਗ ਕਿਵੇਂ ਜੋ ਇਹ ਮਹਾਂ ਪੁਰਸ਼ ਆਪਣੇ ਪਵਿਤ੍ਰ ਚਰਨ ਪਾਕੇ ਘਰ ਨੂੰ ਪਵਿਤ੍ਰ ਕਰਨ। ਘਰ ਵੀ ਏਹਨਾਂ ਦਾ ਹੈ ਤੇ ਮੈਂ ਵੀ ਏਹਨਾ ਦਾ ਹੀ ਹਾਂ। ਕੁਝ ਦਿਨ ਹੋਏ, ਮੇਰੇ ਨਾਲ ਇਕ ਡਾਢੀ ਹੈਰਾਨੀ ਵਾਲੀ ਕਾਰ ਵਰਤੀ ਏ। ਮੈਂ ਉਹੋ ਸੁਣਾਨ ਲਈ ਹਾਜਰ ਹੋਇਆ ਹਾਂ। ਜਿਸਦੀ ਯਾਦ ਨਾਲ ਹੀ ਮੇਰੇ ਲੂੰ ਕੰਡੇ ਹੋ ਜਾਂਦੇ ਹਨ।' (ਗਲਾ ਭਰ ਜਾਂਦਾ ਏ ਅਤੇ ਅਖੀਆਂ ਵਿਚ ਅਥਰੂ ਆ ਜਾਂਦੇ ਹਨ)

ਹੈ ! ਹੈਂ!! ਸਿੰਘ ਹੋਕੇ ਅੰਮ੍ਰਿਤ ਪਾਨ ਕਰਕੇ, ਇੰਵ ਰੋਣਾ ਸੂਰਮਿਆਂ ਦਾ ਕੰਮ ਨਹੀਂ ਮਰਦ ਦਾ ਕੰਮ ਹਰ ਔਣ ਵਾਲੀ ਬਿਪਤਾ ਦਾ ਬੀਰਤਾ ਨਾਲ ਟਾਕਰਾ ਕਰਨਾ ਹੈ।'

ਮੈਂ ਕੀ ਕਰਾਂ ਮੈਨੂੰ ਆਪਣੀ ਚਿੰਤਾ ਨਹੀਂ, ਪ੍ਰਵਾਰ ਦਾ ਕਲੇਸ਼ ਨਹੀਂ। ਘਰ ਦਾ ਫਿਕਰ ਨਹੀਂ ਪਰ ਮੈਂ ਆਪਣੇ ਪਯਾਰੇ ਪੰਥ ਨੂੰ ਦੁਖੀ ਅਤੇ ਆਪਣੇ ਹਲਤ ਪਲਤ ਦੇ ਵਾਲੀ ਦੀ ਬਿਪਤਾ ਨਹੀਂ ਵੇਖ ਸਕਦਾ।'

'ਹੀਰਾ ਸਿੰਘ, ਪੰਥ ਦਾ ਫਿਕਰ ਨਾ ਕਰ ਇਸਦੀਆਂ ਜੜਾਂ ਗੁਰੂ ਜੀ ਨੇ ਪਾਤਾਲ ਵਿਚ ਲਾਈਆਂ ਹਨ। ਜਿਨਾਂ ਨੂੰ ਕੋਈ ਸ਼ਕਤੀ ਵੀ ਨਹੀਂ ਹਲਾ ਸਕਦੀ। ਰਹੀ ਗਲ ਇਸ ਮੜੇ ਦੀ, ਜਿੰਨਾ ਚਿਰ ਧਰਮ ਨਹੀਂ ਟੁਰਦਾ ਓਨਾ ਚਿਰ ਇਸਦਾ ਕੋਈ ਵਾਲ ਵੀ ਵਿੰਗਾ ਨਹੀਂ ਕਰ ਸਕਦਾ। ਓਨਾ ਚਿਰ ਏਹ ਅਲੋਪ ਨਹੀਂ ਹੋ ਸਕਦਾ।'

'ਏਹ ਠੀਕ ਹੈ, ਪਾਤਸ਼ਾਹ ਪਰ ਮੇਰੀਆਂ ਦੁਨਿਆਵੀ ਅਖੀਆਂ ਨੇ ਜੇਹੋ ਜੇਹਾ ਦ੍ਰਿਸ਼ਜ ਡਿਠਾ ਏ ਓਹ ਹਜਾਰ ਜਤਨ ਕਰਨ ਤੇ ਵੀ ਭੁਲਾਯਾ ਨਹੀਂ ਜਾ ਸਕਦਾ। ਮੇਰੀ ਛਾਤੀ ਫਟ ਰਹੀ ਏ। ਕਲੇਜਾ ਟੁਕੜੇ ਟੁਕੜੇ ਪਿਆ ਹੁੰਦਾ ਏ। ਨਾਥ ! ਬਚਾਓ ਆਪਣੇ ਕਿਸੇ ਪਯਾਰੇ ਦੇ ਸਦਕਾ ਆਪਣੇ ਪੰਥ ਨੂੰ ਬਚਾਓ।'

'ਅਕਾਲ ਦੀ ਰਜਾ ਮੇਟੀ ਨਹੀਂ ਜਾ ਸਕਦੀ, ਫਿਕਰ ਨਾ ਕਰ, ਹੋਵੇਗਾ ਓਹੀ ਜੋ ਵਿਧਾਤਾ ਨੂੰ ਪ੍ਰਵਾਨ ਹੈ। ਕੁਝ ਦਸ ਤਾਂ ਸਹੀ ਕਿ ਤੂੰ ਡਿਠਾ ਕੀ ਏ ?'

'ਮੈਂ ਜੋ ਕੁਝ ਡਿਠਾ ਏ ਓਹ ਡਾਢਾ ਭਿਆਨਕ ਏ। ਇਕ ਦਿਨ ਮੈਂ ਸਮਾਧੀ ਲਾਈ ਨਾਮ ਅਭਿਆਸ ਕਰ ਰਿਹਾ ਸਾਂ । ਮਨ ਆਪ ਜੀ ਦੇ ਧਯਾਨ ਵਿਚ ਮਗਨ ਸੀ। ਸੁਰਤ ਆਪ ਜੀ ਦੇ ਚਰਨਾਂ ਵਿਚ ਲੀਨ ਸੀ। ਅਚਾਨਕ ਇਕ ਕੜਕ ਜੇਹੇ ਦੀ ਅਵਾਜ ਆਈ, ਮੈਂ ਬੇਸੁਧ ਜੇਹਾ ਹੋ ਕੇ ਕਿਸੇ ਹੋਰਸ ਦੁਨੀਆਂ ਵਿਚ ਹੀ ਪੁਜ ਗਿਆ। ਇਸ ਦੁਨੀਆ ਦੀਆਂ ਹੋਣ ਵਾਲੀਆਂ ਗਲਾਂ ਮੇਰੀਆਂ ਅਖਾਂ ਅਗੇ

ਤਸਵੀਰ ਵਾਂਗ ਫਿਰਨ ਲਗ ਪਈਆਂ ਮੈਂ ਕੀ ਵੇਖਦਾ ਹਾਂ ਕਿ ਤੇਰੇ ਕਈ ਲਾਡਲੇ ਫਾਂਸੀਆ ਤੇ ਚੜ੍ਹ ਰਹੇ ਹਨ। ਕਈ ਤੋਪਾਂ ਅਗੇ ਤੂੰ ਵਾਂਗ ਪਿੰਜੇ ਜਾਂਦੇ ਹੋਏ ਉਡ ਰਹੇ ਹਨ। ਕਈਆਂ ਨੂੰ ਪਿੰਜਰੇ ਵਿਚ ਬੰਦ ਕੀਤਾ ਹੋਇਆ ਏ। ਮੇਰੇ ਦੇਵਤਾ ਸਰੂਪ ਭਾਈ ਸਾਹਿਬ ਸਿੰਘ ਜੀ ਦੇ ਹਥਕੜੀ ਲਗੀ ਹੋਈ ਏ। ਚਾਰ ਗੋਰੇ ਨੰਗੀਆਂ ਤਲਵਾਰਾਂ ਲਈ ਓਹਨਾਂ ਦੇ ਅਗੇ ਹਨ ਤੇ ਚਾਰ ਪਿਛੇ। ਇਸੇ ਤਰਾਂ ਹੋਰ ਸੂਬਿਆਂ ਦਾ ਵੀ ਹਾਲ ਏ। ਜੇ ਏਹ ਨਜ਼ਾਰਾ ਏਥੇ ਹੀ ਬਸ ਹੋ ਜਾਂਦਾ ਤਾਂ ਕੋਈ ਏਡੀ ਚਿੰਤਾ ਨਹੀਂ ਸੀ। ਫਿਰ ਆਪ ਨੂੰ ਵੀ ਗੋਰੇ ਲੈ ਜਾਂਦੇ ਹਨ ਸੰਗਤ ਦ੍ਰਸ਼ਨ ਲਈ ਵਿਆਕੁਲ ਹੈ। ਕੁਝ ਪਤਾ ਨਹੀਂ ਲਗਦਾ ਕਿ ਆਪ ਕਿਥੇ ਹੋ। ਪਿਛੋਂ ਭੈਣੀ ਸਾਹਬ ਨੂੰ ਲੁਟ ਲੁਟ ਕੇ ਮਿਟੀ ਹਾਂਡੇ ਤੀਕ ਮਿਟੀ ਪੁਟੀ ਜਾਂਦੀ ਏ। ਹਜ਼ੂਰ ਦੇ ਭਜਨ ਕਰਨ ਵਾਲੇ ਮੰਦਰ ਅੰਦਰ ਮਲੇਛ ਹੁਕਾ ਪਏ ਪੀ ਰਹੇ ਹਨ। ਪਿੰਡ ਪਿੰਡ ਸਿੰਘਾਂ ਦੀ ਨਿਗਰਾਨੀ ਲਈ ਪੁਲੀਸ ਬੈਠੀ ਏ। ਗੁਰਦੁਆਰੇ ਦੇ ਦਰਸ਼ਨ ਨਹੀਂ ਪਾ ਸਕਦੇ। ਇਕ ਦਿਨ ਡਾਢੇ ਕਸ਼ਟਾਂ ਤੇ ਦੁਖਾਂ ਪਿਛੋਂ ਆਪ ਆ ਜਾਂਦੇ ਹੋ। ਸੰਗਤ ਨਾਲ ਬੇਅੰਤ ਹੈ, ਦ੍ਰਸ਼ਨ ਛਤ੍ਰ ਦੇ ਹੀ ਹੁੰਦੇ ਹਨ, ਮੈਂ ਜੋ ਕੁਝ ਡਿਠਾ ਏ ਓਹ ਦਸਣਾ ਵਿਚ ਨਹੀਂ ਆ ਸਕਦਾ। ਡਾਢਾ ਭਿਆਨਕ ਹੈ,ਅਤੀ ਦਰਦਨਾਕ ਹੈ।'

'ਹੀਰਾ ਸਿੰਘ ਜੀ ਏਹਨਾਂ ਗੱਲਾਂ ਦਾ ਕੀ ਪਏ ਫਿਕਰ ਕਰਦੇ ਹੋ। ਏਹ ਤੇ ਮਮੂਲੀ ਗਲਾਂ ਹਨ ਜਿੰਨਾਂ ਚਿਰ ਏਹ ਕਾਰ ਨਹੀਂ ਵਰਤਦੀ ਉਤਨਾਂ ਚਿਰ ਧਰਮ ਨਹੀ ਟੁਰਦਾ ਤੇ ਓਨਾਂ ਚਿਰ ਪਾਪੀ ਰਾਜ ਦਾ ਨਾਸ ਨਹੀਂ ਹੁੰਦਾ, ਓਨਾਂ ਚਿਰ ਭਾਰਤ ਗੁਲਾਮੀ ਦੇ ਬੰਧਨਾਂ ਤੋਂ ਆਜ਼ਾਦ ਨਹੀਂ ਹੋ ਸਕਦਾ, ਫਿਕਰ ਨਾ ਕਰੋ ਕਰਤਾਰ ਦੇ ਰੰਗ ਤਕੋ। ਜੋ ਹੋਵੇਗਾ ਚੰਗਾ ਹੀ ਹੋਵੇਗਾ ਏਹ ਕਹਿਕੇ ਮੰਦ ਮੰਦ ਮੁਸਕ੍ਰਾਂਦੇ ਹੋਏ ਸਤਿਗੁਰੂ ਸਚੇ ਪਾਤਸ਼ਾਹ ਜੀ ਬਾਬੇ ਸਾਹਬ ਸਿੰਘ ਹੋਰਾਂ ਨੂੰ ਸੰਬੋਧਨ ਕਰਕੇ ਆਖਣ ਲਗੇ ਕਿ ਨਿਰਬਾਣ ਸਿੰਘ ਜੀ ਸੰਗਤਾਂ ਨੂੰ ਹੁਣੇ ਹੀ ਚਿਠੀਆਂ ਲਿਖ ਭੇਜੋ ਕਿ ਐਤਕਾਂ ਮਾਘੀ ਦਾ ਮੇਲਾ ਸ੍ਰੀ ਭੈਣੀ ਸਾਹਿਬ ਹੀ ਹੋਵੇਗਾ, ਸਭ ਸੰਗਤ ਮਾਈ, ਭਾਈ, ਬੁਢਾ, ਬਾਲਾ, ਦਰਸ਼ਨ ਨੂੰ ਜ਼ਰੂਰ ਆਵੇ।'

'ਸਤਿ ਬਚਨ ਦੀਨਾ ਨਾਥ'

੨.

ਸੰਮਤ ੧੯੨੮ ਬਿ: ਦੀਆਂ ਗਲਾਂ ਹਨ। ਸਿਆਲ ਦੇ ਦਿਨ ਹਨ, ਪੋਹ ਬੀਤ ਚੁਕਾ ਏ। ਸਰਦੀ ਜੋਰਾਂ ਤੇ ਹੈ, ਪਛੋਂ ਦੀ ਠੰਢੀ ਪੌਣ ਰੁਮਕਦੀ ਹੋਈ ਤਿਖੀ ਛੁਰੀ ਵਾਂਗ ਵਿਚੋਂ ਦੀ ਨਿਕਲਦੀ ਜਾ ਰਹੀ ਏ। ਹਡ ਕੜਕਵਾਂ ਪਾਲਾ ਏ, ਅਗਲੇ ਅੰਦਰਾਂ ਵਿਚ ਸੁਤੇ ਹੋਏ ਦੁਨੀਆਂ ਦੇ ਬੰਦੇ ਲੇਫਾਂ ਵਿਚੋਂ ਹਥ ਬਾਹਰ ਕਢਣਾਂ ਵੀ ਪਸੰਦ ਨਹੀਂ ਕਰਦੇ। ਭਾਵੇਂ ਅਜੇ ਰਾਤ ਦੇ ਦੋ ਹੀ ਵਜੇ ਹਨ, ਪਰ ਭੈਣੀ ਸਾਹਿਬ ਵਿਚ ਇਸ ਵੇਲੇ ਵੀ ਹਜਾਰਾਂ ਪ੍ਰੀਤਮ ਦੇ ਚਰਨ ਪ੍ਰਸਨ ਆਏ ਪ੍ਰੇਮੀ ਬਿਸਤਰਿਆਂ ਵਿਚੋਂ ਉਠ ਬੈਠੇ ਹਨ ਜਿੰਨਾਂ ਦੇ ਦਿਲ ਪਯਾਰੇ ਦੀ ਯਾਦ ਵਿਚ ਮਗਨ ਹਨ। ਜਿੰਨਾਂ ਨੂੰ ਨੀਂਦ ਨਾਲ ਪਯਾਰ ਨਹੀਂ ਜਿਨਾਂ ਦੀ ਆਲਸ ਨਾਲ ਆਸ਼ਕੀ ਨਹੀਂ, ਜਿਨਾਂ ਦੀ ਦੁਨਿਆਵੀ ਭੋਗਾਂ ਨਾਲ ਪ੍ਰੀਤੀ ਨਹੀਂ, ਓਹ ਕਈ ਪ੍ਰੇਮੀ ਹਥਾਂ ਵਿਚ ਗੜਵੇ ਡੋਰੀਆਂ ਫੜੀ ਖੂਹਾਂ ਤੇ ਖਲੋਤੇ ਅਵਾਜਾਂ ਦੇ ਰਹੇ ਹਨ ਕਿ-'ਆਓ ਖਾਲਸਾ ਜੀ ! ਅਸ਼ਨਾਨ ਕਰੋ, ਨਾਮ ਜਪੋ। ਏਹ ਸੌਣ ਦਾ ਵੇਲਾ ਨਹੀਂ ਜੇ । ਮਨੁਖਾ ਜਨਮ ਡਾਢੇ ਪੂਰਬਲੇ ਪੁੰਨਾਂ ਦੇ ਪ੍ਰਤਾਪ ਹਥ ਆਇਆ ਏ, ਉਠੋ ਉਦਮ ਧਾਰੋ ਅਤੇ ਅਸ਼ਨਾਨ ਕਰਕੇ ਕੀਰਤਨ ਦਾ ਰੰਗ ਮਾਣੋ" ਕਈ ਪ੍ਰੇਮੀ ਦਾਤਣਾਂ ਲਈ ਫਿਰ ਰਹੇ ਹਨ।

ਸ੍ਰੀ ਭੈਣੀ ਸਾਹਿਬ ਦੇ ਖੂਹਾਂ ਤੇ ਗਹਿਮਾ ਗਹਿਮ ਹੈ। ਅਸ਼ਨਾਨ ਲਈ ਇਕ ਦੂਜੇ ਤੋਂ ਅਗੇ ਵਧਣ ਲਈ ਤਿਆਰ ਖਲੋਤਾ ਏ। ਸਭ ਕੋਈ ਅਸ਼ਨਾਨ ਪਏ ਕਰਦੇ ਹਨ ਓਹਨਾਂ ਨੂੰ ਨਾ ਪਾਲੇ ਦਾ ਪਾਲਾ ਏ, ਨਾਂ ਸਰਦੀ ਦਾ ਡਰ ਏ ਨਾਂ ਹਵਾ ਦਾ ਭੈ ਏ, ਨਾ ਨਮੂਨੀਏ ਦਾ ਖੌਫ ਏ। ਓਹ ਆਪਣੀ ਧੁਨ ਵਿਚ ਮਸਤ ਹਨ। ਓਹ ਆਪਣੇ ਧਿਆਨ ਵਿੱਚ ਮਗਨ ਹਨ। ਓਹ ਆਪਣੀ ਕਾਰ ਵਿਚ ਬੇ ਪ੍ਰਵਾਹ ਹਨ ਓਹਨਾਂ ਨੂੰ ਇਕੋ ਚਾਹ ਏ ਪਯਾਰੇ ਦੇ ਹੁਕਮ ਦੀ ਪਾਲਣਾ ਦੀ। ਓਹਨਾਂ ਦੀ ਇਕੋ ਸਧਰ ਏ ਪਯਾਰੇ ਦੀ ਪ੍ਰਸੰਨਤਾ ਦੀ। ਉਹ ਸਦਾ ਇਸੇ ਸਦਾ ਨਾਲ ਅਸਮਾਨ ਗੁੰਜਾਂਦੇ ਹਨ ਕਿ 'ਰਾਜੀ ਹੈਂ ਹਮ ਉਸੀ ਪੈ ਜੋ ਤੇਰੀ ਰਜਾ ਹੈ'

ਸਭ ਸੰਗਤ ਅਸ਼ਨਾਨ ਕਰ ਚੁਕਦੀ ਏ। ਦੀਵਾਨ ਸਜ ਜਾਂਦਾ ਹੈ। ਭਾਰਤ ਰਖਕ ਸਿਖੀ ਬਾਗ ਦੇ ਮਾਲੀ, ਸੁਤੰਤ੍ਰਤਾ ਦੇ ਆਸ਼ਕ, ਸ੍ਰੀ ਸਤਿਗੁਰੂ ਰਾਮ ਸਿਘ ਜੀ ਦੀਵਾਨ ਵਿਚ ਚੌਕੜਾ ਮਾਰ ਪਦਮਾਸਨ ਜਮਾਕੇ ਬੈਠ ਜਾਂਦੇ ਹਨ। ਦੁਆਲੇ ਸੂਬੇ ਇੰਵ ਸੋਭਦੇ ਹਨ ਜਿਵੇਂ ਪੂਰਨਮਾਸ਼ੀ ਦੇ ਚੰਦ ਦੁਆਲੇ ਤਾਰੇ। ਜਿਵੇਂ ਭਗਵਾਨ ਵਿਸ਼ਨੂੰ ਦੇ ਦੁਆਲੇ ਦੇਵ ਮੰਡਲ, ਭਾਈ ਤਾਰਾ, ਭਾਈ ਮਾਲੀ, ਭਾਈ ਖੁਸ਼ਾਲੀ, ਭਾਈ ਦਿਤੂ ਭਾਈ ਫਕੀਰੀਆ ਭਾਈ ਪ੍ਰੇਮ ਸਿੰਘ ਭਾਈ ਲਾਭ ਸਿੰਘ, ਭਾਈ ਅਤ੍ਰ ਸਿੰਘ ਆਦਿ ਰਾਗੀ ਤੇ ਰਬਾਬੀ ਤਾਊਸ ਸਰੋਦ ਸੁਰ ਕਰਕੇ ਆਸਾ ਦੀ ਵਾਰ ਦਾ ਕੀਰਤਨ ਆਰੰਭ ਕਰ ਦਿੰਦੇ ਹਨ। ਆਹਾ ! ਇਸ ਕੀਰਤਨ ਦੀ ਮਹਿਮਾ ਕੌਣ ਦਸੇ। ਜਿਨਾਂ ਨੇ ਏਹ ਦੈਵੀ ਕੀਰਤਨ ਸੁਣਿਆ ਏ, ਜਿਨਾਂ ਦੇ ਇਸ ਇਲਾਹੀ ਸਦ ਦੀ ਧੁਨ ਕੰਨੀ ਪਈ ਹੈ, ਓਹ ਅਜ ਵੀ ਇਸ ਦੀ ਯਾਦ ਨਾਲ ਹੀ ਰਤੇ ਜਾਂਦੇ ਹਨ। ਵਜਦ ਵਿਚ ਆ ਜਾਂਦੇ ਹਨ। ਓਹਨਾਂ ਦੀ ਮਸਤੀ ਅਜ ਤੀਕ ਨਹੀਂ ਲਥੀ। ਓਹਨਾਂ ਦੇ ਕੰਨਾਂ ਵਿਚ ਅਜ ਵੀ ਏਹ ਗੂੰਜ ਸਨਾਈ ਦਿੰਦੀ ਏ,

*"ਸਬਦ ਤਾਲ ਸੋ ਸਮਸਰ ਹੋਵੈ।*

*ਬੇਧਤ ਰਿਦਾ ਪਾਪ ਗਨ ਖੋਵੈ।*

ਸੰਗਤ ਸਭ ਥਾਓਂ ਥਾਈਂ ਸਜੀ ਹੋਈ ਏ। ਸੁਰਤ ਸ਼ਬਦ ਦੇ ਅਭਿਆਸ ਵਿਚ ਲੀਨ ਏ। ਨਾਮ ਅੰਮ੍ਰਿਤ ਵਰਸ ਰਿਹਾ ਏ। ਗੁਰੂ ਸਿਖ ਚਾਤ੍ਰਕ ਖੀਵੇ ਹੋ ਰਹੇ ਹਨ। ਕਈ ਲਖ ਦਾ ਭੀੜ ਭੜਕਾ ਹੈ। ਖਾਲਸੇ ਦਾ ਅਰੂਜ ਅਦੁਤੀ ਏ।

ਹੌਲੀ ਹੌਲੀ ਪੂਰਬ ਦਿਸ਼ਾ ਤੋਂ ਊਸ਼ਾ ਦੇਵੀ ਦਿਨ ਦੇ ਬਾਂਦਸ਼ਾਹ ਦੇ ਸੁਆਗਤ ਲਈ ਲਾਲ ਬਨਾਤ ਦੀ ਵਛਾਈ ਕਰ ਦਿੰਦੀ ਏ, ਔਹ ਤਕੋ ! ਸੂਰਜ ਭਗਵਾਨ ਆਪਣੇ ਤਖਤੇ ਤਾਊਸ ਤੇ ਆ ਬਰਾਜੇ ਹਨ। ਪਰ ਢਾਵੇ ਬੇ-ਸ਼ਾਨੇ ਜੇਹੇ। ਜਿਵੇਂ ਪਛਮੀਂ ਸਭਯਤਾ ਵਿਚ ਭਾਰਤੀ ਸਾਦਗੀ।

ਆਸਾ ਜੀ ਦੀ ਵਾਰ ਦਾ ਭੋਗ ਪੈ ਜਾਂਦਾ ਏ। ਅਰਦਾਸ ਹੁੰਦੀ ਏ। 'ਬੋਲੇ ਸੋ ਨਿਹਾਲ, ਸਤਿ ਸੀ ਅਕਾਲ' ਦੇ ਗਗਨ ਭੇਦੀ ਜੈਕਾਰੇ ਗਜਾ ਸੰਗਤ ਫਿਰ ਥਾਂਓ ਥਾਂਈ ਸਜ ਜਾਂਦੀ ਏ।

ਸ੍ਰੀਮਾਨ ਸਰਦਾਰ ਭਗਵਾਨ ਸਿੰਘ ਜੀ* ਚੋਬਦਾਰ ਨੇ ਅਵਾਜ਼ ਦਿਤੀ ਕਿ-"ਆਓ ਖਾਲਸਾ ਜੀ ਜਿਸਨੇ ਕੋਈ ਅਰਜ ਕਰਨੀ ਹੋਵੇ। ਆਓ ਜਿਸਨੇ ਸਤਿਗੁਰ ਸਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਕੋਈ ਦੁਖ, ਸੁਖ, ਕੋਈ ਵੇਦਨ ਕੈਹਣੀ ਹੋਵੇ। ਏਹ ਮੁਕਤ ਭੁਗਤ ਦੀ ਸ੍ਰਕਾਰ ਏ।"

ਏਹ ਅਵਾਜਾ ਸੁਣਕੇ ਇਕ ਸੁੰਦ੍ਰ ਡੀਲ ਡੌਲ ਅਤੇ ਭਰਵਾਂ ਚੇਹਰਾ ਰੋਹਬਦਾਰ ਅਖੀਆਂ ਵਾਲਾ ਸਿਖ ਹਥ ਜੋੜਕੇ ਆ ਹਾਜਰ ਹੋਇਆ ਕਹਿਣ ਲਗਾ-

"ਗ੍ਰੀਬ ਨਿਵਾਜ ਮੇਰੀ ਇਕ ਅਰਜ ਏ।"

"ਦਸੋ, ਸਾਧ ਸੰਗਤ ਕਲਪ ਬ੍ਰਿਛ ਏ, ਇਛਾ ਪੂਰਕ ਏ।"

ਸ੍ਰੀ ਗੁਰੂ ਜੀ ਕਿਹਾ।

"ਦੀਨ ਦਯਾਲ, ਮੈ ਗੁਰਮੁਖ ਸਿਘ ਨਾਮੀਂ ਜਿਮੀਂਦਾਰ ਫਰਵਾਹੀ ਰਾਜ ਮਲੇਰ ਕੋਟਲੇ ਦਾ ਰਹਿਣ ਵਾਲਾ ਹਾਂ। ਪਿੰਡ ਦਾ ਨੰਬਰਦਾਰ ਹਾਂ ਮੈਂ ਪਿੰਡ ਦਾ ਮਾਮਲਾ ਤਾਰਨ ਕੋਟਲੇ ਨੂੰ ਆ ਰਿਹਾ ਸਾਂ। ਰਸਤੇ ਵਿਚ ਇਕ ਕਰੂੰਜੜਾ ਬੈਲ ਤੇ ਮੂਲੀਆਂ ਲਈ ਜਾਂਦਾ ਮਿਲਯਾ। ਭਾਰ ਚੋਖਾ ਸੀ। ਕਰੂੰਜੜਾ ਆਪ ਵੀ ਉਤੇ ਬੈਠਾ ਸੀ। ਬਲਦ ਮਾੜਾ ਤੇ ਭਾਰ ਨਾਲ ਔਖਾ ਸੀ। ਟੁਰ ਨਹੀਂ ਸੀ ਸਕਦਾ। ਮੈਂ ਕਿਹਾ ਮੀਆਂ ਭਾਰ ਅਗੇ ਹੀ ਕਾਫੀ ਏ ਤੂੰ ਉਤ੍ਰ ਕੇ ਟੁਰ। ਉਸ ਨੇ ਅਗਾ ਡਿਠਾ ਨ ਤਗਾ ਮੈਨੂੰ ੫-੭ ਗਾਲ੍ਹਾਂ ਸੁਣਾ ਦਿਤੀਆਂ। ਆਖਣ ਲਗਾ ਕਿ 'ਕਾਫਰਾ ਸਿਖੜਿਆ ਇਸ ਮੁਸਲਮ ਰਾਜ ਵਿਚ ਦਸਤੰਦਾਜੀ ਕਰਨ ਦਾ ਤੇਰਾ ਕੀ ਕੰਮ ਸਾਡਾ ਜੋ ਜੀ ਆਵੇ ਅਸੀਂ ਕਰਾਂਗੇ। ਤੈਨੂੰ ਇਸ ਗਲ ਨਾਲ ਕੀ ਮੈਂ ਹੁਣੇ ਇਸ ਬਲਦ ਨੂੰ ਜਿਬਾ ਕਰਾਂਦਾ ਹਾਂ, ਮੈਂ ਵੇਖਾਂਗਾ ਕਿ ਤੂੰ ਮੈਨੂੰ ਹਟਾਨ ਵਾਲਾ ਹੁੰਦਾ ਕੌਣ ਏਂ' ਇਸਤ੍ਰਾਂ ਝਗੜਦਿਆਂ ਝਗੜਾਂਦਿਆਂ ਕੋਟਲਾ ਆ ਗਿਆ। ਰੌਲਾ ਸੁਣਕੇ ਹੋਰ ਮੁਸਲਮਾਨ ਆ ਗਏ। ਓਹ ਸਾਨੂੰ ਦੋਹਾਂ ਨੂੰ ਕੁਤਵਾਲੀ ਲੈ ਗਏ। ਬੈਲ ਵੀ ਨਾਲ ਸੀ। ਕੁਤਵਾਲ ਨੂੰ ਮੈਂ ਸਚ ਸਚ ਜਾ ਬਿਆਨ ਕੀਤਾ। ਬਜਾਏ ਇਸ ਗਲ ਦੇ ਕਿ ਕੁਤਵਾਲ ਕਰੂੰਜੜੇ ਨੂੰ ਕੁਝ ਆਖਦਾ ਅਤੇ ਇਨਸਾਫ ਕਰਦਾ ਉਸ ਤਅੱਸਬੀ ਨੇ ਕਾਜੀ ਨੂੰ ਸਦ ਸਗੋਂ ਮੇਰੇ ਸੌਹੇਂ ਹੀ ਓਹ ਬੈਲ ਹਲਾਲ ਕਰਵਾ ਦਿਤਾ। ਮੇਰਾ ਬੜਾ ਜੀ ਕਰੇ ਕਿ ਮੈਂ ਏਥੇ ਹੀ ਸ਼ਹੀਦ ਹੋ ਜਾਵਾਂ ਪਰ ਮੇਰਾ ਵਸ ਕੁਝ ਨਾ ਚਲੇ। ਮੈਂ ਮਾਮਲਾ ਵੀ ਨ ਤਾਰਿਆ। ਮੈਂ ਹਜ਼ੂਰ ਦੀ ਸ਼ਰਨ ਆਇਆ ਹਾਂ ਤੇ ਇਨਸਾਫ ਚਾਹਨਾਂ ਹਾਂ। ਮੈਂ ਏਹ ਮਾਜਰਾ ਭਾਈ ਹੀਰਾ ਸਿੰਘ ਜੀ ਤੇ ਲਹਿਣਾ ਸਿੰਘ ਜੀ ਮਸਤਾਨਿਆਂ ਨੂੰ ਵੀ ਸੁਣਾ ਚੁਕਾ ਹਾਂ।'

ਅਜੇ ਭਾਈ ਗੁਰਮੁਖ ਸਿੰਘ ਜੀ ਅਰਜ ਕਰ ਹੀ ਰਹੇ ਸਨ ਕਿ ਇਕ ਹੋਰ ਭਾਈ ਸੋਭਾ ਸਿੰਘ ਜੀ ਨਾਮੀ ਰਥੋਂ ਨਗਰ ਦੇ ਸਿਖ ਨੇ ਕਿਹਾ ਕਿ- 'ਸਚੇ ਪਾਤਸ਼ਾਹ ਜੀ ! ਭਾਈ ਗੁਰਮੁਖ ਸਿੰਘ ਜੀ ਨੇ ਜੋ ਕੁਝ ਕਿਹਾ ਹੈ, ਕੋਟਲੇ ਦੇ ਪਠਾਣਾਂ ਤੇ ਰੋੜ੍ਹਾਂ ਦੇ ਜ਼ੁਰਮ ਇਸ ਨਾਲੋਂ ਬਹੁਤ ਜਿਆਦਾ ਵਧੇ ਹੋਏ ਹਨ। ਜਿਥੇ ਸੌ ਦੋ ਸੌ ਰਾਮ ਗਊਆਂ ਦੀ ਡਾਰ ਫਿਰਦੀ ਸੀ ਅਜ ਓਥੇ ਇਕੜ ਦੁਕੜ ਗਊ ਫਿਰਦੀ ਵੀ ਨਜਰ ਨਹੀਂ ਔਂਦੀ। ਸਭ ਗਊਆਂ ਫੜਕੇ ਖਾ ਗਏ ਹਨ। ਹਿੰਦੂ ਸਿਖਾਂ ਦੀ ਸੁਣਦਾ ਕੋਈ ਨਈਂ, ਡਾਢਾ ਪਾਪ ਵਰਤ ਰਿਹਾ ਹੈ। ਜਿਸਨੂੰ ਆਪ ਤੋਂ ਬਿਨਾਂ ਦੂਜਾ ਕੋਈ ਵੀ ਨਹੀਂਰੋਕ ਸਕਦਾ ਇਸ ਲਈ-

*ਯਹੀ ਆਸ ਪੂਰਨ ਕਰੋ ਤੁਮ ਹਮਾਰੀ।*
*ਮਿਟੇ ਕਸ਼ਟ ਗਊਅਨ ਛੁਟੇ ਖੇਦ ਭਾਰੀ।*
*ਯਹੀ ਬੇਨਤੀ ਖਾਸ ਹਮਰੀ ਸੁਣੀਜੈ।*
*ਅਸੁਰ ਮਾਰ ਕਰ ਰਛ ਗਊਅਨ ਕਰੀਜੈ।*

ਦੀਨ ਦਯਾਲ ਮੇਹਰ ਕਰੋ ਤੇ ਕੋਈ ਅਜੇਹਾ ਉਪਾ ਦਸੋ ਜਿਸ ਕਰਕੇ ਗਊ ਘਾਤ ਦਾ ਦੁਖ ਮਿਟੇ।' ਅਰਜਾਂ ਸੁਣਕੇ ਗੁਰੂ ਜੀ ਬਚਨ ਕੀਤਾ, ਕਿ 'ਖਾਲਸਾ ਜੀ ਪਾਪ ਰਾਜ ਦਾ ਬੇੜਾ ਭਰ ਚੁਕਾ ਏ। ਹੁਣ ਡੁਬਣ ਵਾਲਾ ਹੀ ਏ, ਤੁਸੀ ਧੀਰਜ ਧਰੋ ਅਤੇ ਸ਼ਾਂਤੀ ਰਖੋ, ਭਜਨ ਕਰੋ ਕਰਤਾਰ ਨੂੰ ਆਪਣੇ ਜੀਆਂ ਦਾ ਆਪ ਫਿਕਰ ਹੈ। ਓਹ ਗਊ ਗ੍ਰੀਬ ਦਾ ਦੁਖ ਆਪ ਹੀ ਦੂਰ ਕਰੇਗਾ।'

ਗੁਰੂ ਜੀ ਦੇ ਏਹ ਵਾਕ ਸੁਣਕੇ ਦੂਜੇ ਸਿਖ ਤੇ ਸਭ ਚੁਪ ਹੋ ਗਏ ਪਰ ਬਾਬਾ ਹੀਰਾ ਸਿੰਘ ਜੀ ਤੇ ਲਹਿਣਾ ਸਿੰਘ ਜੀ ਆਖਣ

* ਸ੍ਰੀ ਮਾਨ ਸ੍ਰਦਾਰ ਭਗਵਾਨ ਸਿੰਘ ਜੀ ਫਤੇਵਾਲ ਜਿਲਾ ਅੰਮ੍ਰਿਤਸਰ ਤਹਿਸੀਲ ਅਜਨਾਲਾ ਦੇ ਵਸਨੀਕ ਆਹਲੂਵਾਲੀਆ ਖਾਨਦਾਨ ਦੇ ਰਤਨ ਰਾਈਸ ਸਨ। ਆਪ ਆਪਣੀ ਪ੍ਰੰਸਨਤਾ ਨਾਲ ਚੋਬਦਾਰੀ ਦੀ ਸੇਵਾ ਕੀਤੀ। ਆਪ ਸਤਿਗੁਰਾਂ ਦੇ ਸੂਬੇ ਵੀ ਸਨ।

ਲਗੇ ਕਿ ਸਚੇ ਪਾਤਸ਼ਾਹ ਗਊ ਗ੍ਰੀਬ ਦਾ ਦੁਖ ਓਨਾਂ ਚਿਰ ਦੂਰ ਨਹੀਂ ਹੋ ਸਕਦਾ ਜਿਨਾਂ ਚਿਰ ਖਾਲਸੇ ਦੇ ਸੀਸ ਨਹੀਂ ਲਗਦੇ, ਸਾਨੂੰ ਆਗਯਾ ਦਿਓ ਤਾਂਕਿ ਅਸੀਂ ਗਊ ਗ੍ਰੀਬ ਦਾ ਦੁਖ ਦੂਰ ਕਰੀਏ ਅਤੇ ਧਰਮ ਤੋਂ ਕੁਰਬਾਨ ਹੋਈਏ। ਸਾਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਦਰਸ਼ਨ ਦੇ ਕੇ ਹੁਕਮ ਕਰ ਰਹੇ ਹਨ ਕਿ ਜਾਓ ਕੋਟਲੇ ਵਿਚ ਸ਼ਹੀਦ ਹੋ ਕੇ ਮਲੇਛ ਰਾਜ ਦੀ ਜੜ ਖੋਖਲੀ ਕਰੋ, ਜਾਓ ਧਰਮ ਤੇ ਸ਼ਹੀਦੀ ਪ੍ਰਾਪਤ ਕਰੋ।'

ਏਹ ਬਚਨ ਸੁਣਕੇ ਸ੍ਰਕਾਰ ਕੁਝ ਸੋਚਣ ਲਗ ਪਏ ਫਿਰ ਕੁਝ ਰੰਗ ਜਹੇ ਵਿਚ ਹੋਕੇ ਆਖਣ ਲਗੇ ਕਿ- ਸ੍ਰੀ ਸਤਿਗੁਰੂ ਤੇਗ ਬਹਾਦਰ ਜੀ ਦੇ ਹੁਕਮ ਅਗੇ ਮੇਰਾ ਕੋਈ ਜੋਰ ਨਹੀਂ। ਮੈਂ ਕੋਈ ਰੁਕਾਵਟ ਨਹੀਂ ਪਾ ਸਕਦਾ ਜੋ ਜੀ ਆਵੇ ਕਰੋ। ਆਪਣੀ ਕਾਰ ਦੇ ਤੁਸੀਂ ਆਪ ਹੀ ਜੁੰਮੇਵਾਰ ਹੋ ਪਰ ਮੇਰੀ ਅਜੇ ਮਰਜੀ ਅਜੇਹਾ ਕਰਨ ਦੀ ਨਹੀਂ।'

ਏਹ ਬਚਨ ਕਰਕੇ ਸਾਹਬ ਦੀਵਾਨ ਵਿਚੋਂ ਉਠ ਖਲੋਤੇ ਅਤੇ ਦਰਬਾਰ ਬਰਖਾਸਤ ਹੋ ਗਿਆ।

੩

'ਲਖਾ ਸਿੰਘ ਜੀ, ਮਸਤਾਨਿਆਂ ਦਾ ਕੀ ਹਾਲ ਏ?' ਸ੍ਰੀ ਗੁਰੂ ਜੀ ਨੇ ਪੁਛਿਆ।

ਦੀਨਾ ਨਾਥ ਬੜਾ ਰੌਲਾ ਏ। ਭਾਈ ਗੁਰਮੁਖ ਸਿੰਘ ਜੀ ਦੇ ਸੌਹੇਂ ਬੈਲ ਦੇ ਜਿਬ੍ਹਾ ਹਰ ਦੇਣ ਕਰਕੇ ਬੜੇ ਜੋਸ਼ ਫੈਲ ਗਿਆ ਏ, ਮਸਤਾਨੇ ਮਰਨ ਮਾਰਨ ਤੇ ਤੁਲੇ ਹੋਏ ਬੈਠੇ ਨੇ।'

'ਦਸੋ ਫਿਰ ਕੀ ਉਪਾ ਕਰੀਏ ?'

'ਦੀਨ ਦਯਾਲ, ਤੇਰੀਆਂ ਤੂੰਹੇਂ ਜਾਣੇ, ਅਸੀਂ ਅਲਪਗ ਜੀਵ ਤੇਰੀ ਕਾਰ ਨੂੰ ਕੀ ਸਮਝ ਸਕਦੇ ਹਾਂ ਅਤੇ ਕੀ ਕਹਿ ਸਕਦੇ ਹਾਂ। ਮਸਤਾਨਿਆਂ ਦਾ ਜੋਸ਼ ਵੇਖ ਅਸੀਂ ਆਪ ਪਏ ਹੈਰਾਨ ਹੁੰਦੇ ਹਾਂ ਕਿ ਏਹਨਾਂ ਨੂੰ ਮੌਤ ਦਾ ਉਕਾ ਹੀ ਭੈ ਨਹੀਂ, ਏਹ ਜਾਣਦੇ ਬੁਝਦੇ ਹੋਏ ਪਹਾੜ ਨਾਲ ਮੱਥਾ ਡਾਹਣ ਚਲੇ ਹਨ। ਮਾਈ ਇੰਦ ਕੌਰ ਹੰਢਾਏ ਵਾਲੀ ਦੇ ਹਥ ਸ਼ਹੀਦੀ ਝੰਡਾ ਏ। ਮਾਈ ਰਣ ਚੰਡੀ ਦਾ ਰੂਪ ਧਾਰਨ ਕਰੀ ਖਲੀ ਏ। ਮਾਈ ਦੀ ਬਾਣੀ ਵਿਚ ਤੇਜ ਏ, ਸ਼ਬਦਾਂ ਵਿਚ ਜਾਦੂ ਏ, ਜਬਾਨ ਵਿਚ ਤਾਸੀਰ ਏ, ਬੋਲ ਵਿਚ ਖਾਸ ਅਸਰ ਏ, ਬੜੇ ਬੜੇ ਡਰਾਕਲ ਤੇ ਕਾਇਰ ਮਾਈ ਦੇ ਵਾਕਾਂ ਤੇ ਅਮਲ ਕਰਕੇ ਸ਼ਹੀਦੀ ਝੰਡੇ ਹੇਠ ਆ ਜਾਂਦੇ ਹਨ। ਮਾਈ ਜਦੋਂ ਆਂਹਦੀ ਏ ਕਿ ਆਓ ਖਾਲਸਾ ਜੀ ਜਿਸ ਧਰਮ ਜਹਾਜ ਤੇ ਸਵਾਰ ਹੋਣਾ ਏ, ਆਓ ਜਿਸ ਗਊ ਗ੍ਰੀਬ ਪਿਛੇ ਸ਼ਹੀਦੀ ਪਾਣੀ ਏ। ਆਓ ਜਿਸ ਭਾਰਤ ਦੀ ਅਜ਼ਾਦੀ ਹਿਤ ਜਾਨ ਵਾਰਨੀ ਏ। ਆਓ ਜਿਸ ਦੇਸ਼, ਧਰਮ , ਤੋਂ ਫਾਸੀਆਂ ਦੇ ਝੂਟੇ ਲੈਣੇ ਹਨ। ਤਦ ਦਲਾਂ ਦੇ ਦਲ ਇਕ ਵਾਰ ਹੀ ਕਹਿ ਉਠਦੇ ਹਨ ਕਿ ਅਸੀਂ ਤਿਆਰ ਹਾਂ। ਜਿਥੇ ਜੀ ਚਾਹੇ ਲੈ ਚਲੋ, ਸਾਨੂੰ ਪ੍ਰਾਣਾਂ ਦਾ ਕੋਈ ਮੋਹ ਨਹੀਂ, ਸਾਡਾ ਸ੍ਰੀਰ ਨਾਲ ਕੋਈ ਸੀਰ ਨਹੀਂ। ਅਸੀਂ ਗਊ ਗ੍ਰੀਬ ਦੇ ਗਲ ਤੇ ਛੁਰੀ ਫਿਰਦੀ ਨਹੀਂ ਵੇਖ ਸਕਦੇ। ਅਸੀਂ ਜਾਂ ਮਰ ਜਾਵਾਂਗੇ ਅਤੇ ਜਾਂ ਭਾਰਤ ਨੂੰ ਸੁਤੰਤ੍ਰ ਕਰ ਦਿਆਂਗੇ ਨਾਥ, ਅਸੀਂ ਸਮਝਦੇ ਸਾਂ ਕਿ ਏਹ ਮੁਠੀ ਭਰ ਮਸਤਾਨੇ ਚੀਜ ਹੀ ਕੀ ਹਨ ਪਰ ਅਜ ਤੇ ਅਕਾਲ ਬੁੰਗੇ ਤਿਲ ਧਰਨ ਨੂੰ ਵੀ ਥਾਂ ਨਹੀਂ ਸੀ, ਅਜ ਤੇ ਸੈਂਕੜੇ ਜਬਾਨਾਂ ਵਿਚੋਂ ਇਕ ਹੀ ਅਵਾਜ ਔਂਦੀ ਸੀ-

*ਖੱਖਾ ਖਾਲਸੇ ਬੈਠ ਸਲਾਹ ਕੀਤੀ*
*ਲਿਖਨ ਚਿਠੀਆਂ ਨਾਲ ਵਧਾਈਆਂ ਦੇ।*
*ਅਸਾਂ ਧਰਮ ਉਤੋਂ ਤੇਗ ਚਕਨੀ ਏ*
*ਧਰਮ ਰਖਦੇ ਨੀ ਪੁਤ੍ਰ ਮਾਈਆਂ ਦੇ।*
*ਹਿੰਦੂ ਕੋਈ ਨ ਏਸ ਵਿਚ ਦਖਲ ਦੇਵੇ*
*ਅਸੀਂ ਕਟਣੇ ਮੂੰਡ ਕਸਾਈਆਂ ਦੇ।*
*ਜਿਥੇ ਸਿਘ ਸ੍ਰਦਾਰ ਜਗੀਰ ਵਾਲੇ*
*ਓਥੇ ਚਿਠੀਆਂ ਲਿਖ ਪੁਚਾਈਆਂ ਦੇ।*
*ਪੈਤੀਸ ਅਖਰੀ ਕਾਲਾ ਸਿਘ ਜੀ*

ਅਸੀਂ ਬੜਾ ਜਤਨ ਕੀਤਾ, ਬੜਾ ਸਮਝਾਯਾ ਪਰ ਸਾਡੇ ਸਮਝਾਣ ਦਾ ਕੋਈ ਵੀ ਅਸਰ ਨਹੀਂ ਹੋਇਆ। ਦੀਨ ਦਯਾਲ ਏਹ ਵਿਦੇਸ਼ੀ ਗੋਰੇ ਅਗੇ ਹੀ ਖਾਲਸੇ ਤੇ ਦੰਦੇ ਪੀਹਦੇ ਹਨ ਕਿਤੇ ਅਜੇਹਾ ਨ ਹੋਵੇ ਜੋ ਏਹਨਾਂ ਦੀਆਂ ਦਿਤੀਆਂ ਸਾਨੂੰ ਖੋਹਲਣੀਆਂ ਪੈ ਜਾਣ।'

'ਭਾਈ ਲਖਾ ਸਿੰਘ ਜੀ ਫਿਕਰ ਨ ਕਰੋ ਜੋ ਅਕਾਲ ਨੂੰ ਪ੍ਰਵਾਨ ਹੈ ਓਹ ਹੋਕੇ ਹੀ ਰਹੇਗਾ ਗੁਰੂ ਜੀ ਭਲੀ ਹੀ ਕਰਨਗੇ। ਜਾਓ ਮਸਤਾਨਿਆਂ ਦੇ ਜਥੇਦਾਰ ਹੀਰਾ ਸਿੰਘ ਜੀ ਤੇ ਲਹਿਣਾ ਸਿੰਘ ਜੀ ਨੂੰ ਤੇ ਸਦ ਲਿਆਓ।'

'ਜੋ ਆਗਯਾ ਗ੍ਰੀਬ ਨਿਵਾਜ।'

ਬਾਬਾ ਲੱਖਾ ਸਿੰਘ ਜੀ ਮਸਤਾਨਿਆਂ ਦੇ ਦੋਹਾਂ ਜਥੇਦਾਰਾਂ ਨੂੰ ਨਾਲ ਲੈ ਕੇ ਆ ਜਾਂਦੇ ਹਨ, ਦੋਏ ਜਥੇਦਾਰ ਆਪਣੇ ਰੰਗ ਵਿਚ ਮਸਤ ਬੇ ਪ੍ਰਵਾਹ ਮਸਤੀ ਨਾਲ ਝੂੰਮਦੇ ਹੋਏ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਤੇ ਆ ਨਿਮਸਕਾਰ ਕਰਦੇ ਹਨ। ਸਾਹਿਬ ਦੁਹਾਂ ਨੂੰ ਉਠਾਲ ਕੇ ਆਂਹਦੇ ਹਨ-

ਆਓ, ਮੇਰੇ ਲਾਡਲੇ ਪੁਤਰੋ, ਕੀ ਖੇਡ ਵਰਤਾਣ ਦੀ ਸਲਾਹ ਏ। ਸ਼ਾਂਤੀ ਰਖੋ ਧਰੀਜ ਕਰੋ।"

ਦੀਨ ਦਿਯਾਲ, ਸ਼ਾਂਤੀ ਦੀ ਵੀ ਕੋਈ ਹਦ ਹੁੰਦੀ ਏ, ਜੇਰੇ ਦੀ ਵੀ ਕੋਈ ਸੀਮਾ ਹੁੰਦੀ ਏ। ਧੀਰਜ ਦਾ ਵੀ ਕੋਈ ਸਮਾਂ ਹੁੰਦਾ ਏ ਸਭ ਦੇਖ ਚੁਕੇ ਹਾਂ ਪਰ ਮਲੇਛ ਸਗੋਂ ਦਿਨੋਂ ਦਿਨ ਵਧਦੇ ਹੀ ਚਲੇ ਜਾਂਦੇ ਹਨ, ਭਾਰਤ ਸਪੁਤ੍ਰਾਂ ਦੀ ਦਸ਼ਾ ਡਾਢੀ ਦਰਦਨਾਕ ਏ। ਗਊ ਗ੍ਰੀਬ ਦੁਖੀ ਏ। ਥਾਂ ਥਾਂ ਬੁਚੜਖਾਨੇ ਖੋਲੇ ਜਾ ਚੁਕੇ ਹਨ, ਜੋ

ਬਾਬਾ ਲਹਿਣਾ ਸਿੰਘ ਜੀ, ਬਾਬਾ ਬੀਹਲਾ ਸਿਘ ਜੀ, ਬਾਬਾ ਹਾਕਮ ਸਿੰਘ ਜੀ ਅਤੇ ਬਾਬਾ ਫਤਹ ਸਿਘ ਜੀ ਸ੍ਰੀ ਅੰਮ੍ਰਿਤਸਰ ਸ਼ਹੀਦ ਨਾ ਹੁੰਦੇ ਤਦ ਕਾਵਾਂ ਗਊ ਦੇ ਮਾਸ ਦੀਆਂ ਬੋਟੀਆਂ ਚੁਕ ਚੁਕ ਕੇ ਸ੍ਰੀ ਅੰਮ੍ਰਿਤ ਸਰੋਵਰ ਵਿਚ ਸੁਟਿਆ ਕਰਨੀਆ ਸਨ। ਧੰਨ ਹਨ ਓਹ ਸੂਰਮੇ ਜੇੜ੍ਹੇ ਸ੍ਰੀ ਹਰਿਮੰਦ੍ਰ ਸਾਹਿਬ ਦੀ ਪਵਿਤ੍ਰਤਾ ਖਾਤਰ ਜਾਨ ਵਾਰ ਗਏ। ਫਾਸੀਆਂ ਤੇ ਹਾਸੀਆਂ ਕਰਦੇ ਚੜੇ। ਕੋਟਲੇ ਦੇ ਰੋੜ੍ਹੇ ਤੇ ਪਠਾਣਾਂ ਦੇ ਹੌਸਲੇ ਬੜੇ ਵਧ ਗਏ ਹਨ। ਓਹਨਾਂ ਰਾਮ ਗਊਆਂ ਦੇ ਵਗਾਂ ਦੇ ਵਗ ਚੁਗ ਖਾਧੇ ਹਨ। ਹਿੰਦੂ, ਸਿਖ ਬੇ-ਜਬਾਨ ਹਨ, ਡਰਦੇ ਕੁਸਕਦੇ ਨਹੀਂ। ਧਰਮ ਵਿਚ ਦਖਲ ਨਾ ਦੇਣ ਦੇ ਬਹਾਨੇ ਗੋਰੇ ਵੀ ਚੁਪ ਵਟੀ ਬੈਠੇ ਹਨ, ਇਸ ਲਈ ਅਸਾਂ ਤੇ ਇਹ ਪ੍ਰਣ ਕਰ ਲਿਆ ਏ ਕਿ ਕੋਟਲੇ ਦੇ ਪਠਾਣਾਂ ਨੂੰ ਓਹਨਾਂ ਦੀ ਕਰਨੀ ਦਾ ਫਲ ਜਰੂਰ ਚਖਾਣਾ ਏ। ਫਿਰ ਅਸੀਂ ਭਾਵੇਂ ਕਿਸੇ ਮੌਤੇ ਮਰੀਏ ਇਸ ਗਲ ਦਾ ਸਾਨੂੰ ਉਕਾ ਹੀ ਕੋਈ ਡਰ ਨਹੀਂ। ਨਾਲੇ ਸਾਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਦਰਸ਼ਨ ਦੇ ਕੇ ਹੁਕਮ ਕਰ ਰਹੇ ਹਨ ਕਿ ਭਾਰਤ ਦੀ ਅਜਾਦੀ ਦੇ ਹਵਨ ਵਿਚ ਸਭ ਤੋਂ ਪਹਿਲਾ ਤੁਸੀਂ ਹੀ ਆਪਣੇ ਸਿਰਾਂ ਦੀਆਂ ਅਹੂਤੀਆਂ ਪਾ ਕੇ ਪ੍ਰਜਲਵਤ ਕਰੋ। ਫਿਰ ਸਾਡਾ ਕੀ ਚਾਰਾ ਏ।

ਪ੍ਰਤ੍ਰ ਏਹ ਪਿਤਾ ਦੀ ਮਮਤਾ ਹੈ। ਏਹ ਪਯਾਰ ਦਾ ਨਾਤਾ ਏ। ਏਹ ਆਂਦ੍ਰਾ ਦਾ ਸਾਕ ਏ। ਮੈਂ ਕੀ ਕਰਾਂ ਮੇਰਾ ਜੀ ਨਹੀਂ ਮੰਨਦਾ ਕਿ ਤੁਹਾਨੂੰ ਮੌਤ ਦੇ ਮੂੰਹ ਜਾਂਦਿਆਂ ਤਕਾਂ ਪਰ ਸ਼ਹੀਦਾਂ ਦੇ ਸ੍ਰਿਤਾਜ ਸ੍ਰੀ ਗੁਰੂ ਤੇਗ ਬਹਾਦ੍ਰ ਜੀ ਦੇ ਹੁਕਮ ਅਗੇ ਮੇਰਾ ਕੋਈ ਜੋਰ ਨਹੀਂ ਚਲ ਸਕਦਾ। ਚੰਗਾ ਤਾਂ ਏਹ ਸੀ ਕਿ ਅਜੇ ਤੁਸੀਂ ਇਕ ਸਾਲ ਚੁਪ ਕਰ ਰਹਿੰਦੇ, ਏਹ ਵਿਦੇਸ਼ੀ ਹਕੂਮਤ ਏ। ਇਹ ਪਾਪ ਦਾ, ਜ਼ੁਲਮ ਦਾ, ਜ਼ੋਰ ਦਾ ਰਾਜ ਏ। ਏਹ ਖਾਲਸੇ ਦੇ ਵਧ ਰਹੇ ਅਰੂਜ਼ ਨੂੰ ਵੇਖ ਨਹੀਂ ਸੁਖਾਂਦੇ। ਏਹ ਬੂਟਾ ਅਜੇ ਨੰਨ੍ਹਾਂ ਜੇਹਾ ਹੀ ਏ। ਇਸਦੀ ਪ੍ਰਵਰਸ਼ ਅਤੇ ਦੇਖ ਭਾਲ ਦੀ ਅਜੇ ਲੋੜ ਏ।

ਸ੍ਰੀ ਗੁਰੂ ਜੀ ਅਜੇ ਏਹ ਬਚਨ ਕਰ ਹੀ ਰਹੇ ਸਨ, ਸ੍ਰੀਮਾਨ ਬਾਬਾ ਜੁਵਾਹਰ ਸਿੰਘ ਜੀ ਵਿਚਾਲੇ ਹੀ ਬੋਲ ਉਠੇ-

ਕਦੇ ਦੇ ਕਹਿੰਦੇ ਹੁੰਦੇ ਸੌ ਕਿ ਅਕਾਲ ਪੁਰਖ ਦਾ ਹੁਕਮ ਹੀ ਇੰਝ ਏ 'ਇਸਨੂੰ ਕੋਈ ਮੋੜ ਨਹੀਂ ਸਕਦਾ। ਅਸੀਂ ਪ੍ਰਦੇਸ ਜਾਵਾਂਗੇ ਤਾਂ ਧਰਮ ਟੁਰੇਗਾ। ਤਾਂ ਪਾਪ ਰਾਜ ਦਾ ਅੰਤ ਹੋਵੇਗਾ ਤਾਂ ਗਊ ਗ੍ਰੀਬ ਦੇ ਗਲ ਤੋਂ ਛੁਰੀ ਲਹੇਗੀ। ਤਦ ਸ੍ਰੀ ਦਸਮੇਸ਼ ਸੁਆਮੀ ਦੇ ਵਾਕ ਸਫਲੇ ਹੋਣਗੇ। ਸਾਨੂੰ ਤੇ ਹੁਣ ਸਾਰੇ ਹੀ ਏਹ ਲਖਣ ਪ੍ਰਤੀਤ ਦੇ ਰਹੇ ਹਨ। ਸਾਰੀ ਖੇਡ ਦੇ ਜੁੰਮੇਵਾਰ ਹੋਕੇ ਹੁਣ ਇੰਵ ਅੰਜਾਣੇ ਬਣ ਰਹੇ ਹੋ।

ਬਾਬਾ ਜੀ, ਆਪ ਠੀਕ ਕਹਿ ਰਹੇ ਹੋ ਇਸਨੂੰ ਕੋਈ ਮੇਟ ਨਹੀਂ ਸਕਦਾ। ਹੋਵੇਗਾ ਓਹੀ ਜੋ ਸਤਿਗੁਰੂ ਦੀ ਰਜਾ ਏ। ਦਸੋ ਕੀ ਕੀਤਾ ਜਾਇ। ਆਪਣੇ ਪੁਤ੍ਰਾਂ ਨੂੰ ਅਜੇਹਾ ਕੇਹੜਾ ਬੇ-ਦਰਦ ਪਿਤਾ ਏ ਜੇਹੜਾ ਬਲਦੀ ਭਠੀ ਵਿਚ ਪ੍ਰਸੰਨਤਾ ਨਾਲ ਝੋਕੇ।

ਤਦ ਫਿਰ ਆਪ ਕਰਨ ਕਾਰਨ ਹੋ। ਖੇਲ ਸੰਕੋਚ ਲਓ, ਪ੍ਰਦੇਸ ਜਾਣ ਦਾ ਵਿਚਾਰ ਛਡ ਛਡੋ। ਏਥੇ ਬੈਠੇ ਹੀ ਧਰਮ ਟੋਰ ਲਓ।

ਨਹੀਂ ਬਾਬਾ ਜੀ ਅਜੇਹਾ ਨਹੀਂ ਹੋ ਸਕਦਾ ਮੈਂ ਜਾਣਾਂ ਏ, ਤੇ ਜਰੂਰ ਜਾਣਾ ਏ। ਦਸੋ ਭਾਈ ਹੀਰਾ ਸਿੰਘ ਜੀ ਕਦੋਂ ਕੂ ਚਾਲੇ ਪਾਣੇ ਦਾ ਵਿਚਾਰ ਏ?

ਗ੍ਰੀਬ ਨਿਵਾਜ ਅਜ ਹੀ ਟੁਰਨ ਦੀ ਸਲਾਹ ਨੇ।

ਚੰਗਾ ਜਾਓ, ਸਾਰੇ ਸਿੰਘਾਂ ਨੂੰ ਨਾਲ ਲੈ ਕੇ ਆਓ, ਅਜ ਮੈਂ ਆਪ ਆਪਣੇ ਹਥੀਂ ਪ੍ਰਸ਼ਾਦ ਛਕਾਵਾਂਗਾਂ।

'ਜੋ ਆਗਿਆ, ਸਚੇ ਪਾਤਸ਼ਾਹ,

੪

ਬਾਬਾ ਜੀ, ਕੜਾਹ ਪ੍ਰਸ਼ਾਦ ਤਿਆਰ ਕਰਾਓ।

ਦੀਨਾ ਨਾਥ ਪਹਿਲਾਂ ਹੀ ਤਿਆਰ ਏ।

ਮਸਤਾਨੇ ਆ ਗਏ ਹਨ ਕਿ ਨਹੀਂ ?

ਆ ਗਏ ਹਨ ਸਚੇ ਪਾਤਸ਼ਾਹ ਜੀ।

ਚਲੋ ਫਿਰ ਅਜ ਏਹਨਾਂ ਧਰਮ ਪ੍ਰਵਾਨਿਆਂ ਨੂੰ ਪ੍ਰਸ਼ਾਦ ਛਕਾਈਏ।

ਚਲੋ ਸ੍ਵਾਮੀ ਜੀ।

ਸਚੇ ਪਾਤਸ਼ਾਹ ਜੀ ਮਸਤਾਨਿਆਂ ਨੂੰ ਪ੍ਰੇਮ ਨਾਲ ਪ੍ਰਸ਼ਾਦ ਛਕਾਂਦੇ ਹਨ। ਪ੍ਰਸ਼ਾਦ ਛਕਕੇ ਮਸਤਾਨੇ ਟੁਰਨ ਦੀ ਆਗਿਆ ਮੰਗਦੇ ਹਨ। ਸਤਿਗੁਰੂ ਸਚੇ ਪਾਤਸ਼ਾਹ ਨੇਤ੍ਰਾਂ ਵਿਚ ਜਲ ਭਰਕੇ ਆਂਹਦੇ ਹਨ:-

ਲਓ ਬਈ ਮੇਰੇ ਪਯਾਰ ਦੀ ਵੇਲ ਦੇ ਮਿਠੇ ਫਲੋ ਤੇ ਖੁਸ਼ਬੂਦਾਰ ਫੁਲੋ, ਮੈਂ ਤੁਹਾਡੀ ਮਿਠਾਸ ਨਾਲ ਮਿਠਾ ਅਤੇ ਤੁਹਾਡੀ ਖੁਸ਼ਬੂ ਨਾਲ ਮਹਿਕ ਰਿਹਾ ਹਾਂ ਲਓ ਅਜ ਅੰਤ ਵੇਲੇ ਮੈਂ ਤੁਹਾਨੂੰ ਅਸੀਸ ਦਿੰਦਾ ਹੋਇਆ ਆਖਦਾ ਹਾਂ ਜੇ ਚਲੇ ਹੋ ਤਾਂ ਧਰਮ ਜੁਧ ਤੋਂ ਮੂੰਹ ਨਹੀਂ ਮੋੜਨਾ। ਹਿੰਦ ਲਈ ਜਿੰਦ ਦੇਕੇ ਅਮਰ ਪਦਵੀ ਪ੍ਰਾਪਤ ਕਰਨੀ, ਚੰਗਾ ਤਾਂ ਏਹ ਸੀ ਜੋ ਅਜੇ ਤੁਸੀਂ ਜਰਾਂਦ ਕਰਦੇ। ਜੇਹੜਾ ਤੁਸੀਂ ਕੰਮ ਤਲਵਾਰ ਨਾਲ ਕਰਨਾ ਚਾਂਹਦੇ ਹੋ ਏਹ ਮਾਲਾ ਨੇ ਹੀ ਕਰ ਦੇਣਾ ਸੀ। ਤੁਹਾਡੀ ਮਰਜੀ। ਤੁਹਾਡਾ ਇਰਾਦਾ ਸ਼ੁਭ ਏ, ਤੁਹਾਡੀ ਨੀਯਤ ਸਾਫ ਏ ਤੁਹਾਡੀ ਕੁਰਬਾਨੀ ਅਦੁਤੀ ਏ ਇਸ ਲਈ ਮੈਂ ਤੁਹਾਨੂੰ ਰੋਕਦਾ ਨਹੀਂ, ਪਰ ਅਜੇ ਵੇਲਾ ਨਹੀਂ ਸੀ ਆਇਆ। ਜਰਾ ਕਾਹਲੀ ਕਰ ਚਲੇ ਹੋ।"

ਮਸਤਾਨੇ ਕਮਰ ਕਸੇ ਕਰੀ ਅਰਦਾਸ ਕਰ ਰਹੇ ਹਨ। ਸਾਹਿਬਾਂ ਦੇ ਨੇਤ੍ਰਾਂ ਵਿਚੋਂ ਜਲ ਵਗ ਰਿਹਾ ਏ। ਸੂਬੇ ਸਾਰੇ ਵਰਾਗੀ ਹਨ। ਸੰਗਤ ਦੀ ਦਸ਼ਾ ਵਚਿਤ੍ਰ ਏ- 'ਚੜਦਾ ਹੋਇਆ ਬੋਲਿਆ ਪੈਜ ਰਖੀਂ

ਆਪਨੇ ਨਾਮ ਦੀ-' ਪੜਦੇ ਹੋਏ ਮਸਤਾਨੇ ਪਿਛਲ ਪੈਰੀਂ ਟੁਰੇ ਜਾ ਰਹੇ ਹਨ। ਨਾਲੇ ਪੜ ਰਹੇ ਹਨ-

"ਏਹ ਮਲੇਛ ਨੰਦਨੋਂ ਆਏ।
ਏਹਨਾਂ ਬੁਚੜ ਖਾਨੇ ਲਾਏ।
ਸਾਨੂੰ ਗਊਆਂ ਦਾ ਦੁਖ ਖਾਏ।
ਸਿਘੋ ਸੀਸ ਦੇਣ ਹੁਣ ਆਏ।
ਨਾਮ ਅਕਾਲ ਦੇ।"

ਜਿੰਨਾ ਚਿਰ ਸਚੇ ਪਾਤਸ਼ਾਹ ਨਜ਼ਰ ਪੈਂਦੇ ਰਹੇ ਪਿਠ ਨਹੀਂ ਕੀਤੀ। ਏਧਰ ਸ੍ਰੀ ਸਤਿਗੁਰੂ ਜੀ ਖਲੋਤੇ ਵੇਖ ਰਹੇ ਹਨ। ਅਥਰੂ ਵਹਾ ਰਹੇ ਹਨ। ਨਾਲੇ ਕਹਿ ਰਹੇ ਹਨ- ਧਰਮ ਤੋਂ ਕੁਰਬਾਨ ਹੋਣਾ ਕਿਸੇ ਵਿਰਲੇ ਦੇ ਹੀ ਹਿਸੇ ਆਇਆ ਏ। ਧਰਮ ਤੋਂ ਮਰ ਕੇ ਸਦਾ ਲਈ ਜ਼ਿੰਦਗੀ ਹਾਸਲ ਕਰਨੀ ਸੂਰਮਿਆਂ ਦਾ ਹੀ ਕੰਮ ਏ। ਧੰਨ ਹਨ ਏਹ ਪਯਾਰੇ ਜਿੰਨਾਂ ਨੇ ਗੁਰੂ ਜੀ ਦੇ ਹੁਕਮ ਤੇ ਫੁਲ ਚੜ੍ਹਾਕੇ ਮੌਤ ਦੀ ਕੋਈ ਪ੍ਰਵਾਹ ਨਹੀਂ ਕੀਤੀ। ਮਸਤਾਨੇ ਅਖੀਆਂ ਤੋਂ ਔਝਲ ਹੋ ਗਏ ਅਤੇ ਸਚੇ ਪਾਤਸ਼ਾਹ ਅਕਾਲ ਬੁੰਗੇ ਤੋਂ ਸ੍ਰੀ ਭੈਣੀ ਸਾਹਿਬ ਆ ਗਏ।

੫.

ਨਾਮਧਾਰੀ ਦਰਬਾਰ ਦੀ ਖਾਸ ਇਕਤ੍ਰਤਾ ਏ। ਸੂਬੇ ਅਤੇ ਸੰਤ ਮਹਾਤਮਾ ਪ੍ਰਤਿਸ਼ਠ ਸਜਣ ਸਭ ਸ੍ਰੀ ਗੁਰੂ ਜੀ ਦੀ ਹਜ਼ੂਰੀ ਵਿਚ ਬੈਠੇ ਹੋਏ ਹਨ। ਮਸਤਾਨਿਆਂ ਦੀ ਕਾਰ ਤੇ ਵਿਚਾਰ ਹੋ ਰਹੀ ਏ "ਸਚਿਆ ਪਾਤਸ਼ਾਹਾ, ਹੁਣ ਕੀ ਕਾਰ ਵਰਤਾਣੀ ਜੇ ?" ਬਾਬਾ ਲਖਾ ਸਿੰਘ ਜੀ ਨੇ ਅਰਜ ਕੀਤੀ।

ਜੋ ਅਕਾਲ ਦੀ ਰਜਾ, ਅਸੀਂ ਕਈ ਵਾਰ ਆਖ ਚੁਕੇ ਹਾਂ ਕਿ ਅਸਾਂ ਪ੍ਰਦੇਸ ਗਵਨ ਕਰਨਾ ਏਂ ਇਸ ਭਾਣੇ ਨੂੰ ਕੋਈ ਮੇਟ ਨਹੀਂ ਸਕਦਾ। ਸਤਿਗੁਰ ਦਾ ਹੁਕਮ ਹੀ ਇਉਂ ਹੈ। ਜਿਸਨੂੰ ਮਿਠਾ ਕਰਕੇ ਮੰਨਣਾ ਮੇਰਾ ਫਰਜ ਹੈ। ਮਸਤਾਨੇ ਚਾਲੇ ਪਾ ਚੁਕੇ ਹਨ। ਸਾਡੀ ਮਰਜੀ ਹਾਲਾਂ ਅਜੇਹਾ ਕਰਨ ਦੀ ਨਹੀਂ ਸੀ। ਮੈਂ ਸ਼ਸਤ੍ਰ ਨਹੀਂ ਫੜਨਾ ਚਾਂਹੁਦਾ ਨਾਂ ਹੀ ਸ਼ਸਤ੍ਰ ਦਾ ਪਖੀ ਹਾਂ। ਸ਼ਸਤ੍ਰ ਦੀ ਥਾਂ ਮੈਂ ਮਾਲਾ ਨੂੰ ਦਿਤੀ ਲੋਚਦਾ ਹਾਂ । ਮੈਂ ਮਸਤਾਨਿਆਂ ਨੂੰ ਬੜਾ ਸਮਝਾਇਆ ਪਰ ਓਹਨਾਂ ਕਿਹਾ ਕਿ ਸਾਨੂੰ ਗੁਰੂ ਤੇਗ ਬਹਾਦਰ ਜੀ ਹੁਕਮ ਕਰ ਰਹੇ ਹਨ ਕਿ ਗਊ ਗ੍ਰੀਬ ਬਦਲੇ ਸਿਰ ਦਿਓ। ਬਸ ਮਸਤਾਨਿਆਂ ਦਾ ਕੋਟਲੇ ਨੂੰ ਚਲੇ ਜਾਣਾ ਹੀ ਸਾਡੇ ਪ੍ਰਦੇਸ ਗਵਨ ਦਾ ਚੰਗਾ ਬਹਾਨਾ ਬਣ ਗਿਆ ਜਾਪਦਾ ਹੈ। ਫਿਰ ਵੀ ਅਸੀਂ ਦੁਨੀਆਂ ਦੇ ਸੌਹੇਂ ਗੋਰੇ ਕਾਨੂੰਨ ਦਾ ਭਾਂਡਾ ਭੰਨਕੇ ਦਸਣਾ ਏ ਕਿਉਂਕਿ ਗੋਰੇ ਭਾਰਤੀ ਲੋਕਾਂ ਸੌਹੇਂ ਕਾਨੂੰਨ ਪਾਲਣ ਦੀਆਂ ਬੜੀਆਂ ਫੜਾਂ ਮਾਰਿਆ ਕਰਦੇ ਹਨ, ਅਸਾਂ ਇਹ ਦਸਣਾ ਹੈ ਕਿ ਗੋਰੀ ਸ੍ਰਕਾਰ ਦਾ ਏਹ ਕਨੂੰਨ ਇਨਸਾਫ ਦੀ ਖਾਤਰ ਨਹੀਂ ਸਗੋਂ ਹਿੰਦੂਆਂ ਨੂੰ ਸਕੰਜੇ ਵਿਚ ਕਸਣ ਲਈ ਹੀ ਘੜਿਆ ਗਿਆ ਏ। ਨਾਲ ਹੀ ਪੰਜਾਬੀਆਂ ਨੂੰ ਅਤੇ ਸਿਖਾਂ ਨੂੰ ਅਸਾਂ ਇਹ ਗਲ ਜਤਾਣੀ ਏ ਕਿ ਜਿਸ ਵਿਦੇਸ਼ੀ ਸ੍ਰਕਾਰ ਨਾਲ ਤੁਸਾਂ ਸਾਡੇ ਕਹੇ ਮਿਲ ਵਰਤਣ ਨਹੀਂ ਸੀ ਛਡਿਆ ਉਸਦਾ ਨਿਆਉਂ ਇਨਸਾਫ ਈਹੋ ਜੇਹਾ ਹੀ ਹੈ। ਇਸ ਲਈ ਸਾਧ ਸੰਗਤ ਜੀ, ਅਕਾਲ ਦਾ ਹੁਕਮ ਸਾਡੇ ਪ੍ਰਦੇਸ ਜਾਣ ਦਾ ਕਦੀ ਵੀ ਨਹੀਂ ਟਲਣਾ ਪਰ ਕਾਨੂੰਨ ਨੂੰ ਝੂਠਿਆਂ ਸਾਬਤ ਕਰਨ ਲਈ ਅਤੇ ਆਪਣੀ ਸਚਾਈ ਵਾਸਤੇ ਭਾਈ ਲਖਾ ਸਿੰਘ ਜੀ ਲੁਦਿਹਾਣੇ ਜਾਣ ਤੇ ਜਾ ਕੇ ਇਤਲਾਹ ਕਰ ਦੇਣ ਕਿ ਕੁਝ ਮਸਤਾਨੀਆਂ ਫੌਜਾਂ ਸਾਡੇ ਵਸ ਤੋਂ ਬਾਹਰ ਹਨ ਅਸੀਂ ਸਾਹਨੇ ਵਾਲੀਏ ਥਾਨੇਦਾਰ ਨੂੰ ਵੀ ਕਿਹਾ ਸੀ ਪਰ ਉਸ ਕੋਈ ਪ੍ਰਵਾਹ ਨਹੀਂ ਕੀਤੀ। ਮਸਤਾਨੇ ਆਪਣੀ ਮਰਜੀ ਦੇ ਮਾਲਕ ਹਨ, ਸ੍ਰਕਾਰ ਏਹਨਾਂ ਦਾ ਬੰਦੋਬਸਤ ਕਰੇ।"

ਇਸ ਰਾਇ ਨੂੰ ਸਭਨਾਂ ਪਸੰਦ ਕੀਤਾ, ਉਸੇ ਵੇਲੇ ਇਤਲਾਹ ਦੇਣ ਲਈ, ਸ੍ਰੀ ਮਾਨ ਬਾਬਾ ਲਖਾ ਸਿੰਘ ਜੀ ਸੂਬਾ ਲੁਦਿਹਾਣੇ ਨੂੰ ਟੁਰ ਪਏ। ਬਹੁਤ ਸਾਰੀਆਂ ਹੋਰ ਪੰਥਕ ਵਿਚਾਰਾਂ ਮਗਰੋਂ ਦਰਬਾਰ ਬਰਖਾਸਤ ਹੋ ਗਿਆ।

੬.

"ਸਾਹਬ ਸਿੰਘ ਜੀ, ਲਖਾ ਸਿੰਘ ਜੀ ਅਜੇ ਨਹੀਂ ਆਏ ?"

ਸ੍ਰੀ ਗੁਰੂ ਜੀ ਕਿਹਾ

"ਨਹੀਂ ਪਾਤਸ਼ਾਹ ਪਤਾ ਲਗਾ ਏ ਕਿ ਓਹਨਾਂ ਨੂੰ ਓਥੇ ਹੀ ਗ੍ਰਿਫਤਾਰ ਕਰ ਲਿਆ ਏ।

"ਏਹ ਤੇ ਸਾਨੂੰ ਪਹਿਲੇ ਹੀ ਅਮੈਦ ਸੀ ਉਸ ਦਿਨ ਮਲੌਦ ਗਲੀਂ ਗਲੀਂ ਗੋਰੇ ਵੀ ਦਸ ਹੀ ਦਿਤਾ ਸੀ"

"ਹਾਂ ਜਿਲੇ ਦੀਆਂ ਗਲਾਂ ਤੋਂ ਵੀ ਏਹੀ ਨਤੀਜਾ ਨਿਕਲਦਾ ਸੀ ਕਿ ਏਹ ਸਾਡੇ ਕੋਲੋਂ ਡਾਢੇ ਹੀ ਡਰੇ ਹੋਏ ਨੇ"

"ਸਾਡੀ ਮਨਸ਼ਾ ਤਾਂ ਕਿਸੇ ਨੂੰ ਡਰਾਣ ਦੀ ਨਹੀਂ ਅਤੇ ਨਾ ਹੀ ਕਿਸੇ ਤੋਂ ਡਰਨ ਦੀ ਹੀ ਏ ਪਰ ਏਹਨਾਂ ਨੂੰ ਏਹਨਾਂ ਦਾ ਅਪਣਾ ਪਾਲਾ ਈ ਪਿਆ ਮਾਰਦਾ ਏ। ਆਂਹਦੇ ਨੇ ਓਨਾ ਸੌ ਸਵਾਰ ਦਾ ਡਰ ਨਹੀਂ ਜਿੰਨਾਂ ਆਪਣੀ ਕਰਤੂਤ ਦਾ ਹੁੰਦਾ ਏ।"

"ਸਚ ਏ, ਪਾਤਸ਼ਾਹ"

ਸਚੇ ਪਾਤਸ਼ਾਹ ਜੀ, ਭਾਈ ਲਾਲ ਸਿੰਘ ਜੀ ਸਿਆੜ੍ਹ ਵਾਲੇ ਆਏ ਹਨ ਅਤੇ ਦ੍ਰਸ਼ਨ ਕਰਨਾਂ ਚਾਂਹਦੇ ਹਨ। ਬਾਬਾ ਭਗਵਾਨ ਸਿੰਘ ਜੀ ਨੇ ਅਰਜ ਕੀਤੀ।

"ਓਹਨਾਂ ਨੂੰ ਸਾਡੇ ਕੋਲ ਭੇਜ ਦੇਵੋ ਅਸੀਂ ਤੇ ਅਗੇ ਹੀ ਉਡੀਕ ਰਹੇ ਸਾਂ"

"ਸਤਿ ਬਚਨ ਦੀਨਾ ਨਾਥ"

ਭਾਈ ਲਾਲ ਸਿੰਘ ਜੀ ਆ ਕੇ ਚਰਨਾਂ ਤੇ ਨਮਸ਼ਕਾਰ ਕਰਕੇ ਇਸ਼ਾਰਾ ਪਾ ਕੇ ਇਕ ਪਾਸੇ ਬੈਠ ਜਾਂਦੇ ਹਨ। ਭਾਈ ਹੋਰੀਂ ਡਾਢੇ ਹੈਰਾਨ ਪ੍ਰੇਸ਼ਾਨ ਜੇਹੇ ਹੋਏ ਹੋਏ ਹਨ। ਚੇਹਰਾ ਉਤ੍ਰ ਗਿਆ ਏ। ਮੂੰਹ ਤੇ ਹਵਾਈਆਂ ਉਡ ਰਹੀਆਂ ਹਨ।

"ਆਓ ਭਾਈ ਲਾਲ ਸਿੰਘ ਜੀ, ਅਸੀਂ ਤੇ ਤੁਹਾਡੀ ਉਡੀਕ ਵਿਚ ਹੀ ਬੈਠੇ ਹੋਏ ਸਾਂ। ਸੁਣਾਓ ਕੋਟਲੇ ਦੀ ਕੋਈ ਖਬਰ ! ਮੇਰੇ ਲਾਡਲਿਆਂ ਨਾਲ ਕਿਵੇਂ ਬੀਤੀ ?" ਸ੍ਰੀ ਗੁਰੂ ਜੀ ਕਿਹਾ। 'ਦੀਨ ਦਯਾਲ ਕੀ ਅਰਜ ਕਰਾਂ, ਮੈਂ ਜੋ ਕੁਝ ਡਿਠਾ ਏ ਓਹ ਡਾਢਾ ਭਿਆਨਕ ਏ। ਅਤੀ ਦਰਦਨਾਕ ਏ। ਮਨੁਖਤਾ ਦੇ ਨਾਂ ਨੂੰ ਕਲੰਕਤ ਕਰਨ ਵਾਲਾ ਕਾਰਨਾਮਾ ਏ।"

"ਫਿਰ ਵੀ, ਧੀਰਜ ਕਰਕੇ, ਸਬਰ ਕਰਕੇ, ਭਾਣਾ ਮੰਨਦੇ ਹੋਏ ਜੋ ਕੁਝ ਡਿਠਾ ਏ, ਜਰਾ ਸੁਣਾਓ ਤੇ ਸਹੀ ?"

"ਦੀਨ ਦਯਾਲ, ਆਪ ਜੀ ਦੇ ਹੁਕਮ ਅਨੁਸਾਰ ਮੈਂ ਜਟ ਦਾ ਸਾਂਗ ਧਾਰਕੇ ਭਾਂਡੇ ਖ੍ਰੀਦਨ ਦੇ ਬਹਾਨੇ ਕੋਟਲੇ ਗਿਆ ਸਾਂ। ਅਗੇ ਬਾਜ਼ਾਰ ਵਿਚ ਸਿੰਘਾਂ ਦੀਆ ਚਾਰ ਲੋਥਾਂ ਪਈਆਂ ਸਨ। ਜ਼ਖਮ ਏਨੇ ਸਨ ਕਿ ਮੈਂ ਠੀਕ ਠੀਕ ਪਛਾਣ ਵੀ ਨਹੀਂ ਸਕਿਆ ਜੋ ਓਹ ਕੇਹੜੇ ਕੇਹੜੇ ਸਿੰਘ ਸਨ। ਫਿਰ ਮੈਂ ਬਹੁਤ ਸਾਰੇ ਲੋਕੀ ਰਕੜ ਵਲ ਜਾਂਦੇ ਡਿਠੇ। ਮੈਂ ਪੁਛਿਆ ਸੁਣਾਓ ਬਈ ਓਥੇ ਅਜ ਕੋਈ ਮੇਲਾ ਏ? ਅਗੋਂ ਲੋਕਾਂ ਕਹਿਆ ਤੈਨੂੰ ਨਹੀਂ ਪਤਾ ਅਜ ਕੂਕਿਆਂ ਨੂੰ ਤੋਪਾਂ ਨਾਲ ਉਡਾਣਾ ਏ। ਅਸੀਂ ਤਮਾਸ਼ਾ ਵੇਖਣ ਜਾ ਰਹੇ ਹਾਂ। ਚਲ ਤੂੰ ਵੀ ਵੇਖ ਆ, ਆਹ! ਚਿੜੀਆਂ ਦੀ ਮੌਤ ਅਤੇ ਗਵਾਰਾਂ ਦਾ ਹਾਸਾ, ਵਾਲੀ ਗਲ ਸੀ। ਕਿਸੇ ਦੀ ਜਾਨ ਦੇ ਲਾਲੇ ਸਨ ਕਿਸੇ ਦੇ ਭਾ ਦਾ ਤਮਾਸ਼ਾ ਸੀ। ਕਿਸੇ ਮਾਂ ਦੇ ਪੁਤ੍ਰ ਨੇ ਤੂੰਬੇ ਤੂੰਬੇ ਹੋ ਕੇ ਉਡਣਾ ਸੀ, ਕਿਸੇ ਦੇ ਭਾ ਦੀ ਖੇਡ ਸੀ। ਦੀਨ ਦਯਾਲ ਤੇਰੀਆਂ ਤੂਹੇਂ ਜਾਣੇ। ਮੈਂ ਲੋਕਾਂ ਦੇ ਨਾਲ ਰਕੜ ਵਿਚ ਜਾ ਰਿਹਾ। ਪਛੋਂ ਦੀ ਠੰਢੀ ਵਾ ਵਿਚੀਂ ਨਿਕਲਦੀ ਚੀਰਦੀ ਜਾ ਰਹੀ ਸੀ। ਲੋਕਾਂ ਦੇ ਦੰਦ ਵਜ ਰਹੇ ਸਨ, ਪਰ ਤੇਰੇ ਧਰਮੀ ਜੋਧੇ ਅਡੋਲ ਸਨ, ਅਚੱਲ ਸਨ। ਅਹਿਲ ਸਨ, ਬੇ ਪ੍ਰਵਾਹ ਸਨ। ਚੇਹਰਿਆਂ ਤੇ ਲਾਲੀਆਂ ਭਖਦੀਆਂ ਸਨ । ਮਨ ਸ਼ੁਕਰਾਨੇ ਨਾਲ ਭਰਪੂਰ ਸਨ। ਓਹ ਇੰਝ ਬੇ ਪ੍ਰਵਾਹ ਬੈਠੇ ਹੋਏ ਸਨ ਜਿਵੇਂ ਕੋਈ ਗਲ ਹੋਈ ਹੀ ਨਹੀਂ। ਦੁਆਲੇ ਫੌਜੀ ਸਿਖਾਂ ਦਾ ਪਹਿਰਾ ਸੀ, ਸਿੰਘ ਕੀਰਤਨ ਕਰ ਰਹੇ ਸਨ ਜਦ ਮੈਂ ਗਿਆ ਸਾਂ ਓਦੋਂ ਏਹ ਸ਼ਬਦ ਪੜ੍ਹਿਆ ਜਾ ਰਿਹਾ ਸੀ-

**"ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ। ਜਹ ਜਹ ਕਾਜ ਕਿਰਤ ਸੇਵਕ ਕੀ ਤਹਾ ਤਹਾ ਉਠ ਧਾਵੈ। ਸੇਵਕ ਕਉ ਨਿਕਟੀ ਹੋਇ ਦਿਖਾਵੈ। ਜੋ ਜੋ ਕਹੇ ਠਾਕੁਰ ਪਹਿ ਸੇਵਕ ਤਤਕਾਲ ਹੋਇ ਆਵੈ। ਤਿਸ ਸੇਵਕ ਕੇ ਹਉ ਬਲਿਹਾਰੀ ਜੋ ਅਪਨੇ ਪ੍ਰਭ ਭਾਵੈ। ਤਿਸਕੀ ਸੋਇ ਸੁਣੀ ਮੁਨ ਹਰਿਆ ਤਿਸੁ ਨਾਨਕ ਪਰਸਣਿ ਆਵੈਂ।"**

ਇਸਤੋਂ ਮਗਰੋਂ ਸਭਨਾਂ ਨੇ ਡਾਢੇ ਪਯਾਰ ਵਿਚ ਡਾਢੇ ਵੈਰਾਗ ਵਿਚ ਵੀਰ ਰਸ ਪੂਰਤ ਜੋਸ਼ ਵਾਲੇ ਭਾਵ ਵਿਚ ਫਿਰ ਏਹ ਸ਼ਬਦ ਪੜ੍ਹਿਆ-

***'ਦੇਹਿ ਸ਼ਿਵਾ ਬਰ ਮੋਹਿ ਇਹੈ***
***ਸ਼ੁਭ ਕਰਮਨ ਤੇ ਕਬਹੂੰ ਨ ਟਰੋਂ।***
***ਨ ਡਰੋਂ ਅਰ ਸੋਂ ਜਬ ਜਾਇ ਲਰੋਂ***
***ਨਿਸਚੈ ਕਰ ਆਪਨੀ ਜੀਤ ਕਰੋਂ।***
***ਅਰੁ ਸਿਖ ਹੋ ਆਪਨੇ ਹੀ ਮਨ ਕੋ***
***ਇਹ ਲਾਲਚ ਹਉ ਗੁਨ ਤਉ ਉਚਰੋਂ***
***ਜਬ ਆਵ ਕੀ ਅਉਧ ਨਿਦਾਨ ਬਨੈ***
***ਅਤਿ ਹੀ ਰਨ ਮੈ ਤਬ ਜੂਝ ਮਰੋਂ।***

ਤੋਪਾਂ ਤਿਆਰ ਖਲੋਤੀਆਂ ਸਨ। ਨਾਭਾ, ਪਟਿਆਲਾ ਜੀਂਦ ਕੋਟਲੇ ਦੀਆਂ ਫੌਜਾਂ ਫਾਲਨ ਸਨ, ਸਿਪਾਹੀ ਸਿੰਘ ਸਨ, ਕੋਲ ਲੁਦਹਾਣੇ ਵਾਲਾ ਜਿਲਾ ਗੋਰਾ ਖਲੋਤਾ ਸੀ, ਤ੍ਰਾਹ ਤ੍ਰਾਹ ਮਚੀ ਹੋਈ ਸੀ, ਦੋ ਮਾਈਆਂ ਤੇ ਲਾਲ ਸਨ। ਬਹੁਤ ਸਾਰੇ ਰਬ ਦੇ ਭੈ ਵਾਲੇ ਨਰਮ ਦਿਲ ਲੋਕੀ ਤਾਂ ਹਾਹਾ ਕਾਰ ਕਰ ਰਹੇ ਸਨ। ਡਰ ਸਹਿਮ ਅਜੇਹਾ ਸੀ ਕੋਈ ਉਚੀ ਸਾਹ ਨਹੀਂ ਸੀ ਲੈਂਦਾ। ਏਨੇ ਨੂੰ ਗੋਰੇ ਸਿੰਘਾਂ ਨੂੰ ਕਿਹਾ ਤਿਆਰ ਹੋ ਜਾਓ। ਸਿੰਘ ਤਾਂ ਪਹਿਲੇ ਹੀ ਤਿਆਰ ਸਨ, ਸਾਰੇ ਉਠ ਖਲੋਤੇ, ਅਰਦਾਸ ਸ਼ੁਰੂ ਹੋ ਗਈ, ਭਾਈ ਹੀਰਾ ਸਿੰਘ ਜੀ ਨੇ ਡਾਢੇ ਪਯਾਰ ਵਿਚ ਅਰਦਾਸ ਕੀਤੀ, ਜਿਸ ਨੂੰ ਸੁਣਕੇ ਪਥਰ ਦਿਲ ਵੀ ਧਾਹੀਂ ਮਾਰ ਉਠੇ, ਜਿਸਦਾ ਕੁਝ ਕੁਝ ਭਾਵ ਏਹ ਸੀ- "ਦੀਨ ਦਯਾਲ ਅਸੀਂ ਨਾਚੀਜ ਬੰਦੇ ਗਊ ਗ੍ਰਿਬ ਅਤੇ ਦੇਸ ਧਰਮ ਤੋਂ ਸ਼ਹੀਦ ਹੋਣ ਲਗੇ ਹਾਂ, ਸਾਡੇ ਦਿਲ ਵਿਚ ਆਪਣੀ ਮਾਤ੍ਰੀ ਭੂਮੀ ਦੀ ਅਜ਼ਾਦੀ ਦੀ ਲਗਨ ਸੀ, ਭਾਰਤ ਦੀ ਸੁਤੰਤ੍ਰਤਾ ਦੀ ਉਮੰਗ ਸੀ, ਅਸੀਂ ਜਨਨੀ ਜਨਮ ਭੂਮੀ ਨੂੰ ਗੁਲਾਮੀ ਦੇ ਬੰਧਨਾਂ ਵਿਚ ਬਧੀ ਹੋਈ ਨਹੀਂ ਸਾਂ ਵੇਖ ਸਕਦੇ, ਅਸੀਂ ਗਊ ਗ੍ਰਿਬ ਦੇ ਦੁਖ ਨਹੀਂ ਸਾਂ ਝਲ ਸਕਦੇ, ਇਸੇ ਅਪ੍ਰਾਧ ਖਾਤ੍ਰ ਅਜ ਅਸੀਂ ਤੋਪਾਂ ਨਾਲ ਉਡਣ ਲਗੇ ਹਾਂ। ਨਾਥ! ਸਾਡੇ ਅੰਗ ਸੰਗ ਰਹਿਣਾ ਆਪਣੇ ਚਰਨਾਂ ਦੀ ਪ੍ਰੀਤ ਬਖਸ਼ਣੀ। ਜਿਸ ਅਜ਼ਾਦੀ ਦੀ ਵੇਲ ਨੂੰ ਅਸੀਂ ਆਪਣੀ ਸ਼ਾਹ ਰਗ ਦਾ ਖੂਨ ਪਾਕੇ ਬੀਜਣ ਲਗੇ ਹਾਂ ਇਸਨੂੰ ਮੁਰਝਾਣ ਨਾ ਦੇਣਾਂ। ਸਮੇਂ ਸਮੇਂ ਸਿਰ ਭਾਰਤ ਦੇ ਸਪੁਤ੍ਰਾਂ ਨੂੰ ਪ੍ਰੇਰਕੇ ਇਸਦੀ ਪਾਲਨਾ ਕਰਵਾਂਦਿਆਂ ਰਹਿਣਾ। ਜਦੋ ਤੂੰ ਆਵੇਂ ਅਸੀਂ ਤੇਰੇ ਨਾਲ ਆਵੀਏ,

ਸਾਡੇ ਅਜ਼ਾਦ ਭਾਰਤ ਤੇ ਕਦਮ ਟਿਕਣ, ਗਊ ਗ੍ਰੀਬ ਦੇ ਦੁਖ ਦੂਰ ਹੋਏ ਹੋਏ ਹੋਣ। ਰਾਮ ਰਾਜ ਦੀ ਸਥਾਪਨਾ ਹੋਈ ਹੋਈ ਹੋਵੇ। ਬਸ ਏਹੋ ਸਾਡੀ ਮੰਗ ਏ, ਈਹੋ ਸਾਡੀ ਅਰਦਾਸ ਹੈ।"

ਇਸ ਅਰਦਾਸ ਨੂੰ ਸੁਣ ਪਥਰ ਪੰਘਰ ਗਏ ਗਦਾਰ ਵੀ ਰੋ ਉਠੇ। ਫਿਰ ਸਦਾਰ ਹੀਰਾ ਸਿੰਘ ਜੀ ਗੋਰੇ ਨੂੰ ਆਖਣ ਲਗੇ ਕਿ ਖਬਰਦਾਰ ਜੇ ਸਾਨੂੰ ਕਿਸੇ ਹਥ ਲਾਯਾ। ਅਸੀਂ ਆਪਨੇ ਆਪ ਹੀ ਤੋਪਾਂ ਅਗੇ ਆ ਖਲੋਯਾ ਕਰਾਂਗੇ। ਇਸ ਗਲ ਨੂੰ ਗੋਰੇ ਪ੍ਰਵਾਨ ਕਰ ਲਿਆ, ਤੋਪ ਤਿਆਰ ਹੋਈ, ਸਭ ਤੋਂ ਪਹਿਲਾਂ ਮਸਤਾਨਿਆਂ ਦੇ ਜਥੇਦਾਰ ਸ੍ਰਦਾਰ ਹੀਰਾ ਸਿੰਘ ਜੀ ਅਗੇ ਵਧੇ-ਸੂਰਾ ਸੋ ਪਹਿਚਾਨੀਐ ਜੋ ਲਰੈ ਦੀਨ ਕੇ ਹੇਤ। ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤ। ਪੜ੍ਹਦੇ ਹੋਏ ਅਗੇ ਜਾ ਖਲੋਤੇ। ਗਜਕੇ ਆਖਣ ਲਗੇ 'ਲਓ ਬਈ ਤੁਹਾਡੇ ਦਿਲ ਵਿਚ ਏਹ ਗੁਮਾਨ ਨਾ ਰਹਿ ਜਾਏ ਕਿ ਅਸੀਂ ਏਹਨਾਂ ਨੂੰ ਮਾਰਨ ਲਗੇ ਹਾਂ, ਨਹੀਂ ਸਭ ਮੇਰੇ ਗੁਰੂ ਜੀ ਦੀ ਕਾਰ ਏ, ਓਸਦੇ ਆਪਣੇ ਚੋਜ ਹਨ, ਓਹਦੇ ਹੁਕਮ ਅਨੁਸਾਰ ਹੀ ਸਭ ਕੁਝ ਹੋਣਾ ਏ।' ਤ੍ਰੈ ਵਾਰ ਤੋਪ ਲਾਈ ਪਲੀਤਾ ਚਟ ਗਈ, ਨਾਂ ਹੀ ਚਲ ਸਕੀ। ਲੋਕੀਂ ਆਂਹਦੇ ਸਨ ਕਿ ਜੇ ਤ੍ਰੈ ਵਾਰ ਤੋਪ ਨਾ ਚਲੇ ਫਿਰ ਨਹੀਂ ਸਨ ਚਲਾਂਦੇ, ਫਿਰ ਓਸ ਆਦਮੀ ਨੂੰ ਛਡ ਦਿੰਦੇ ਸਨ। ਏਹ ਕਾਨੂੰਨ ਸੀ। ਸਭ ਨੂੰ ਆਸ ਸੀ ਕਿ ਭਾਈ ਹੀਰਾ ਸਿੰਘ ਜੀ ਨੂੰ ਹੁਣ ਨਹੀਂ ਸ਼ਹੀਦ ਕੀਤਾ ਜਾਵੇਗਾ ਪਰ ਏਥੇ ਤਾਂ ਕਾਨੂੰਨ ਦਾ ਪਾਜ ਉਘੜਨਾ ਸੀ। ਚੌਥੀ ਵਾਰ ਸ੍ਰਦਾਰ ਨੇ ਕਿਹਾ 'ਲੈ ਬਈ ਤੁਸੀਂ ਵੀ ਝੂਠੇ ਤੇ ਤੁਹਾਡਾ ਕਾਨੂੰਨ ਵੀ ਝੂਠਾ। ਹੁਣ ਤੋਪ ਚਲਾਓ ਹੁਣ ਮੇਰੇ ਸਤਿਗੁਰੂ ਜੀ ਦਾ ਹੁਕਮ ਹੈ' ਚੌਥੀ ਵਾਰ ਫੇਰ ਤੋਪ ਚਲੀ ਸਿੰਘ ਹੁਰਾਂ ਦਾ ਸ੍ਰੀਰ ਉਡਾ ਕੇ ਲੈ ਗਈ। ਕਲਾ ਕਲਾ ਅੰਗ ਜਮੀਨ ਤੇ ਹੋ ਗਿਰਿਆ। ਸੀਸ ਕਾਫੀ ਉਚਾ ਹੋ ਕੇ ਡਿਗਯਾ। ਵੇਖਣ ਵਾਲੇ ਰੋ ਉਠੇ ਕਈ ਆਂਹਦੇ ਸਨ ਕਿ ਹੁਣ ਬਾਕੀ ਦੇ ਮਾਫੀ ਮੰਗਕੇ ਛੁਟ ਜਾਣਗੇ ਪਰ ਅਜੇਹਾ ਨਾ ਹੁੰਦਾ ਵੇਖ ਕੇ ਕਈ ਕਮਜੋਰ ਦਿਲ ਵਾਲੇ ਦਰਸ਼ਕ ਉਥੇ ਨਾ ਖਲੋ ਸਕੇ। ਇਸੇ ਤ੍ਰਾਂ ਵਾਰੋ ਵਾਰੀ ਸਿੰਘ ਪ੍ਰਸੰਨਤਾ ਨਾਲ ਤੋਪਾਂ ਅਗੇ ਔਂਦੇ ਰਹੇ ਅਤੇ ਸ਼ਹੀਦੀਆਂ ਪਾਂਦੇ। ਰਹੇ ਭਾਈ ਹਰਨਾਮ ਸਿੰਘ ਜੀ ਧਮੋਟ ਵਾਲੇ ਜਿਨਾਂ ਨੂੰ ਅਜੇ ਅਠ ਦਿਨ ਭਜਨ ਪੁਛਿਆਂ ਹੋਏ ਸਨ, ਜਿਨਾਂ ਨੇ ਅਜੇ ਅੰਮ੍ਰਿਤ ਨਹੀਂ ਸੀ ਛਕਿਆ, ਓਹਨਾਂ ਦੀ ਵਾਰੀ ਵੀ ਤ੍ਰੈ ਵਾਰ ਤੋਪ ਨਾਂ ਚਲੀ।

ਬਹੁਤ ਦਰਦਨਾਕ ਮੌਤ ਭਾਈ ਬਿਸ਼ਨ ਸਿੰਘ ਜੀ ਤੇ ਹਰਨਾਮ ਸਿੰਘ ਜੀ ਰੜ ਵਾਲਿਆਂ ਦੀ ਹੋਈ। ਏਹ ਦੋਵੇਂ ੧੨-੧੪ ਸਾਲੇ ਭੁਯੰਗੀ ਸਨ। ਜਦ ਓਹਨਾਂ ਨੂੰ ਤੋਪ ਅਗੇ ਖਲਾਰਿਆ ਗਿਆ ਤਦ ਲੋਕੀ ਧਾਹੀਂ ਮਾਰ ਰੁੰਨੇ। ਸਾਰੇ ਰੌਲਾ ਪੈ ਗਿਆ ਕਿ ਏਹਨਾਂ ਮਾਸੂਮਾਂ ਕਿਸੇ ਦਾ ਕੀ ਵਗਾੜਿਆਂ ਏ। ਸਾਰੇ ਲੋਕੀ ਗੋਰੇ ਨੂੰ ਤੇ ਬਿਲਿਆਂ ਦੇ ਰਾਜ ਨੂੰ ਫਟਕਾਰਾਂ ਪਏ ਪਾਣ ਪਰ ਏਹ ਜੁਰਤ ਕਿਸੇ ਦੀ ਨ ਪਏ ਜੋ ਕੋਈ ਆਖੇ ਕਿ ਏਹਨਾਂ ਨੂੰ ਛਡ ਦਿਓ। ਪਤਾ ਨਹੀਂ ਗੋਰੇ ਦੀ ਮੇਮ ਦੇ ਦਿਲ ਵਿਚ ਕੀ ਖਿਆਲ ਆਯਾ। ਓਹ ਓਹਨਾਂ ਦੇ ਭੋਲੇ ਭਾਲੇ ਅਤੇ ਸੁੰਦ੍ਰ ਚੇਹਰੇ ਤਕ ਬੋਲੀ "ਸਾਹਿਬ ! ਏਹਨਾਂ ਤੇਰਾ ਕੀ ਗਵਾਇਆ ਏ ? ਏਹਨਾਂ ਨੂੰ ਨਾ ਮਾਰ। ਛੜ ਦੇਹ" ਗੋਰੇ ਕਿਹਾ ਜੇ ਏ ਆਖ ਦੇਣ ਕਿ ਅਸੀਂ (ਗੁਰੂ) ਰਾਮ ਸਿੰਘ ਦੇ ਸਿਖ ਨਹੀਂ ਤਦ ਛਡਿਆ ਜਾ ਸਕਦਾ ਹੈ। ਮੇਮ ਨੇ ਦੋਹਾਂ ਭ੍ਰਾਵਾਂ ਦੇ ਕੋਲ ਹੋਕੇ ਕਿਹਾ:- ਵੈਲ ਲੜਕੋ ਟੁਮ ਕਹਿਨੇ ਸਕਟਾ ਹਮ ਰਾਮ ਸਿੰਘ ਕੇ ਸਿਖ ਨਹੀਂ ਹਮ ਟੁਮਕੋ ਛੋੜਨੇ ਸਕਟਾ ਮਾਂਗਟਾ' ਮੇਮ ਦੀ ਏਹ ਗਲ ਸੁਕੇ ਦੋਵੇਂ ਬਚੇ ਧਾਹੀ ਮਾਰ ਉਠੇ। ਉਨ੍ਹਾਂ ਦੀ ਮਾਤਾ, ਮਾਈ ਖੇਮ ਕੌਰ ਜੀ ਓਥੇ ਹੀ ਸ਼ਹੀਦਾਂ ਦੇ ਵਿਚ ਹੀ ਖਲੋਤੀ ਕੜਕ ਕੇ ਸਿੰਘਣੀ ਵਾਂਗ ਗਰਜਕੇ ਬੋਲੀ-ਗੀਦੀਓ, ਮੇਰੀ ਕੁਲ ਨੂੰ ਕਲੰਕ ਲਾਣ ਵਾਲਿਓ, ਸਿੰਘਣੀ ਦਾ ਸੀਰ ਪੀ ਕੇ ਇੰਵ ਮੌਤ ਤੋਂ ਡਰਦੇ ਪਏ ਰੋਂਦੇ ਓ। ਮੈਂ ਤੁਹਾਡਾ ਮੂੰਹ ਵੇਖਣਾ ਵੀ ਪਸੰਦ ਨਹੀਂ ਕਰਾਂਗੀ, ਮੇਰੇ ਪੁਤ੍ਰ ਜੇ ਤਾਂ ਸਿਧੇ ਮੱਥੇ ਮਰ ਕੇ ਭ੍ਰਾਵਾਂ ਨਾਲ ਰਲੋ। ਔਹ ਤਕੋ ਸ੍ਰਦਾਰ ਹੀਰਾ ਸਿੰਘ ਜੀ ਤੁਹਾਨੂੰ ਉਡੀਕ ਰਹੇ ਜੇ। ਔਹ ਵੇਖੋ ੧੨ ਪਾਤਸ਼ਾਹ ਤੁਹਾਡੇ ਲਈ ਫੂਲਾਂ ਦੇ ਹਾਰ ਲਈ ਖਲੋਤੇ ਜੇ, ਔਹ ਝਾਕੋ ਤੁਹਾਡੇ ਪਿਤਾ, ਮੇਰੇ ਪਯਾਰੇ ਪਤੀ ਤੁਹਾਨੂੰ ਉਡੀਕ ਦੇ ਜੇ ਪਏ। ਜਾਓ ਦਰਸ਼ਨ ਕਰੋ, ਅਤੇ ਅਮਰ ਪਦਵੀ ਹਾਸਲ ਕਰੋ।

ਓਹਨਾਂ ਕਿਹਾ-ਮਾਤਾ ਜੀ, ਅਸੀਂ ਇਸ ਲਈ ਨਹੀਂ ਰੋਂਦੇ ਕਿ ਸਾਨੂੰ ਕੋਈ ਮੌਤ ਦਾ ਭੈ ਏ; ਨਹੀਂ ਸਗੋਂ ਅਸੀਂ ਤੇ ਇਸ ਲਈ ਰੋਂਦੇ ਹਾਂ ਕਿ ਮਤਾਂ ਇਹ ਜਾਲਮ ਸਾਨੂੰ ਸਾਡੇ ਸਾਥ ਨਾਲੋਂ ਨਾਂ ਵਿਛੋੜ ਦੇਣ। ਜਿਵੇਂ ਸਾਨੂੰ ਗੁਰੂ ਨਿੰਦਾ ਕੰਨੀ ਸੁਣਨੀ ਪਈ ਏ, ਇਵੇਂ ਕੁਝ ਹੋਰ ਵੀ ਨਾ ਹੋ ਜਾਵੇ। ਮਾਤਾ ਜੀ ਤੁਸੀਂ ਡਰੋ ਨਾ ਅਸੀਂ ਸਾਥ ਤੋਂ ਵਿਛੜਕੇ ਜੀਉਣ ਨੂੰ ਚੰਗਾ ਨਹੀਂ ਸਮਝ ਸਕਦੇ।

ਮਾਤਾ ਕਿਹਾ "ਸਾਬਾਸ਼ ਬੇਟਾ, ਧਰਮ ਪਿਛੇ ਮਰਨਾ ਸਦਾ ਦੀ ਜ਼ਿੰਦਗੀ ਹਾਸਲ ਕਰਨਾ ਏਂ। ਜਨਨੀ ਜਨਮ ਭੂਮੀ ਤੋਂ ਮੂੰਹ ਮੋੜਕੇ ਜੀਉਣ ਵਾਲਾ ਪਾਪੀ ਕੁਤੇ ਦੀ ਮੌਤ ਮਰਦਾ ਏ ਅਤੇ ਉਸਨੂੰ ਨਰਕ ਵਿਚ ਵੀ ਢੋਈ ਨਹੀਂ ਮਿਲਦੀ।"

ਭਾਈ ਬਿਸ਼ਨ ਸਿੰਘ ਜੀ, ਸਾਹਿਬ ਨੂੰ ਕਿਹਾ ਕਿ ਗਲ ਸੁਣ, ਜਦ ਸਾਹਿਬ ਝੁਕਕੇ ਕੰਨ ਨੇੜੇ ਕਰਕੇ ਗਲ ਸੁਣਨ ਲਗਾ ਤਦ ਸਾਹਿਬ ਦੀ ਵਧੀ ਹੋਈ ਦਾਹੜੀ ਸਿੰਘ ਬਚੇ ਨੇ ਅਜੇਹੀ ਫੜੀ ਜੋ ਗੋਰੇ ਦੀ ਜਾਨ ਕਾਗਸੇ ਆ ਗਈ। ਜਦ ਦੂਜਿਆਂ ਦੇ ਜੋਰ ਲਾਨ ਤੇ ਵੀ ਆਪ ਨੇ ਨਾ ਛਡੀ ਤਦ ਕੋਲ ਖਲੋਤੇ ਗਦਾਰ ਗੀਦੀ ਗੁਲਾਮਾਂ ਨੇ ਤਲਵਾਰ

ਨਾਲ ਭਾਈ ਬਿਸ਼ਨ ਸਿੰਘ ਜੀ ਦੇ ਦੋਏ ਹਥ ਵਢ ਘਤੇ। ਫਿਰ ਦੋ ਸਿਰ ਤਲਵਾਰ ਨਾਲ ਧੜ ਨਾਲੋਂ ਜੁਦੇ ਕਰ ਦਿਤਾ। ਬਸ ਇਸ ਤੋਂ ਮਗਰੋਂ ਓਥੇ ਕੋਈ ਵੀ ਨਾ ਠਹਿਰ ਸਕਿਆ ਸਭ ਡਰਦੇ ਮਾਰੇ ਦਹਿਲੇ ਹੋਏ ਘਰਾਂ ਨੂੰ ਟੁਰ ਆਏ।

ਅਸਮਾਨ ਦਾ ਰੰਗ ਲਾਲ ਹੋ ਗਿਆ ਸੀ। ਅਤੇ ਸੂਰਜ ਦਾ ਤੇਜ ਘਟ ਚੁਕਾ ਸੀ। ਅੰਧਕਾਰ ਜਿਹਾ ਫੈਲ ਗਿਆ ਸੀ। ਦਿਨੇ ਹੀ ਰਾਤ ਪਈ ਜਾਪਦੀ ਸੀ। ਇਸ ਲਈ ਤੋਪ ਚਲਣੀ ਬੰਦ ਹੋ ਗਈ ਸੀ। ਨਾਲੇ ਪਤਾ ਲਗਾ ਕਿ ਅੰਬਾਲੇ ਵਾਲੇ ਵਡੇ ਗੋਰੇ ਦੀ ਚਿਠੀ ਆਈ ਸੀ, ਜਿਲੇ ਨੂੰ, ਕਿ ਮੇਰੇ ਔਂਦਿਆਂ ਤੀਕ ਕਿਸੇ ਨੂੰ ਮਾਰੀਂ ਨਾਂ। ਓਸ ਚਿਠੀ ਦੀ ਕੋਈ ਪ੍ਰਵਾਹ ਨਾ ਕਰਦਿਆਂ ਏਹ ਸਾਕਾ ਵਰਤਾਯਾ ਸੀ। ਰਾਤੀਂ ਸਾਰੇ ਸਿੰਘ ਉਸੇ ਤ੍ਰਾਂ ਹੀ ਪਹਿਰੇ ਵਿਚ ਰਖੇ ਗਏ। ਆਂਹਦੇ ਸਨ ਏਹਨਾਂ ਨੂੰ ਕੱਲ੍ਹ ਦਿਨੇ ਸ਼ਹੀਦ ਕਰਨਗੇ ਏਹ ਹੈ ਕੋਟਲੇ ਦਾ ਹਾਲ ਸਾਰਾ ਜੇਹੜਾ ਮੈਂ ਅਖੀਂ ਵੇਖ ਆਯਾ ਹਾਂ।"

ਸਾਹਬਾਂ ਦੇ ਨੇਤ੍ਰਾਂ ਵਿਚੋਂ ਨਾਲੇ ਜਲ ਜਾ ਰਿਹਾ ਏ ਅਤੇ ਨਾਲੇ ਬਚਨ ਕਰ ਰਹੇ ਹਨ ਕਿ-ਭਾਈ ਲਾਲ ਸਿੰਘ ਤੋਪਾਂ ਚਲਦੀਆਂ ਤਾਂ ਮੈਂ ਸਿਆੜ੍ਹ ਭਾਈ ਵਸਾਵਾ ਸਿੰਘ ਜੀ ਦੇ ਘਰ ਬੈਠਿਆਂ ਹੀ ਸੁਣ ਲਈਆਂ ਸਨ। ਮੈਨੂੰ ਤੇ ਪਤਾ ਲਗ ਗਿਆ ਸੀ ਕਿ ਏਹ ਮੇਰੇ ਲਾਡਲਿਆਂ ਤੇ ਹੀ ਚਲਾਈਆਂ ਜਾ ਰਹੀਆਂ ਹਨ। ਧੰਨ ਹਨ ਉਹ ਸਿਦਕੀ ਜੇਹੜੇ, ਦੇਸ਼ ਤੋਂ, ਧਰਮ ਤੋਂ, ਕੌਮ ਤੋਂ, ਮਰਕੇ ਪਾਪ ਰਾਜ ਦੀਆਂ ਜੜ੍ਹਾਂ ਖੋਖਲੀਆਂ ਕਰ ਗਏ ਹਨ। ਮੈਨੂੰ ਓਹਨਾਂ ਤੋਂ ਏਹੀ ਆਸ ਸੀ। ਏਹੀ ਅਮੈਦ ਸੀ। ਏਹ ਭਰੋਸਾ ਸੀ, ਧੰਨ ਸਿਖੀ ! ਧੰਨ ਸਿਦਕ !! ਧੰਨ ਸ਼ਹੀਦੀ !!!

"ਦੀਨ ਦਯਾਲ ਸਾਹਨੇਵਾਲੀਆ ਥਾਨੇਦਾਰ ਹਜ਼ੂਰ ਨੂੰ ਮਿਲਣਾ ਚਾਂਹਦਾ ਏ" ਬਾਬਾ ਸਾਹਬ ਸਿੰਘ ਜੀ ਨੇ ਅਰਜ ਕੀਤੀ।

"ਨਿਰਬਾਣ ਸਿੰਘ ਜੀ ! ਸਾਨੂੰ ਪਤਾ ਏ, ਜਿਸ ਵੇਲੇ ਦੀ ਅਸੀਂ ਉਡੀਕ ਕਰ ਰਹੇ ਸਾਂ ਓਹ ਆ ਪੁਜਾ ਏ। ਫਿਰ ਵੀ ਜਾਓ ਪੁਛ ਆਓ ਕਿ ਕੀ ਕੰਮ ਨੇ ?" ਸ੍ਰੀ ਗੁਰੂ ਜੀ ਕਿਹਾ।

"ਸਚੇ ਪਾਤਸਾਹ ਜੀ, ਮੈਂ ਪਹਿਲਾਂ ਹੀ ਪੁਛ ਆਯਾ ਹਾਂ ਓਸ ਕਿਹਾ ਏ ਕਿ ਹਜ਼ੂਰ ਨੂੰ ਸਾਹਬ ਨੇ ਲੁਧੇਹਾਣੇ ਦਰਸ਼ਨ ਦੇਣ ਲਈ ਕਿਹਾ ਏ। ਮੈਨੂੰ ਪਤਾ ਲਗਾ ਏ ਕਿ ਲਾਗੇ ਬਹੁਤ ਸਾਰੀ ਫੌਜ ਖਲੋਤੀ ਹੋਈ ਏ, ਉਸਨੂੰ ਥਾਨੇਦਾਰ ਨਾਲ ਨਹੀਂ ਲਿਆਯਾ।"

"ਹਾਂ ਠੀਕ ਏ, ਫਿਰ ਤਿਆਰ ਹੋ ਜਾਣਾ ਚਾਹੀਦਾ ਏ। ਬਾਬਾ ਜਵਾਹਰ ਸਿੰਘ ਜੀ ਤੇ ਕਾਨ੍ਹ ਸਿੰਘ ਜੀ ਨਿਹੰਗ ਅਤੇ ਆਪ ਨੂੰ ਤੇ ਅਸੀਂ ਨਾਲ ਲੈ ਚਲਾਂਗੇ ਬਾਕੀ ਸੂਬੇ ਮਗਰੋਂ ਆ ਜਾਣਗੇ। ਸਾਡੇ ਨਾਲ ਸੇਵਾ ਨੂੰ ਕੌਣ ਜਾਏਗਾ ?

*"ਸ੍ਰੀ ਗੁਰੂ ਬੋਲੇ ਹੈ ਕੋਈ ਸਿੰਘ ਚਲੇ ਜੋ ਅਬ ਹਮਰੇ ਸੰਗ। ਮਹਾਰਾਜ ਛੋਟੇ ਤਬ ਕਹੇ। ਦਾਸ ਪ੍ਰਭੂ ਜੀ ਹਾਜਰ ਅਹ। ਬੋਲੇ ਤੁਮ ਪੀਛ ਸਭ ਸਾਰਾ। ਈਹਾਂਰਾਖੋ ਭਲੀ ਪ੍ਰਕਾਰਾ। ਕਰੀਯੋ ਭਜਨ ਕਰਾਵੋ ਔਰਨ। ਬਿਨਾ ਨਾਮ ਕਾਹੂ ਕੋਊ ਠੌਰਨ। ਸਾਰ ਸਮਾਲ ਰਖੋ ਸਭ ਸੰਗਤ ਇਤ ਦਰਦੀ ਹੋਵੇ ਲਖ ਮੰਗਤ। ਤੁਮ ਨਿਰਭੈ ਬੈਠੋ ਨਿਗਮਾਂ। ਬੀਚ ਭਜਨ ਕਾਟੋ ਕਿਛ ਸਮਾ। ਗੁਰੂ ਗ੍ਰੰਥ ਕਰਵਾਵੋ ਪਾਠ। ਸਦ ਅਟਲ ਸਾਚੇ ਕੋ ਠਾਟ।*

*(ਸ੍ਰੀ ਸਤਿਗੁਰੂ ਬਿਲਾਸ ਕ੍ਰਿਤ ਸੰਤ ਧਿਆਨ ਸਿੰਘ ਜੀ.)*

"ਨਾਨੂੰ ਸਿੰਘ ਕਿਥੇ ਹੈ, ਅਸੀ ਉਸਨੂੰ ਨਾਲ ਲਜਾਵਾਂਗੇ। ਨਾਨੂੰ ਸਿੰਘ ਨੂੰ ਨਾਲ ਰਖਣ ਦਾ ਸਾਡਾ ਪੁਰਾਣਾ ਇਕਰਾਰ ਏ।"

"ਪਾਤਸ਼ਾਹ, ਆਪ ਬਸਤ੍ਰ ਬਦਲ ਲਓ ਆਗਯਾ ਕਰੋ ਬਨਾਤ ਦਾ ਓਹ ਚੋਗਾ ਲਿਆਵਾਂ ਜੋ ਮਹਾਰਾਣਾਂ ਨੈਪਾਲ ਨੇ ਹਜ਼ੂਰ ਦੀ ਭੇਟਾ ਕੀਤਾ ਏ, ਜਾਂ ਖੀਨ ਖਾਫ ਦਾ ਲਿਆਵਾਂ ਕੇਹੜਾ ਸਜਾਓਗੇ ?" ਸ੍ਰੀ ਗੁਰੂ ਜੀ ਸੁਣਕੇ ਚੁਪ ਹੋ ਗਏ, ਬੜਾ ਚਿਰ ਸੋਚ ਸੋਚਕੇ ਬੋਲੇ:-

"ਨਿਰਬਾਣ ਸਿੰਘ ਜੀ ! ਬਨਾਤ ਤੇ ਖੀਨ ਖਾਫ ਦੇ ਚੋਗੇ ਸੰਦੂਕਾਂ ਵਿਚ ਪਏ ਰਹਿਣ ਦਿਓ। ਹੁਣ ਏਹਨਾਂ ਦੀ ਲੋੜ ਨਹੀਂ। ਗੁਰੂ ਪਹਿਨਾਏਗਾ ਤਾਂ ਉਸੇ ਦਿਨ ਪਹਿਨਾਂਗੇ ਜਿਸ ਦਿਨ ਧਰਮ ਦੀ ਸਥਾਪਨਾ ਹੋ ਜਾਏਗੀ। ਜਿਸ ਦਿਨ ਪਾਪ ਰਾਜ ਦਾ ਨਾਸ ਹੋ ਜਾਇਗਾ ਜਿਸ ਦਿਨ ਭਾਰਤ ਸੁਤੰਤ੍ਰ ਹੋ ਜਾਏਗਾ। ਜਿਸ ਦਿਨ ਗਊ ਗ੍ਰੀਬ ਦੇ ਗਲੋਂ ਛੁਰੀ ਲਹਿ ਜਾਇਗੀ। ਜਿਸ ਦਿਨ ਫਿਰ ਇਸ ਰਾਮਦਾਸ ਪੁਰੇ ਅਤੇ ਇਸ ਸਾਧ ਸੰਗਤ ਦੇ ਦਰਸ਼ਨ ਹੋਣਗੇ, ਹੁਣ ਤੇ ਓਹ ਕੰਬਲ ਲਿਆਓ ਜੋ ਉਸ ਦਿਨ ਇਕ ਮਾਈ ਸ਼ਰਧਾ ਭਾਵਨੀ ਨਾਲ ਲਿਆਈ ਸੀ। ਦੁਸ਼ਾਲੇ ਪਏ ਰਹਿਣ ਦੇ ! ਟਸਰੀਆਂ ਧਰੀਆਂ ਰਹਿਣ ਦੇ। ਅਜ ਕੰਬਲੀ ਦੀ ਦਸਤਾਰ ਸਜਾਵਾਂਗੇ ਅਤੇ ਕੰਬਲ ਹੀ ਉਤੇ ਲਵਾਂਗੇ, ਅਜ ਅਸੀਂ ਕੁਝ ਚਿਰ ਲਈ ਇਸ ਇਸ ਸਾਧ ਸੰਗਤ ਤੋਂ ਵਖ ਹੋਣਾਂ ਏ ਜਿਸ ਬਿਨਾਂ ਇਕ ਖਿਨ ਇਕ ਪਲ ੫੦ ਵਰ੍ਹੇ ਦਾ ਲਗਦਾ ਸੀ ਅਜ ਅਸੀਂ ਪਯਾਰੇ ਪਿਤਾ ਨੂੰ ਫਿੱਰ ਰੋਂਦਿਆਂ ਛਡਕੇ ਟੁਰਨਾਂ ਏ, ਜੇਹੜਾ ਅਗੇ ਇਕ ਵਾਰੀ ਸਾਡੇ ਵਯੋਗ ਵਿਚ ਪ੍ਰਾਣ ਗੁਆ ਚੁਕਾ ਏ। ਅਜ ਅਸਾਂ ਉਸ ਸਾਧ ਸੰਗਤ ਨੂੰ ਰੋਂਦਿਆਂ ਛਡਣਾ ਏ ਜੋ ਸਾਨੂੰ ਪ੍ਰਾਣਾਂ ਤੋਂ ਵਧੀਕ ਪਯਾਰੀ ਅਤੇ ਪੁਤਾਂ ਤੋਂ ਵਧ ਲਾਡਲੀ ਏ, ਜਿਸਦਾ ਵਿਛੋੜਾ ਸਾਡੇ ਲਈ ਮਹਾਂ ਦੁਖਦਾਈ ਏ, ਅਸੈਹ ਏ, ਅਕੈਹ ਏ," ਫਿਰ ਸ੍ਰੀ ਗੁਰੂ ਹਰੀ ਸਿੰਘ ਜੀ ਨੂੰ ਸੰਬੋਧਨ ਕਰਕੇ ਬਚਨ ਕੀਤਾ...... "ਭਾਈ ਬੁਧ ਸਿੰਘ ਜੀ ਮੈਂ ਹੁਣ ਪ੍ਰਦੇਸ ਗਵਨ ਕਰਨਾਂ ਏ। ਬਹੁਤ ਸਾਰੇ ਜੀਵ ਟਾਪੂਆਂ ਵਿਚ ਦਰਸ਼ਨ ਲਈ ਅਰਜੋਈਆਂ ਕਰ ਰਹੇ ਹਨ, ਓਹਨਾਂ ਦੀ ਭਾਵਨਾਂ ਪੂਰਨ ਕਰਨ ਸਾਨੂੰ ਓਥੇ ਜਾਣਾਂ ਪੈਣਾ ਏ। ਅਜ ਓਹ

ਸਮਾਂ ਆ ਗਿਆ ਏ। ਮੇਰੇ ਮਗਰੋਂ ਮੇਰੀ ਇਸ ਕਾਰ ਦੀ ਜਿਮੇਵਾਰੀ ਤੁਹਾਡੇ ਹੀ ਸਿਰ ਏ। ਤੁਸਾਂ ਹੀ ਇਸ ਸੰਗਤ ਨੂੰ ਧੀਰਜ ਬੰਧਾਣੀ ਏਂ, ਅਤੇ ਸੰਭਾਲ ਕਰਨੀ ਏਂ।

ਏਹ ਬਚਨ ਸੁਣਕੇ ਗੁਰੂ ਹਰੀ ਸਿੰਘ ਜੀ ਚਰਨਾਂ ਤੇ ਡਿਗ ਕੇ ਧਾਹੀਂ ਮਾਰ ਰੋ ਉਠੇ ਨਾਲੇ ਵੈਰਾਗ ਕਰ ਰਹੇ ਹਨ ਅਤੇ ਨਾਲੇ ਅਰਜ਼ਾਂ ਕਰ ਰਹੇ ਹਨ:-

ਦੀਨ ਦਯਾਲ ਤੇਰੀ ਏਹ ਸੰਗਤ ਵਿਛੋੜੇ ਦਾ ਦੁਖ ਝਲਣ ਜੋਗੀ ਨਹੀਂ, ਮੇਹਰ ਕਰ ਅਤੇ ਏਸਦੀ ਸਾਰ ਸੰਭਾਲਣਾ ਤੂੰ ਆਪ ਹੀ ਕਰ! ਤੂੰ ਏਥੇ ਰਹਿ, ਮੈਂ ਤੇਰੇ ਥਾਂ ਪ੍ਰਦੇਸ ਜਾਂਦਾ ਹਾਂ, ਓਥੇ ਦੀਆਂ ਸੰਗਤਾਂ ਅਗੇ ਹਥ ਜੋੜਕੇ, ਗਲ ਵਿਚ ਪਲਾ ਪਾਕੇ ਚਰਨੀ ਸਿਰ ਰਖਕੇ ਅਰਜ ਕਰਾਂਗਾ ਕਿ ਸਾਡੇ ਹਾਲ ਤੇ ਰਹਿਮ ਕਰਕੇ ਅਜੇ ਸਚੇ ਪਾਤਸ਼ਾਹ ਨੂੰ ਏਧਰ ਨ ਸਦੋ। ਅਜੇ ਸੰਗਤ ਇੰਞਾਣੀ ਏਂ। ਅਜੇ ਏਹ ਪੰਥਕ ਬੂਟਾ ਮਛੋਹਰ ਏ, ਨੰਨ੍ਹਾਂ ਏ। ਯਤੀਮ ਏ। ਮੇਹਰ ਕਰਕੇ ਸਾਡੇ ਗ੍ਰੀਬਾਂ ਦੇ ਸਦਕੇ, ਆਪਣੇ ਕਿਸੇ ਪਯਾਰੇ ਦੇ ਸਦਕੇ ਅਪਣੇ ਕਿਸੇ ਆਪਣੇ ਦੇ ਸਦਕੇ ਇਸ ਦੀ ਦੇਖ ਭਾਲ ਤੂੰ ਆਪ ਕਰ, ਇਸਦੀ ਪ੍ਰਵਰਸ਼ ਕਰੋ, ਇਸਦੇ ਸਿਰ ਤੇ ਹਥ ਰਖੋ। ਮੈਂ ਹੁਣੇ ਗੋਰੇ ਕੋਲ ਜਾਂਦਾ ਹਾਂ ਅਤੇ ਜਾ ਕੇ ਆਖਦਾ ਹਾਂ ਕਿ ਪਾਤਸ਼ਾਹ ਬੇਖਬਰ ਹਨ ਓਹਨਾਂ ਨੂੰ ਕੋਈ ਪਤਾ ਨਹੀਂ। ਕਸੂਰ ਮੇਰਾ ਏ ਮਸਤਾਨੇ ਮੈਂ ਟੋਰੇ ਹਨ। ਬੁਚੜ ਮੈਂ ਮਰਵਾਏ ਹਨ ਰੌਲਾ ਪੈਂ ਪਾਯਾ ਏ, ਇਸਦੀ ਸਜਾ ਮੈਨੂੰ ਕੱਲੇ ਨੂੰ ਹੀ ਮਿਲਣੀ ਚਾਹੀਦੀ ਏ। ਪਯਾਰੇ ਤੂੰ ਨਾ ਜਾਹ, ਤੇਰੇ ਖਾਤ੍ਰ ਮੈਂ ਆਪਣੇ ਪ੍ਰਾਣਾਂ ਦੀ ਬਲੀ ਦੇ ਸਕਦਾ ਹਾਂ। ਟੋਟੇ ੨ ਹੋ ਸਕਦਾ ਹਾਂ ਪਰ ਤੇਰਾ ਮਹਾਂ ਦੁਖਦਾਈ ਵਿਛੋੜਾ ਸਹਿਨ ਦੀ ਮੇਰੇ ਵਿਚ, ਤੇਰੇ ਪਯਾਰੇ ਪੰਥ ਵਿਚ, ਤੇਰੀ ਗ੍ਰੀਬ ਸਾਧ ਸੰਗਤ ਵਿਚ, ਸ਼ਕਤੀ ਨਹੀਂ ਤਾਕਤ ਨਹੀਂ। ਬਸ ਇਕ ਪਾਸੇ ਤੇਰਾ ਵਿਛੋੜਾ ਏ, ਦੂਜੇ ਪਾਸੇ ਕਈਆਂ ਦੀ ਮੌਤ ਏ। ਵਿਛੋੜੇ ਦੀ ਅਗ ਵਿਚੋ ਘੁਲ ਘੁਲ ਕੇ, ਸੜ ਸੜਕੇ, ਜਿੰਦ ਗੁਆਣ ਨਾਲੋਂ, ਬ੍ਰਿਹੋਂ ਦੀ ਚੋਟ ਨਾਲ ਇਕੋ ਵਾਰ ਮਰਨਾ ਹੀ ਠੀਕ ਏ। ਜਾਂ ਏਹ ਨਹੀਂ ਤਾਂ ਮੈਨੂੰ ਨਾਲ ਲੈ ਚਲੋ, ਮੈਂ ਆਪ ਦੁਖ ਸਹਿਕੇ ਹਜ਼ੂਰ ਦੇ ਸੁਖ ਦੀ ਬਿਵਸਥਾ ਕਰਾਂਗਾਂ। ਮੈਂ ਚਰਨ ਧੋਇਆ ਕਰਾਂਗਾ ਮੁਠੀ ਚਾਪੀ ਕਰਿਆ ਕਰਾਂਗਾ। ਮੈਨੂੰ ਪਤਾ ਲਗਾ ਏ ਕਿ ਆਪ ਭਾਈ ਨਾਨੂ ਸਿੰਘ ਜੀ ਨੂੰ ਨਾਲ ਲੈ ਚਲੇ ਹੋ। ਮੈਂ ਓਹਨਾਂ ਦੇ ਪੈਰੀਂ ਪੈ ਕੇ ਓਹਨਾਂ ਨੂੰ ਏਥੇ ਰਹਿਣਾਂ ਮਨਾਂ ਲਵਾਂਗਾ, ਪਰ ਮੈਨੂੰ ਨਾਲ ਜ਼ਰੂਰ ਲੈ ਚਲੋ। ਨਾਨੂੰ ਸਿੰਘ ਚੰਗੇ ਭਾਗਾਂ ਵਾਲਾ ਏ, ਇਕ ਅਸੀਂ ਨਭਾਗੇ ਹਾਂ...। ਬਸ ਇਸ ਤੋਂ ਅਗੇ ਆਪ ਕੁਝ ਨ ਕਹਿ ਸਕੇ ਤੇ ਧੜੰਮ ਕਰਦੇ ਚਰਨਾਂ ਤੇ ਢਹਿ ਪਏ। ਸ੍ਰੀ ਗੁਰੂ ਜੀ ਨਾਲੇ ਆਪਣਾ ਪਯਾਰ ਭਰਿਆ ਹਥ ਕੰਡ ਤੇ ਫੇਰਦੇ ਹਨ। ਨਾਲੇ ਆਖਦੇ ਹਨ:-

ਭਾਈ ਧੀਰਜ ਕਰ, ਸਬਰ ਕਰ ਕਰਤਾਰ ਦੇ ਰੰਗ ਵੇਖ। ਮੇਰਾ ਪ੍ਰਦੇਸ ਜਾਣਾਂ ਜਰੂਰੀ ਏ, ਇਸਨੂੰ ਕੋਈ ਰੋਕ ਨਹੀਂ ਸਕਦਾ। ਕੋਈ ਹਟਾ ਨਹੀਂ ਸਕਦਾ। ਏਹ ਗੋਰਿਆਂ ਦਾ ਤਾਂ ਐਵੇਂ ਇਕ ਵਿਚਕਾਰ ਬਹਾਨਾ ਹੀ ਹੈ। ਏਹ ਖੇਡ ਸਭ ਕਰਤਾਰ ਦੀ ਏ। ਮੇਰੇ ਸਤਿਗੁਰੂ ਜੀ ਦੀ ਏ। ਏਹ ਵਿਛੋੜਾ ਸਦੀਵੀ ਵਿਛੋੜਾ ਨਹੀਂ। ਥੋੜੇ ਚਿਰ ਖਾਤ੍ਰ ਹੀ ਹੈ। ਮੇਰੀ ਕਾਰ ਦੀ ਸੰਭਾਲਨਾ ਤੂਹੇਂ ਕਰਨੀ ਏ। ਤੂੰ ਸਿਖੀ ਰੂਪ ਖੇਤੀ ਨੂੰ ਹਰੀ ਰਖਣਾ ਏ। ਮੈਂ ਤੇਰੇ ਕੋਲ ਵਸਾਗਾਂ। ਅੰਗ ਸੰਗ ਰਹਾਂਗਾ। ਜਦੋਂ ਯਾਦ ਕਰੋਗੇ ਹਾਜਰ ਹੋਵਾਂਗਾ। ਭਾਣਾ ਮੰਨੋ ਅਕਾਲ ਦੇ ਕੰਮ ਵਿਚ ਵਿਘਨ ਨਾ ਪਾਓ। ਇੰਞ ਧਰਮ ਨਹੀਂ ਟੁਰ ਸਕੇਗਾ ਇੰਞ ਪਾਪ ਰਾਜ ਦੀਆਂ ਜੜ੍ਹਾਂ ਨਹੀਂ ਪੁਟੀਆਂ ਜਾਂ ਸਕਣਗੀਆਂ। ਅਜੇ ਸੱਚੇ ਪਾਤਸ਼ਾਹ ਬਚਨ ਕਰ ਹੀ ਰਹੇ ਸਨ ਕਿ ਬਾਬੇ ਕਾਨ੍ਹ ਸਿਘ ਜੀ ਨੇ ਆ ਕੇ ਅਰਜ ਕੀਤੀ ਗ੍ਰੀਬ ਨਿਵਾਜ ਜੀ, ਥਾਣੇਦਾਰ ਕਾਹਲੀਆਂ ਪਿਆ ਕਰਦਾ ਏ।

"ਅਸੀਂ ਤੇ ਭਾਈ ਅਗੇ ਹੀ ਤਿਆਰ ਹਾਂ, ਲਿਆਓ ਨਿਰਬਾਣ ਸਿੰਘ ਜੀ ਕੰਬਲੀ ਲਿਆਓ।"

ਬਾਬਾ ਜੀ ਨੇ ਕੰਬਲੀ ਅਗੇ ਲਿਆ ਰੱਖੀ। ਸਾਹਬਾਂ ਨੇ ਇਕ ਸੀਸ ਤੇ ਸਜਾ ਲਈ ਅਤੇ ਇਕ ਦੁਆਲੇ ਲੈ ਲਈ। ਏਹ ਦ੍ਰਿਸ਼ਯ ਤਕ ਸੰਗਤ ਭੁਬਾਂ ਮਾਰ ਰੋ ਉਠੀ। ਬਾਬਾ ਜਸਾ ਸਿੰਘ ਜੀ ਇੰਞ ਬੈਠੇ ਹਨ, ਜਿਵੇਂ ਸ੍ਰੀਰ ਵਿਚ ਪ੍ਰਾਣ ਨਹੀਂ ਰਹੇ। ਜਿਵੇਂ ਸੋਚ ਸ੍ਰੀਰ ਧਾਰ ਕੇ ਬੈਠੀ ਹੋਈ ਹੈ। ਗੁਰੂ ਜੀ ਨੇ ਕੋਲ ਜਾਕੇ ਕਿਹਾ

ਬਾਬਾ ਜੀ ਆਗਯਾ ਬਖਸ਼ੋ।

ਮੈਂ ਆਗਯਾ ਬਖਸ਼ਾਂ, ਮੈਂ ਆਗਯਾ ਦੇਣ ਵਾਲਾ ਕੌਣ ਹੁੰਦਾ ਹਾਂ। ਧੀਰਜ ਰਖਣੀ ਵਿਛੋੜਾ ਥੋੜਾ ਚਿਰ ਹੀ ਹੈ।'

ਦਾਨ ਸਿੰਘ ਜੀ ਗਡੇ ਨਾਲ ਗਏ, ਗੁਰੂ ਜੀ ਕਿਹਾ 'ਦਾਨ ਸਿੰਘਾ ਡਰਨਾਂ ਨਹੀਂ, ਘਬਰਾਣਾ ਨਹੀਂ ਸਾਂਗੇ, ਪਿਛੋਂ ਅਸੀਂ ਜਲਦੀ ਹੀ ਆ ਜਾਣਾ ਏਂ ਭਜਨ ਬਾਣੀ ਤਕੜੇ ਹੋਕੇ ਕਰਨਾ, ਜਿਨਾਂ ਚਿਰ ਧਰਮ ਨਹੀਂ ਟੁਰਦਾ ਏਹ ਦੇਹ ਕਿਤੇ ਜਾ ਨਹੀਂ ਸਕਦੀ। ਕਲ ਸਵੇਰੇ ੧੧) ਰੁਪਯਾਂ ਦਾ ਕੜਾਹ ਪ੍ਰਸਾਦ ਕਰਕੇ ਸੰਗਤਾਂ ਨੂੰ ਸਵੇਰੇ ਹੀ ਤੋਰ ਦੇਣਾ। ਲੁਦੇਹਾਣੇ ਡਾਕ ਬੰਗਲੇ ਵਿਚ ਜਾ ਉਤਾਰੇ। ਬਾਬੇ ਬਾਹਰ ਹੀ ਬਠਾਈ ਰਖੇ। ਜਦ ਰਾਤ ਪਈ, ਬੰਗਲੇ ਵਿਚੋਂ ਜੋਰ ਨਾਲ ਅਵਾਜਾਂ ਔਣ ਲਗ ਪਈਆਂ ਕਿ 'ਕੂਕਾ ਭਾਗ ਗਿਆ ਰੇ' ਸਾਰੇ ਟੋਲ ਥਕੇ ਕਿਤੇ ਪਤਾ ਨਾਂ ਲਗਾ। ਜਦ ਥਕ ਕੇ ਹਾਰ ਗਏ ਤਦ ਇਕ ਪਾਸਿਓਂ ਬਾਣੀ ਦੀ ਧੁਨੀ ਸੁਣਾਈ ਦਿਤੀ। ਫਿਰ ਇਕ ਪਾਸੇ ਬੈਠੇ ਡਿਠੇ। ਗੋਰਿਆਂ ਦੀ ਮਸਾਂ ਜਾਨ ਵਿਚ ਜਾਨ ਆਈ। ਗੁਰੂ ਜੀ ਕਿਹਾ-"ਬਸ ਏਹੀ ਜੋਰ ਸਾਜੇ, ਏਹ ਮਾਣ ਨ ਕਰਨਾਂ ਕਿ ਅਸੀਂ ਰਾਮ ਸਿੰਘ ਨੂੰ ਫੜ

ਲੈ ਚਲੇ ਹਾਂ, ਨਹੀਂ ਮੇਰੇ ਸਤਿਗੁਰੂ ਜੀ ਦੀ ਰਜਾ ਹੀ ਇੰਵ ਹੈ। ਨਹੀਂ ਤੇ ਇਸ ਨੂੰ ਫੜਨ ਵਾਲਾ ਕੌਣ ਜੰਮਿਆ ਸੀ"

ਆਹ! ਅਜ ਸੰਗਤ ਦੀ ਦਸ਼ਾ ਕੌਣ ਅਨੁਭਵ ਕਰੇ। ਓਧਰ ਸ੍ਰੀ ਗੁਰੂ ਜੀ ਬੰਗਲੇ ਅੰਦਰ ਸਨ, ਬਾਬਾ ਜਵਾਹਰ ਸਿੰਘ ਜੀ, ਬਾਬਾ ਕਾਨ੍ਹ ਸਿੰਘ ਜੀ ਅਤੇ ਬਾਬਾ ਸਾਹਿਬ ਸਿੰਘ ਜੀ ਬਾਹਰ ਹੀ ਬੈਠੇ ਹੋਏ ਸਨ। ਫ੍ਰੰਗੀ (ਐਲ. ਕਾਵਨ) ਅੰਦੋਂ ਨਿਕਲ ਕੇ ਕਹਿਣ ਲਗਾ "ਵੈਲ ਸਾਹਿਬ ਸਿੰਘ ਤੁਮਨੇ ਦੰਗਾ ਕੀਆ" ਬਾਬਾ ਜੀ ਕਹਿਆ ਅਸੀਂ ਤੇ ਕੁਝ ਨਹੀਂ ਕੀਤਾ ਜਿੰਨਾਂ ਕੀਤਾ ਏ, ਓਹਨਾਂ ਸਬੰਧੀ ਅਸਾਂ ਤੁਹਾਡੇ ਥਾਨੇਦਾਰ ਨੂੰ ਇਤਲਾਹ ਦੇ ਦਿਤੀ ਸੀ ਤੁਹਾਨੂੰ ਇਤਲਾਹ ਦੇਣ ਲਈ ਬਾਬਾ ਲੱਖਾ ਸਿੰਘ ਜੀ ਨੂੰ ਭੇਜ ਦਿਤਾ ਸੀ, ਤੁਹਾਡਾ ਇਨਸਾਫ ਡਾਢਾ ਚੰਗਾ ਏ, ਇਤਲਾਹ ਦੇਣ ਆਇਆਂ ਨੂੰ ਗ੍ਰਿਫਤਾਰ ਕਰ ਲੈਣਾ। ਫ੍ਰੰਗੀ ਕਿਹਾ ੧੩ ਸਿੰਘ ਕਿਆ ਥੇ ?' ਬਾਬਿਆਂ ਕਹਿਆ ਕਿ ਜੇ ਅਸੀਂ ਸਜਾ ਦਿੰਦੇ ਤਾਂ ਤੁਸਾਂ ਕਹਿਣਾ ਸੀ ਕਿ ਆਪੇ ਸਜਾ ਕਿਓਂ ਦੇਣ ਲਗ ਪਏ ਹੋ। ਅੰਗ੍ਰੇਜ਼ ਕਿਹਾ ੧੩ ਤੋਂ ੭ ਵੀਹਾਂ ਕਿਥੋਂ ਆ ਗਏ। ਸਪੈਸ਼ਲ ਗਡੀ ਤਿਆਰ ਖਲੋਤੀ ਸੀ। ੭ ਮਾਘ ੧੯੨੮ ਬਿ: ਨੂੰ ਸੂਬਿਆਂ ਸਹਿਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਜ਼ਾਦੀ ਦੇ ਦੇਵਤਾ ਸਵਾਰ ਹੋ ਗਏ ਅਤੇ ਅਜ ਤੀਕ ਨਹੀਂ ਪਰਤੇ।

ਰੇਲ ਵਿਚ ਬੈਠਿਆਂ ਬਾਬੇ ਸਾਹਿਬ ਸਿੰਘ ਜੀ ਕਹਿਆ-ਕੁਝ ਹਥ ਨ ਵਿਖਾਏ, ਫ੍ਰੰਗੀ ਐਵੇਂ ਹੀ ਫੜ ਲਿਆਏ -ਹੁਕਮ ਹੋਇਆ-"ਅੰਗ੍ਰੇਜਾਂ ਦੀ ਜੜ ਪੁਟਕੇ ਹਥੇਲੀ ਉਤੇ ਰਖੀ ਹੋਈ ਏ ਜੇ ਤੁਸੀ ਲੜਾਈ ਕਰਦੇ ਤਾਂ ਪਤਾਲ ਵਿਚ ਚਲੀ ਜਾਣੀ ਸੀ" ਰੇਲ ਗਡੀ ਜਾ ਰਹੀ ਏ ਕਿਥੇ ਨੂੰ, ਏਹ ਏਹਨਾਂ ਵਿਚ ਬੈਠਿਆਂ ਯਾਤ੍ਰੂਆਂ ਨੂੰ ਕੀ ਪਤਾ ਏ। ਕਿਸੇ ਅਗਯਾਤ ਥਾਂ ਨੂੰ। ਏਹਨਾਂ ਨੂੰ ਦੇਸ਼ ਨਿਕਾਲਾ ਦੇਣ ਲਈ। ਭਾਰਤ ਨਾਲੋਂ ਅਲੈਹਦਾ ਕਰਨ ਲਈ। ਹਾਂ ਇਕ ਸਭ ਕੁਝ ਜਾਣਦਾ ਏ। ਓਹ ਚੋਜੀ ਏ, ਆਪਣੇ ਰੰਗ ਵਿਚ ਮਸਤ ਏ। ਬੇ ਪ੍ਰਵਾਹ ਏ, ਓਹਦੇ ਭਾ ਦਾ ਜਿਵੇਂ ਕੁਝ ਹੋਇਆ ਹੀ ਨਹੀਂ ਹੁੰਦਾ। ਜਿਵੇਂ ਕਿਤੇ ਸੈਰ ਕਰਨ ਜਾਈਦਾ ਏ। ਏਹਨਾਂ ਦਾ ਕਸੂਰ ! ਕਸੂਰ ! ਦੇਸ਼ ਨਾਲ ਪਯਾਰ ! ਆਪਣੀ ਮਾਤ੍ਰ ਭੂਮੀ ਨਾਲ ਪ੍ਰੇਮ ! ਏਹ ਕੋਈ ਥੋੜਾ ਕਸੂਰ ਏ ਗੁਲਾਮ ਦੇਸ ਦੇ ਵਸੀਂਦਿਆਂ ਦਾ ਏਹ ਕੀ ਹਕ ਏ ਕਿ ਓਹ ਅਜਾਦੀ ਦੇ ਸੋਹਲੇ ਗਾਨ ਓਹ ਸੁਤੰਤ੍ਰਤਾ ਦੇ ਸੁਪਨੇ ਲੈਣ। ਓਹ ਆਪਣੀ ਮਾਤ੍ਰੀ ਭੂਮੀ ਦੀਆਂ ਬੇੜੀਆਂ ਕਟਣ ਦੀਆਂ ਤਜਵੀਜਾਂ ਸੋਚਨ। ਏਹ ਕਸੂਰ ਕੋਈ ਘਟ ਏ। ਹੋਰ ਸਾਰੇ ਕਸੂਰ ਮਾਫ ਕੀਤੇ ਜਾ ਸਕਦੇ ਹਨ ਪਰ ਏਹ ਵਿਦੇਸ਼ੀ ਗੋਰੇ ਏਹ ਕਸੂਰ ਮਾਫ ਕਰਨ ਨਹੀਂ ਜਾਣਦੇ। ਜੇ ਹਿੰਦੀ ਹਿੰਦ ਨਾਲ ਪਯਾਰ ਕਰਨ ਲਗ ਪਏ ਫਿਰ ਇੰਗਲੈਂਡ ਸੋਹਲੇ ਕਿਥੋਂ, ਗਾਏਗੀ। ਫਿਰ ਇੰਗਲੈਂਡ ਦੀ ਐਸ਼ ਇਸ਼ਰਤ ਕਿਵੇਂ ਨਿਭੇਗੀ। ਬਸ ਇਸ ਦਾ ਇਕੋ ਉਪਾ ਏਹਨਾਂ ਕੋਲ ਏ। ਜੇਹੜਾ ਹਿੰਦੁਸਤਾਨੀ ਆਪਣੇ ਦੇਸ਼ ਨਾਲ, ਆਪਣੀ ਕੌਮ ਨਾਲ, ਆਪਣੇ ਧਰਮ ਨਾਲ, ਆਪਣੀ ਜਾਤੀ ਨਾਲ, ਪਯਾਰ ਕਰੇ ਉਸਨੂੰ ਦੇਸ਼ ਨਿਕਾਲਾ ਦੇ ਦੇਣਾ, ਫਾਂਸੀ ਲਾ ਦੇਣਾ ਤੋਪ ਨਾਲ ਉਡਾ ਦੇਣਾ। ਇਸੇ ਅਪ੍ਰਾਧ ਦੇ ਅਪ੍ਰਾਧੀ ਏਹ ਸਖੀ ਮਰਦ ਅਜ ਪਤਾ ਨਹੀਂ ਕਿਸ ਸਟਸ਼ਨ ਤੇ ਉਤਾਰੇ ਜਾਣਗੇ ਏਹ ਔਣ ਵਾਲਾ ਸਮਾਂ ਦਸੇਗਾ। ਇਧਰ ਏਹਨਾਂ ਦੀ ਜਨਮ ਭੂਮੀ ਸ੍ਰੀ ਭੈਣੀ ਸਾਹਿਬ ਨੂੰ ੮ ਮਾਘ ੧੯੨੮ ਬਿ: ਨੂੰ ਰਾਤੋ ਰਾਤ ਚਾਰ ਚੁਫੇਰਿਓਂ ਫੌਜੀ ਘੇਰਾਂ ਪੈ ਜਾਂਦਾ ਹੈ, ਦੁਆਲੇ ਤੋਪਾਂ ਬੀੜੀਆਂ ਜਾਂਦੀਆਂ ਹਨ। ਦਿਨ ਚੜਦੇ ਨਾਲ ਹੀ ਭੁਖੇ ਗੋਰਖੇ ਗੁਰਦੁਆਰੇ ਅੰਦਰ ਆ ਜਾਂਦੇ ਹਨ, ਲੁਟ ਮਚਾਈ ਜਾਂਦੀ ਏ ਜੋ ਕੁਝ ਕਿਸੇ ਦੇ ਹਥ ਔਂਦਾ ਏ ਲੈ ਨਿਕਲਦਾ ਏ। ਕੜਾਹ ਪ੍ਰਸ਼ਾਦ ਲੁਟਿਆ। ਸਾਰਾ ਗੁਰਦੁਆਰਾ ਪਾਣੀ ਹਾਂਡੇ ਤੀਕ ਪੁੱਟਿਆ ਜਾਂਦਾ ਏ। ਸਭ ਕੀਮਤੀ ਚੀਜਾਂ ਲੁਟ ਲਈਆਂ ਜਾਂਦੀਆਂ ਹਨ, ਸ੍ਰੀ ਗ੍ਰੰਥ ਸਾਹਿਬ ਦੀ ਬੇਅਦਬੀ ਕੀਤੀ ਜਾਂਦੀ ਏ। ਗੁਰਦੁਆਰੇ ਅੰਦਰ ਹਾਂ ਜੀ ਮੇਰੇ ਚੀਨੀ ਵਾਲੇ ਪ੍ਰੀਤਮ ਦੇ ਭਜਨ ਕਰਨ ਵਾਲੇ ਮੰਦਰ ਅੰਦਰ ਬੜੇ ਸਾਹਬ ਤੇ ਬੈਠਕੇ ਮਲੇਛ ਹੁਕਾ ਪੀਂਦੇ ਹਨ, ਪਿੰਡ ਪਿੰਡ ਸਿੰਘ ਨਜਰਬੰਦ ਕਰ ਦਿਤੇ ਗਏ ਹਨ, ਭਾਈ ਧੌਂਕਲ ਸਿੰਘ ਜੀ ਗਰੇਵਾਲ, ਰਾਇਪੁਰ ਵਾਲਿਆਂ ਨੂੰ ਪਿੰਜਰੇ ਵਿਚ ਪਾ ਕੇ ਲਿਆਇਆ ਜਾਂਦਾ ਏ ਜੇਹੜੇ ਅਜ ਤੀਕ ਨਹੀਂ ਮੁੜੇ, ਇੰਵ ਬਾਬਾ ਹੀਰਾ ਸਿੰਘ ਜੀ ਬ੍ਰਮਾਲੀ ਪੁਰੀਆਂ ਦੀ ਡਿਠੀ ਹੋਈ ਸਭ ਵਾਰਤਾ ਸਚ ਸਚ ਹੋ ਜਾਂਦੀ ਏ ਜਿਸਨੂੰ ਪਾਠਕ ਅਰੰਭ ਵਿਚ ਪੜ ਆਏ ਹਨ।

੮.

ਤੀਰਥ ਪ੍ਰਾਗ ਰਾਜ ਦੀ ਹਿੰਦੂ ਸ਼ਾਸਤ੍ਰਾਂ ਵਿਚ ਬੜੀ ਮਹਿਮਾ ਹੈ। ਏਥੇ ਗੰਗਾ, ਜਮਨਾਂ ਅਤੇ ਸਰਸ੍ਵਤੀ ਅਨੰਤ ਸਾਗਰ ਵਿਚ ਲੀਨ ਹੋਣ ਲਈ ਇਕ ਦੂਜੀ ਨਾਲ ਅਭੇਦ ਹੁੰਦੀਆਂ ਹਨ। ਸਰਸ੍ਵਤੀ ਤਾਂ ਭਾਵੇਂ ਦੇਖਣ ਵਿਚ ਨਹੀਂ ਔਂਦੀ ਪਰ ਗੰਗਾ ਜਮਨਾ ਤਾਂ ਇਕ ਹੋ ਕੇ ਵੀ ਸੰਗਮ ਤੋਂ ਕਾਫੀ ਦੂਰ ਤੀਕ ਆਪਾ ਨਹੀਂ ਗੁਔਂਦੀਆਂ। ਚਿਟਾ ਅਤੇ ਕਾਲਾ ਗੰਗਾ ਜਮਨਾ ਦਾ ਨਿਰਮਲ ਜਲ ਕਠਾ ਪ੍ਰਵਾਹਤ ਹੁੰਦਾ ਹੋਯਾ ਇਕ ਦੂਜੇ ਤੋਂ ਇੰਵ ਵਖ ਰਹਿੰਦਾ ਹੈ, ਜਿਉਂ ਪੂਰਬੀ ਸਭਯਤਾ ਅਤੇ ਪਛਮੀ ਪਾਲਸੀ।

ਇਸ ਤੀਰਥ ਸਥਾਨ ਦੇ ਦਰਸ਼ਨ ਕਰਨ ਲਈ ਅਨਾਦਿ ਕਾਲ ਤੋਂ ਲਖਾਂ ਲੋਕੀਂ ਔਂਦੇ ਹਨ ਏਥੇ ਓਹਨਾਂ ਦੇ ਖਿਆਲ ਵਿਚ ਮੁਕਤੀ ਜੇਹਾ ਦੁਰਲਭ ਪਦਾਰਥ ਇਕ ਦੋ ਟੁਬੀਆਂ ਲਾਣ ਨਾਲ ਸਹਿਜੇ ਹੀ ਹਥ ਆ ਜਾਂਦਾ ਹੈ।

ਜਮਨਾ ਦੇ ਪਾਵਨ ਤਟ ਤੇ ਇਕ ਬੜਾ ਪੁਰਾਣਾ ਸ਼ਾਇਦ ਸਨਾਤਨ

ਧਰਮ ਨਾਲੋਂ ਵੀ, ਕਿਲਾ ਏ। ਇਸਦਾ ਭਾਰਤੀ ਇਤਿਹਾਸ ਨਾਲ ਬੜਾ ਗੂੜੇ ਸਬੰਧ ਏ, ਇਸਨੇ ਆਪਣੀ ਉਮਰਾ ਵਿਚ ਡਾਢੇ ਲਹਾ ਚੜਾ ਤਕੇ ਹਨ, ਵੈਦਿਕ ਸੰਸਕ੍ਰਿਤੀ, ਬੋਧ ਫਿਲਾਸਫੀ, ਜੈਨ ਦਰਸ਼ਨ, ਮੁਸਲਿਮ ਤਹਿਜ਼ੀਬ ਸਭ ਇਸ ਵਿਚ ਸਮੇਂ ਸਮੇਂ ਆਪੋ ਆਪਣਾ ਸਾਂਗ ਖੇਲਕੇ ਪੜਦੇ ਓਹਲੇ ਜਾ ਛਿਪੀਆਂ ਹਨ। ਅਜ ਕਲ ਏਥੇ ਪਛਮੀ ਪਾਲਿਸੀ ਦੀ ਪ੍ਰਧਾਨਤਾ ਏ, ਜਮਨਾ ਇਸਦੀਆਂ ਦੀਵਾਰਾਂ ਨੂੰ ਧੋਂਦੀ ਹੋਈ ਵਹਿੰਦੀ ਹੈ। ਇਸਤੋਂ ਥੋੜੀ ਦੂਰ ਸੰਗਮ ਏ, ਅਥਵਦੇ ਹੋਏ ਸੂਰਜ ਦੀਆਂ ਕਿਰਣਾਂ ਜਦ ਕਲਿੰਦੀ ਦੇ ਸਾਵੇ ਜਲ ਤੇ ਪੈਂਦੀਆਂ ਹਨ ਤਦ ਇੰਞ ਜਾਪਦਾ ਏ ਕਿ ਸੋਨਾ ਪੰਘਰਿਆ ਤਰਿਆ ਜਾਂਦਾ ਹੈ। ਜਮਨਾਂ ਵਿਚ ਪੈ ਰਹੇ ਕਿਲੇ ਦੇ ਕਿੰਗਰਿਆਂ ਦੇ ਪ੍ਰਤੀਬਿੰਬ ਸਭ ਸੁਰਨ ਮਈ ਹੋ ਉਠਦੇ ਹਨ। ਉਸ ਵੇਲੇ ਦਾ ਡਾਢਾ ਸੁੰਦਰ ਦ੍ਰਿਸ਼ਜ ਯਾਤ੍ਰੀ ਨੂੰ ਬਦੋਬਦੀ ਆਪਣੇ ਵਲ ਖਿਚ ਲੈਂਦਾ ਏ।

ਉਸ ਵਲੇ ਸੈਂਕੜੇ ਕਿਸ਼ਤੀਆਂ ਹਾਊਸ ਬੋਟ ਨਿਕੇ ਨਿਕੇ, ਇਸ ਵਲ ਵਹਿੰਦੇ ਹੋਏ ਯਾਤ੍ਰੀਆਂ ਦਾ ਮਨ ਅਨੰਦਿਤ ਕਰਦੇ ਹਨ, ਅਜ ਇਸ ਸੁਹਾਵਣੀ ਸੰਧਿਆ ਸਮੇਂ ਇਸ ਕਿਲੇ ਦੇ ਇਕ ਬੁਰਜ ਵਿਚੋਂ ਡਾਢੀ ਸੁਹਾਵਣੀ ਦਿਲ ਨੂੰ ਕੋਹ ਦੇਣ ਵਾਲੀ ਅਵਾਜ ਆ ਰਹੀ ਏ। ਅਵਾਜ ਕੀ ਏ ਕੋਈ ਜਾਦੂ ਏ। ਮਿਕਨਾਤੀਸੀ ਖਿਚ ਏ। ਅਕ੍ਰਸ਼ਨ ਸ਼ਕਤੀ ਦਾ ਮੰਬਾ ਏ ਜਮਨਾ ਵਿਚ ਵਹਿੰਦੇ ਹੋਏ ਹਊਸ ਬੋਟ ਕਿਸ਼ਤੀਆਂ ਅਤੇ ਵਿਚ ਬੈਠੇ ਸੈਲਾਨੀ ਮਾਝੀਆਂ ਨੂੰ ਆਂਹਦੇ ਹਨ ਠਹਿਰੋ ਚਪੂ ਛਡ ਦਿਓ ਖਲੋਕੇ ਸੁਣੋ ਕੇਹੀ ਪਿਆਰੀ ਅਵਾਜ ਏ, ਕੇਹਾ ਸੁੰਦਰ ਨਾਦ ਏ ਕੇਹੀ ਵਚਿਤ੍ਰ ਰਿਚਾ ਏ ਕੇਹੀ ਪਯਾਰੀ ਧੁਨੀ ਏ!

*"ਕਨਕ ਸੁੰਦਰ ਪਾਟ ਸੇਜ ਸੈਨ ਸਖੀ*
*ਮੋਹ ਨਾਹਿ ਇਨ ਸਿਉਂ ਤਾਤ।*
*ਰੂਖੋ ਭੋਜਨ ਭੂਮ ਸੈਨ ਸਖੀ*
*ਪ੍ਰਿਅ ਸੰਗ ਸੂਖ ਵਿਹਾਤ।*

ਹੈਂ! ਏਥੇ ਗੋਰਿਆਂ ਦੇ ਨਿਵਾਸ ਸਥਾਨ ਵਿਚ ਗੁਰਬਾਣੀ ਦੀ ਇਹ ਪਾਵਨ ਧੁਨੀ ਕਿਥੋਂ? ਜਰਾ ਗਹੁ ਨਾਲ ਕਿਲੇ ਵਲ ਤਕਨ ਤੋਂ ਪਤਾ ਲਗਦਾ ਏ ਕਿ ਉਪਰਲੀ ਛਤ ਦੀ ਇਕ ਬੈਠਕ ਵਿਚ ਕੋਈ ੧੨-੧੩ ਸਿਖ ਬੈਠੇ ਹੋਏ ਹਨ। ਕੀਰਤਨ ਹੋ ਰਿਹਾ ਏ ਜਿਨਾਂ ਦੇ ਵਿਚਕਾਰ ਇਕ, ਡਾਢੀ ਪਿਆਰੀ ਪਤਲੀ ਜਿਹੀ ਸਾਰਿਆਂ ਤੋਂ ਉਚੀ, ਲੰਮੀ ਗਰਦਨ ਲੰਮੀਆਂ ਬਾਹਾਂ ਮਸਤ ਅਖੀਆਂ, ਤੇਜ ਅਤੇ ਪ੍ਰਕਾਸ਼ ਮਈ ਨੂਰਾਨੀ ਸੂਰਤ ਬੈਠੀ ਏ। ਸਭਨਾਂ ਦੇ ਸਿਧੇ ਦਸਤਾਰੇ, ਜੂੜੇ ਦੇ ਅਗਲੇ ਬੰਨੇ ਸਰਬ ਲੋਹੇ ਦੇ ਲਿਸ਼ਕਾਰੇ ਮਾਰਦੇ ਹੋਏ ਖੰਡੇ ਹਨ, ਹਥੀਂ ਸ੍ਵੇਤ ਉਨ ਦੀਆਂ ਮਾਲਾ ਹਨ, ਪਦਮਾਸਨ ਜਮਾਈ ਧਿਆਨ ਮਗਨ ਬੈਠੇ ਨਾਮ ਜਪ ਰਹੇ ਹਨ, ਕੁਝ ਕੀਰਤਨ ਕਰ ਰਹੇ ਹਨ।

ਪਾਠਕ ! ਆਪ ਹੈਰਾਨ ਹੁੰਦੇ ਹੋਵੋਗੇ ਕਿ ਇਸ ਕਿਲੇ ਵਿਚ ਬੈਠੇ ਕੀਰਤਨ ਕਰਦੇ ਏਹ ਸਿੰਘ ਕੌਣ ਹਨ। ਆਪ ਨਹੀਂ ਜਾਣਦੇ? ਏਹ ਹਨ ਭਾਰਤ ਰਖਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਆਪ ਦੇ ਸੂਬੇ, ਜਿਨਾਂ ਨੂੰ ਹਿੰਦ ਦੀ ਅਜ਼ਾਦੀ ਦੇ ਜੁਰਮ ਵਿਚ ਨੌਕਰਸ਼ਾਹੀ ਏਥੇ ਲੈ ਆਈ ਏ ਅਤੇ ਕੈਦ ਕਰ ਦਿਤਾ ਨੇ। ਉਸ ਦਿਨ ਲੁਦੇਹਾਨੇ ਆਪ ਨੇ ਇਕ ਸਪੈਸ਼ਲ ਗਡੀ ਵਿਚ ਬੈਠੇ ਏਹ ਧਰਮੀ ਜੋਧੇ ਡਿਠੇ ਹੀ ਸਨ, ਉਥੋਂ ਚੜ੍ਹਾਕੇ ਏਥੇ ਲਿਆ ਉਤਾਰੇ ਸਨ, ਤਾਕਿ ਹਿੰਦੀ ਹਿੰਦ ਦੀ ਆਜ਼ਾਦੀ ਲਈ ਮੁੜ ਨ ਕੁਸਕਣ ਅਤੇ ਏਹਨਾਂ ਦੀ ਚਲਾਈ ਹੋਈ ਸੁਤੰਤ੍ਰਤਾ ਦੀ ਲਹਿਰ ਏਥੇ ਹੀ ਖਤਮ ਹੋ ਜਾਇ। ਏਹ ਬੂਟਾ ਵਧੇ ਫੁਲੇ ਨਾ, ਇਸੇ ਖਿਆਲ ਨਾਲ ਪੰਜਾਬ ਵਿਚੋਂ ਏਹਨਾ ਨੂੰ ਏਥੇ ਲਿਆ ਡਕਿਆ ਨੇ।

ਦੀਵਾਨ ਦੀ ਸਮਾਪਤੀ ਹੋਈ। ਅਰਦਾਸ ਕਰਕੇ ਸਭਨਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਾਵਨ ਚਰਨਾਂ ਤੇ ਨਮਸਕਾਰ ਕੀਤੀ ਫਿਰ ਸੂਬਿਆਂ ਪ੍ਰਸਪਰ ਇਕ ਦੂਜੇ ਦੇ ਚਰਨੀ ਹਥ ਲਾਯਾ। ਰਹਿਰਾਸ ਮਗਰੋਂ ਫਿਰ ਸਾਰੇ ਬੈਠ ਜਾਂਦੇ ਹਨ ਅਤੇ ਵਾਰਤਾਲਾਪ ਸ਼ੁਰੂ ਹੋ ਜਾਂਦਾ ਹੈ-

"ਦੀਨ ਦਯਾਲ ਜੀ, ਗੁਰਬਾਣੀ ਬੜੀ ਪਾਵਨ ਬੜੀ ਪਵਿਤ੍ਰ, ਬੜੀ ਮਿਠੀ, ਮਨ ਨੂੰ ਸ਼ਾਂਤ ਕਰਦੀ ਜਾਂਦੀ ਏ ਪਈ।"

ਸ੍ਰੀ ਬਾਬਾ ਜਵਾਹਰ ਸਿੰਘ ਜੀ ਕਿਹਾ।

"ਹਾਂ, ਬਾਬਾ ਜੀ, ਏਹ ਅੰਮ੍ਰਤ ਬਾਣੀ ਏ, ਕਥਨ ਕਹਿਨ ਤੋਂ ਪਰੇ ਹੈ, ਅਨੰਦ ਦੀ ਦਾਤੀ ਏ, ਮੁਕਤ ਭੁਗਤ ਦੀ ਖਾਣ ਏ, ਪਰ ਹੈ ਤੇ ਨਾੜ ਵਤ ਹੀ ਨਾ" ਸ੍ਰੀ ਗੁਰੂ ਜੀ ਬਚਨ ਕੀਤਾ

"ਫਿਰ ਪਾਤਸ਼ਾਹ ਇਸ ਨਾਲੋਂ ਵਡੀ ਚੀਜ ਕੀ ਹੋਈ?"

"ਬਾਨੀ ਨਾਲੋਂ ਨਾਮ ਵਡਾ ਏ, ਬਾਣੀ ਨਾਮ ਦੀ ਦਸ ਪਾਂਦੀ ਏ, ਬਾਣੀ ਨਾਮ ਦੀ ਮਹਿਮਾਂ ਗਾਂਦੀ ਏ, ਬਾਣੀ ਰਸਤਾ ਏ, ਮੰਜਲੇ ਮਕਸੂਦ ਨਹੀਂ"

"ਨਾਮ ਸਾਰਿਆਂ ਨਾਲੋਂ ਵਡਾ ਏ ?"

"ਬਾਣੀ ਨਾਲੋਂ ਵਡਾ ਏ; ਉਂਞ ਨਾਮ ਵੀ ਤੋਹ ਹੀ ਏ"

"ਹੈਂ ਮਹਾਰਾਜ ਇਹ ਕੀ ਕਿਹਾ ਜੇ? ਹੁਣ ਕੀ ਖੇਡ ਵਰਤਾਣ ਲਗੇ ਹੋ। ਅਜ ਤੀਕ ਤੇ ਆਪ ਨਾਮ ਦੀ ਮਹਿਮਾ ਕਰਦੇ ਨਹੀਂ ਸੌ ਥਕਦੇ ਅਜ ਆਂਹਦੇ ਹੋ ਨਾਮ ਵੀ ਤੋਹ ਏ, ਤਾਂ ਅਜ ਤੀਕ ਦੀ ਸਾਡੀ ਕੀਤੀ ਕਤ੍ਰੀ ਏਵੇਂ ਹੀ ਜਾਇਗੀ ? ਏਹ ਸਿਰ ਵਿਚ ਪਾਣੀ ਪਾਯਾ ਏਹ ਮਾਲਾ ਘਸਾਈਆਂ ਕਿਸੇ ਵੀ ਅਰਥ ਨਾ ਆਈਆਂ? ਚੰਗੇ ਵੇਲੇ ਦਸ ਦਿਤਾ ਜੇ। ਹੁਣ ਦਸੋ ਨਾਮ ਨਾਲੋਂ ਵਡੀ ਚੀਜ਼ ਹੋਰ ਕੀ ਏ ?"

"ਬਾਬਾ ਜੀ ਮੈਂ ਏਹ ਨਹੀਂ ਕਹਿੰਦਾ ਕਿ ਬਾਣੀ ਕੋਈ ਚੀਜ ਨਹੀਂ ਬਾਣੀ ਨਾਮ ਜਪਣ ਦੀ ਪ੍ਰੇਰਕ ਏ, ਮੈਂ ਏਹ ਨਹੀਂ ਕਹਿ ਰਿਹਾ ਕਿ ਨਾਮ ਜਪਿਆ ਬਿਅਰਥ ਜਾਇਗਾ। ਨਹੀਂ, ਇਕ ਤਿਲ ਨਹੀ ਭੰਨੈ ਘਾਲਿਆ ਸ੍ਰੀ ਗੁਰੂ ਜੀ ਦਾ ਹੁਕਮ ਏ, ਪਰ ਬਾਬਾ ਜੀ ਕਿੰਨੀ ਬਾਣੀ ਪੜੇ ਕਿਨਾ ਨਾਮ ਜਪੇ "ਪੂਤਨਾਂ ਸਦੀਵ ਤੁਹੀ ਤੁਹੀ ਉਚਰਤ ਹੈਂ।" ਜੇ ਦਿਲ ਵਿਚ ਸਿਦਕ ਨਹੀਂ ਭ੍ਰੋਸਾ ਨਹੀਂ ਸ਼ਰਧਾ ਤੇ ਵਿਸ਼ਵਾਸ ਨਹੀਂ, ਫਿਰ ਸਭ ਕੁਝ ਬਿਅਰਥ ਏ ਬਾਬਾ ਜੀ ! ਸਿਟਾ ਸਿਦਕ ਏ।"

"ਤਾਂ ਫਿਰ ਸਿਦਕ ਵਾਲੇ ਨੂੰ ਤੇ ਨਾਮ ਜਪਣ ਦੀ ਅਤੇ ਬਾਣੀ ਪੜ੍ਹਨ ਦੀ ਕੋਈ ਲੋੜ ਨਹੀਂ ਨਾ ?"

"ਲੋੜ ਕਿਓਂ ਨਹੀਂ ਨਾਮ ਤੋਂ ਬਿਨਾ ਸਿਦਕ ਹੋ ਹੀ ਨਹੀਂ ਸਕਦਾ, ਨਾਮ ਬਾਣੀ ਬਿਨਾਂ ਜਪਿਆ ਨਹੀਂ ਜਾਂਦਾ, ਸਿਦਕੀ ਨਾਮ ਤੋਂ ਬਿਨਾਂ ਦੂਜਾ ਹੋ ਹੀ ਨਹੀਂ ਸਕਦਾ।'

'ਦੀਨਦਯਾਲ ਅਸੀਂ ਅਲਪਗ ਜੀਵ ਇਸ ਆਦ੍ਰਸ਼ ਨੂੰ ਕੀ ਜਾਣੀਏ। ਅਸੀਂ ਤੇ ਨਾ ਬਾਣੀ ਪੜ ਸਕਦੇ ਹਾਂ ਨਾ ਨਾਮ ਜਪ ਸਕਦੇ ਹਾਂ। ਰਹੀ ਗਲ ਸਿਦਕ ਦੀ। ਏਹ ਤੇਰੀ ਮਿਹਰ ਬਿਨਾਂ ਪ੍ਰਾਪਤ ਹੋ ਹੀ ਨਹੀਂ ਸਕਦਾ। ਇਸ ਲਈ ਦਾਤਿਆ ਜਿਵੇਂ ਬਾਣੀ ਪੜਨ ਲਾਯਾ ਏ, ਜਿਵੇਂ ਨਾਮ ਜਪਣ ਲਾਯਾ ਏ, ਤਿਵੇਂ ਮੇਹਰ ਕਰਕੇ ਸਿਦਕ ਵੀ ਬਖਸ਼ ਅਸੀਂ ਤੇ ਕਾਸੇ ਜੋਗੇ ਵੀ ਨਹੀਂ। ਤੇਰੀਆਂ ਸਭ ਦਾਤਾਂ ਹਨ ਅਤੇ ਤੂੰ ਦਾਤਾਰ ਏਂ। ਜਿਸ ਤੇ ਰਹਿਮਤ ਦਾ ਛਟਾ ਦਏਂਗਾ ਓਹ ਭਾਵੇਂ ਬਚ ਸਕੇ ਨਹੀਂ ਤੇ ਜੀ ਵਿਚਾਰੇ ਦੀ ਕੀ ਸ਼ਕੀਤੀ ਏ ਓਹ ਸਿਦਕ ਦਾ ਦਮ ਭਰ ਸਕੇ।'

ਇਸਤੋਂ ਮਗਰੋਂ ਚੁਪ ਵਰਤ ਗਈ। ਕੋਈ ਕੁਝ ਨਾ ਬੋਲਿਆ। ਕੁਝ ਚਿਰ ਪਿਛੋਂ ਸਤਿਗੁਰੂ ਜੀ ਸ੍ਰਦਾਰ ਮੰਗਲ ਸਿੰਘ ਜੀ ਨੂੰ ਸੰਬੋਧਨ ਕਰਕੇ ਕਿਹਾ-'ਸ੍ਰਦਾਰ ਮੰਗਲ ਸਿੰਘ ਜੀ ਸੁਣਾਓ ਕੀ ਗਲ ਜੇ? ਬੜੇ ਓਦਰੇ ਜੇਹੇ ਲਗਦੇ ਹੋ ? ਸਗੋਂ ਘਰ ਤੇ ਨਹੀਂ ਨਾਂ ਯਾਦ ਆ ਰਿਹਾ?' ਸ੍ਰਦਾਰ ਹੋਰੀਂ ਫਿਰ ਵੀ ਕੁਝ ਨ ਬੋਲੇ, ਓਹਨਾਂ ਨੂੰ ਚੁਪ ਤਕ ਬਾਬਾ ਲਖਾ ਸਿੰਘ ਜੀ ਕਿਹਾ-'ਪਾਤਸ਼ਾਹ ਏਹ ਓਹੀ ਸ੍ਰਦਾਰ ਮੰਗਲ ਸਿੰਘ ਜੀ ਹਨ ਜੇਹੜੇ ਆਖਿਆ ਕਰਦੇ ਸਨ ਕਿ ਦੀਨ ਦਯਾਲ ਅਗੇ ਚਾਰ ਜੁਗ ਭੁਲਾਂਦਾ ਆਇਆ ਏਂ ਪਰ ਹੁਣ ਅਸੀਂ ਤੈਨੂੰ ਕਦੀ ਵੀ ਨਹੀਂ ਭੁਲ ਸਕਦੇ। ਸਾਡੀ ਏਹੋ ਮੰਗ ਏ, ਜਿਥੇ ਜਾਏਂ ਨਾਲ ਜਾਈਏ, ਜਿਥੇ ਰਹੇਂ ਨਾਲ ਰਹੀਏ।' ਪਰ ਹੁਣ ਤੇ ਐਵੇਂ ਹੀ ਓਦਰ ਗਏ ਹਨ। ਥੋੜੀ ਜਹੀ ਗਲ ਬਦਲੇ ਹੀ ਊਣ ਮਝੂਣੇ ਜੇਹੇ ਹੋਏ ਬੈਠੇ ਹਨ। (ਸ੍ਰਦਾਰ ਮੰਗਲ ਸਿੰਘ ਜੀ ਵਲ ਇਸ਼ਾਰਾ ਕਰਕੇ) ਸਰਦਾਰ ਜੀ ਤਕੜੇ ਹੋਵੋ ਹੌਸਲਾ ਰਖੋ। ਵਧੀ ਨੂੰ ਕੋਈ ਗਮ ਨਹੀਂ। ਸਤਿਗੁਰੂ ਦੇ ਚੋਜ ਤੱਕੋ।"

"ਲਖਾਂ ਸਿੰਘ ਜੀ ! ਓਹ ਮੰਗਲ ਸਿੰਘ ਜੀ ਕੋਈ ਹੋਰ ਸਨ, ਏਹ ਕੋਈ ਹੋਰ ਹਨ ਓਹ ਸਿਦਕ ਧਰਮ ਦੇ ਪੁਤਲੇ, ਗੁਰੂ ਘਰ ਦੇ ਅਨਿੰਨ ਸੇਵਕ, ਚੀਨੀ ਦੀ ਭੇਟ ਲਿਆਵਨ ਵਾਲੇ ਸਰਦਾਰ ਮੰਗਲ ਸਿੰਘ ਜੀ ਸਨ। ਏਹ ਬੇ ਸਿਦਕ, ਭਰੋਸੇ ਤੋਂ ਸਖਣੇ, ਮੰਗਲ ਸਿੰਘ ਜੀ ਹਨ। ਜੇਹੜੇ ਅਜ ਸਵੇਰੇ ਪਏ ਆਂਹਦੇ ਸਨ, ਮੇਰੇ ਮੂੰਹੋਂ ਤੇ ਓਹ ਗਲ ਨਿਕਲਣੀ ਵੀ ਮੁਸ਼ਕਲ ਏ ਕਿ-"ਐਵੇਂ ਤ੍ਰਖਾਣ ਦੇ ਮਗਰ ਲਗਕੇ ਖਰਾਬ ਹੋਏ"- ਬਾਬਾ ਪਹਾੜਾ ਸਿੰਘ ਜੀ ਕਿਹਾ।

ਏਹ ਬਚਨ ਸੁਣ ਕੇ ਸਾਰੇ ਹੈਰਾਨ ਹੋ ਗਏ। ਸ੍ਰਦਾਰ ਮੰਗਲ ਸਿੰਘ ਜੀ ਨੀਵੀਂ ਨਿਗਾਹ ਕਰਕੇ ਧਰਤੀ ਵਲ ਤਕਨ ਲਗ ਪਏ। ਸੂਬੇ ਵਿਸਮਾਦ ਜੇਹੇ ਹੋਕੇ ਆਖ ਰਹੇ ਹਨ-ਅੱਛਾ ਪਾਤਸ਼ਾਹ ਤੇਰੇ ਚੋਜ।

"ਮੰਗਲ ਸਿੰਘਾ ਜੇ ਤੇ ਮੈਂ ਓਹੀ ਹਾਂ, ਜਿਸ ਬਾਬਤ ਸਾਖੀਆਂ ਵਿਚ ਲਿਖਯਾ ਹੋਯਾ ਏ ਜਿਸ ਬਾਬਤ 'ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈ ਭਰੇ। ਸ੍ਰੀ ਦਸਮੇਸ਼ ਜੀ ਨੇ ਕਿਹਾ ਸੀ। ਤਾਂ ਅਜ ਤੋਂ ਅੱਠਾਂ ਦਿਨਾਂ ਨੂੰ ਘਰ ਚਲਿਆਂ ਜਾਏਗਾ ਨਹੀਂ ਤੇ ਜੋ ਜੀ ਆਵੇ ਸਮਝੀਂ।

ਸ੍ਰੀ ਗੁਰੂ ਜੀ ਨੇ ਡਾਢੇ ਰੰਗ ਵਿਚ ਹੋ ਕੇ ਬਚਨ ਕੀਤਾ।

ਬਸ ਉਸ ਦਿਨ ਫਿਰ ਹੋਰ ਕੋਈ ਬਚਨ ਨਾ ਹੋ ਸਕਿਆ। ਸਭੇ ਆਪੋ ਆਪਣੇ ਥਾਂ ਸਰਦਾਰ ਮੰਗਲ ਸਿੰਘ ਜੀ ਦੀ ਗਲ ਕਰਦੇ ਰਹੇ, ਕਾਰ ਤੇ ਵਿਚਾਰ ਹੁੰਦੀ ਰਹੀ। ਬਾਬਾ ਜਵਾਹਰ ਸਿੰਘ ਜੀ ਵੈਰਾਗੀ ਹੋਏ ਹੋਏ ਨਾਲੇ ਭੁਬਾਂ ਮਾਰਕੇ ਰੋ ਰਹੇ ਹਨ ਅਤੇ ਨਾਲੇ ਘੜੀ ਮੁੜੀ ਆਖ ਰਹੇ ਹਨ "ਦੀਨ ਦਯਾਲ ਜੀ, ਸਚੀ ਮੁਚੀ ਸਿਦਕ ਹੀ ਸਿੱਟਾ ਏ !"

"ਨਾਨੂੰ ਸਿੰਘਾ, ਸੁਣਾ ਬਈ ਗੋਰਾ ਕੀ ਗੱਲਾਂ ਕਰਦਾ ਸੀ?"

ਬਾਬਾ ਲਖਾ ਸਿੰਘ ਦਸਾਂ ! ਡਾਢੀ ਅਜੀਬ ਜਹੀ ਗਲ ਏ, ਦੁਖਦਾਈ ਵੀ। ਜੋ ਸਤਿਗੁਰੂ ਦੀ ਰਜਾ ਏ ਹੋ ਕੇ ਰਹੇਗੀ। ਸਾਡੇ ਕਰਮਾਂ ਵਿਚ ਇੰਦ ਹੀ ਲਿਖਯਾ ਸੀ'

"ਇਸ ਤੋਂ ਪਤਾ ਲਗਦਾ ਏ ਕਿ ਸਾਡੇ ਲਈ ਕੋਈ ਖਾਸ ਹੁਕਮ ਹੋਇਆ ਹੈ। ਤੁਸੀ ਫਿਕਰ ਨ ਕਰੋ, ਸਾਫ ਸਾਫ ਗਲਾਂ ਦਸੋ, ਘਬਰਾਨ ਦੀ ਕੋਈ ਲੋੜ ਨਹੀਂ ਅਸੀਂ ਤੇ ਉਸ ਦਿਨ ਦੀ ਉਡੀਕ ਵਿਚ ਬੈਠੇ ਹਾਂ ਜਦ ਏਹ ਮਲਮੂਤ੍ਰ ਦਾ ਭਾਂਡਾ ਮਲੇਛਾਂ ਦੇ ਸਿਰ ਭੰਨ ਕੇ ਮੁੜ ਨੌਜਵਾਨ ਹੋਕੇ ਅਜ਼ਾਦੀ ਦੀ ਲਹਿਰ ਦੀ ਅਗਵਾਈ ਕਰੀਏ। ਮਰਨਾ ਤੇ ਇਕ ਦਿਨ ਜ਼ਰੂਰ ਏ, ਫਿਰ ਜੇ ਜਨਨੀ ਜਨਮ ਭੂਮੀ ਤੋਂ ਮਰੀਏ ਤਾਂ ਇਸ ਤੋਂ ਚੰਗੀ ਮੌਤ ਹੋਰ ਕੀ ਹੋ ਸਕਦੀ ਏ !"

"ਬਾਬਾ ਜੀ, ਆਪ ਜੀ ਦਾ ਹੌਸਲਾ ਅਜੇਹਾ ਹੀ ਹੈ। ਕਈ ਮੇਰੇ ਜੇਹੇ ਸਜਨ ਵੀ ਹਨ। ਡਿਠਾ ਸਾਜੇ ਸ੍ਰ: ਮੰਗਲ ਸਿੰਘ, ਜਿੰਨਾ

ਚਿਰ ਏਥੋਂ ਪਿਛਾਂਹ ਨਹੀਂ ਪਰਤਿਆ, ਇਕ ਘੜੀ ਵੀ ਅਰਾਮ ਨਹੀਂ ਕੀਤਾ।"

"ਫਿਰ ਫ਼ਿਕਰ ਦਾ ਕੀ ਕੰਮ ਜੋ ਹੋਣਾ ਏ, ਹੋ ਕੇ ਰਹਿਣਾ ਏ, ਸਾਨੂੰ ਤੇ ਨਾ ਜੀਉਣ ਦੀ ਮਮਤਾ ਏ, ਨ ਮਰਨ ਦੀ ਚਿੰਤਾ। ਜੋ ਕੁਝ ਹੁੰਦਾ ਏ-ਸੌ ਵਾਰੀ-ਹੁੰਦਾ ਰਹੇ। ਸਾਰੀ ਕਾਰ ਸਤਿਗੁਰੂ ਦੇ ਵਸ ਏ। ਜੇ ਸਤਿਗੁਰੂ ਦੇ ਹੁਕਮ ਨਾਲ ਮੰਗਲ ਸਿੰਘ ਘਰ ਜਾ ਸਕਦਾ ਏ, ਤਾਂ ਸਤਿਗੁਰੂ ਜੀ ਆਪ ਵੀ ਜਾ ਸਕਦੇ ਨੇ। ਪਰ ਏਹ ਤੇ ਏਹਨਾਂ ਦੇ ਚੋਜ ਹਨ। ਅਸੀਂ ਤੇ ਏਹਨਾਂ ਦੀ ਰਜਾ ਵਿਚ ਰਾਜੀ ਹਾਂ, ਜਿਥੇ ਰਖਣ ਸਾਨੂੰ ਉਹੋ ਵੈਕੁੰਠ ਏ। ਉਹੋ ਸੁਰਗ ਏ ਊਹੋ ਸਭ ਕੁਝ ਏ। ਬੇਫਿਕਰ ਹੋ ਕੇ ਗਲ ਕਰੋ।"

"ਗੋਰਾ ਆਹਦਾ ਸੀ ਤੁਹਾਨੂੰ ਸ੍ਰੀ ਗੁਰੂ ਜੀ ਸਮੇਤ, ਫਾਂਸੀ ਦਾ ਹੁਕਮ ਹੋਇਆ ਏ।"

"ਫਿਰ ਤੋਂ ਮੌਜਾਂ ਹੋ ਗਈਆਂ ਕਿ, ਸ਼ਹੀਦਾਂ ਨਾਲ ਚਲਾਂਗੇ। ਇਸ ਕੈਦ ਤੋਂ ਮੁਕਤ ਹੋ ਕੇ ੯ ਮਹੀਨੇ ਫਿਰ ਕਿਸੇ ਮਾਤਾ ਦੀ ਕੁਖ ਵਿਚ ਵਾਸ ਲੈ ਕੇ, ਭਾਰਤ ਦੀ ਅਜ਼ਾਦੀ ਅਤੇ ਗਊ ਗ੍ਰੀਬ ਦੀ ਰਖਿਆ ਕਰਨ ਲਈ ਜਨਮ ਧਾਰਾਂਗੇ।"

"ਹਾਲਾਂ ਗਲਾਂ ਔਂਦੀਆਂ ਹੀ ਹਨ, ਪਤਾ ਓਦੋਂ ਲਗੇਗਾ ਜਦ ਫਾਂਸੀ ਦੇ ਹੇਠਾਂ ਜਾ ਕੇ, ਖਲੋਤੇ" ਬਾਬਾ ਸਾਹਿਬ ਸਿੰਘ ਜੀ ਕਿਹਾ।

"ਨਿਰਬਾਣ ਸਿੰਘ ਜੀ, ਆਪੇ ਪਤਾ ਲਗ ਜਾਏਗਾ, ਹੁਣ ਤੇ ਪ੍ਰੀਖਯਾ ਹੋ ਹੀ ਜਾਣੀ ਏ। ਛਡਣਾ ਤੇ ਏਹਨਾਂ ਹੈ ਹੀ ਨਹੀਂ। ਫਿਰ ਰੋਣ ਧੋਣ ਦਾ ਕੀ ਕੰਮ। ਮਰਾਂਗੇ, ਹਸਦੇ ਹੋਏ ਮਰਾਂਗੇ। ਹਾਂ ਜੀ ਮੌਤ ਨੂੰ ਮਜਾਖਾਂ ਕਰਦੇ ਮਰਾਂਗੇ।"

"ਕੋਸੀ ਪਾਣੀ ਪੌਂਦਿਆਂ ਵਾਲ ਉਖੜ ਗਏ ਹਨ, ਮਾਲਾ ਘਸਾਂਦਿਆਂ ਹਥ ਘਸ ਗਏ ਹਨ, ਅੰਤ ਫਾਸੀ ਨਾਲ ਹੀ ਮੌਤ ਹੋਈ ਕੋਈ ਵੀ ਸੁਖ ਨਾ ਮਿਲਯਾ।" ਬਾਬਾ ਸਾਹਬ ਸਿੰਘ ਜੀ ਬੋਲੇ।

"ਨਿਰਬਾਣ ਸਿੰਘ ਜੀ, ਹਮੇਸ਼ਾ ਪੜਦੇ ਹੋ 'ਸੁਣ ਭੂਪਤ ਯਾ ਜਗਤ ਮੈਂ ਦੁਖੀ ਰਹਿਤ ਹਰਿ ਸੰਤ।" ਫਿਰ ਵੀ ਘਾਬਰ ਰਹੇ ਹੋ।"

ਅਕਾਲ ਪੁਰਖ ਤੇਰੀ ਰਜਾ, ਨੂੰ ਕੀ ਕਹਿੰਦਾ ਸੈਂ ਤੇ ਕੀ ਕੀਤਾ ਈ, ਤੂੰ ਤੇ ਕਹਿੰਦਾ ਸੈਂ ਤੇਰੀ ਪਤ ਰਖਾਂਗਾ। ਹੁਣ ਕੀ ਕਰਨ ਲਗਾ ਏ।" ਸ੍ਰੀ ਗੁਰੂ ਜੀ ਬਚਨ ਕੀਤਾ:- ਸੁਣਾ ਨਾਨੂੰ ਸਿੰਘਾ ਗੋਰਾ ਫੇਰ ਕੀ ਆਂਹਦਾ ਸੀ"

"ਦੀਨ ਦਯਾਲ , ਆਂਹਦਾ ਸੀ ਕਿ ਏਥੇ ਦੇ ਲਾਟ ਨੇ, ਪੰਜਾਬ ਦੇ ਲਾਟ ਨੂੰ ਚਿੱਠੀ ਲਿਖੀ ਸੀ ਕਿ ਜੇ ਏਹਨਾਂ ਨੂੰ ਮੁੜ ਪੰਜਾਬ ਭੇਜ ਦਿਤਾ ਜਾਏ ਤਾਂ ਕੀ ਡਰ ਏ। ਜਿਨ੍ਹਾਂ ਕੁਝ ਕੀਤਾ ਸੀ, ਓਹ ਸਜਾ ਪਾ ਗਏ ਹਨ, ਏਹ ਭੀ ਨਿਰਦੋਸ਼ ਹਨ। ਫਿਰ ਏਹਨਾਂ ਨੂੰ ਕੈਦ ਰਖਣਾ ਦਾ ਕੀ ਫਾਇਦਾ ! ਪੰਜਾਬ ਦੇ, ਰਾਜਿਆਂ, ਸੰਤਾ, ਮਹੰਤਾਂ, ਆਗੂਆਂ, ਪੁਜਾਰੀਆਂ ਨੂੰ ਪੁਛਿਆ ਸੀ ਕਿ ਜੇ ਗੁਰੂ ਰਾਮ ਸਿੰਘ ਜੀ ਨੂੰ ਵਾਪਸ ਕਰ ਦਿਤਾ ਜਾਏ ਤਾਂ ਕੋਈ ਖਤਰਾ ਤਾਂ ਨਹੀਂ। ਪਰ ਓਹਨਾਂ ਕਹਿਆ ਜੇ ਓਹਨਾਂ ਨੂੰ ਮੋੜ ਲਿਆਂਦਾ ਤਾਂ ਮੁੜ ਰੌਲਾ ਪੈ ਜਾਇਗਾ ਅਤੇ ਤੁਹਾਡਾ ਰਾਜ ਉਲਟ ਜਾਇਗਾ ਅਤੇ ਬਗਾਵਤ ਫੈਲ ਜਾਇਗੀ । ਇਸ ਲਈ ਹੁਣ ਫਾਂਸੀ ਦਾ ਹੁਕਮ ਦੇ ਕੇ ਵਾਇਸਰਾਇ ਦੀ ਮਨਜ਼ੂਰੀ ਲਈ ਕਾਗਜ ਘਲੇ ਹਨ।

ਨਾਨੂੰ ਸਿੰਘ, ਜਿਸ ਬਗਾਵਤ ਤੋਂ ਪੰਜਾਬ ਦੇ ਲੋਕੀ ਡਰਦੇ ਨੇ ਏਹ ਇਕ ਦਿਨ ਨ ਸਿਰਫ ਪੰਜਾਬ ਵਿਚ ਹੀ ਫੈਲੇਗੀ, ਬਲਕਿ ਸਾਰਾ ਭਾਰਤ ਏਸ ਦੀ ਗੁੰਜਾਰ ਨਾਲ ਗੂੰਜੇਗਾ। ਜੇਹੜੀ ਅਗ ਮੈਂ ਲਾ ਆਇਆ ਹਾਂ ਏਹ ਹੁਣ ਬੁਝ ਨਹੀਂ ਸਕੇਗੀ, ਦਿਨੋਂ ਦਿਨ ਪ੍ਰਜ੍ਵਲਤ ਹੋਏਗੀ ਅਤੇ ਲਾਟਾਂ ਛਡੇਗੀ। ਨਾਨੂੰ ਸਿੰਘ ਜੀ, ਅਤੇ ਨਿਰਬਾਣ ਸਿੰਘ ਜੀ ਫਿਕਰ ਨ ਕਰੋ। ਤੁਹਾਨੂੰ ਫਾਂਸੀ ਦਾ ਹੁਕਮ ਲਾਣ ਵਾਲਾ ਆਪ ਹੀ ਨ ਰਹੇਗਾ। ਪਹਿਲਾਂ ਊਹੋ ਹੀ ਜਮ ਦੀ ਫਾਂਸੀ ਲਗ ਜਾਇਗਾ। ਨਾਨੂੰ ਸਿੰਘਾ ਤੂੰ ਏਹ ਗਲ ਸਾਡੇ ਕੋਲ ਨਹੀਂ ਕੀਤੀ। ਕਿੰਨੇ ਕੂ ਦਿਨਾਂ ਦੀ ਗਲ ਏ।

ਦੀਨ ਦਯਾਲ ਜੀ, ਚੌਥੇ ਦਿਨ ਹੋ ਗਏ ਹਨ, ਮੈਂ ਐਵੇਂ ਹੀ ਅਰਜ ਨਹੀ ਕਰ ਸਕਿਆ।

ਅਜੇ ਏਹ ਬਚਨ ਹੋ ਹੀ ਰਹੇ ਸਨ ਕਿ ਯੂ. ਪੀ. ਦਾ ਲਾਟ ਕਿਲੇ ਵਿਚ ਆਯਾ। ਸਤਿਗੁਰਾਂ ਨੂੰ ਆ ਕੇ ਆਖਣ ਲਗਾ ਬਾਬਾ ਰਾਮ ਸਿੰਘ ਤੁਹਾਡੇ ਕਰਮ ਅਛੇ ਹਨ। ਅਸੀਂ ਤੁਹਾਨੂੰ ਫਾਂਸੀ ਲਾਣਾ ਸੀ ਪਰ ਹੁਣ ਓਹ ਸਲਾਹ ਹਟ ਗਈ। ਵਡੇ ਸਾਹਿਬ ਨੂੰ ਅੰਡੇਮਨ ਇਕ ਪਠਾਨ ਨੇ ਮਾਰ ਦਿਤਾ । ਹੁਣ ਤੁਹਾਨੂੰ ਫਾਂਸੀ ਦੀ ਸਜਾ ਨਹੀਂ ਦਿਤੀ ਜਾਏਗੀ ਪਰ ਏਥੇ ਕਠਿਆਂ ਨੂੰ ਨਹੀਂ ਰਖਿਆ ਜਾਏਗਾ। ਆਪ ਅਤੇ ਨਾਨੂੰ ਸਿੰਘ ਬਾਬਾ ਜਵਾਹਰ ਸਿੰਘ ਲਖਾ ਸਿੰਘ ਅਤੇ ਬ੍ਰਹਮਾ ਸਿੰਘ ਪੰਜੇ ਤਿਆਰ ਹੋ ਜਾਓ। ਗੱਡੀ ਤਿਆਰ ਏ।

ਅਸੀਂ, ਤੇ ਅਗੇ ਹੀ ਤਿਆਰ ਹਾਂ ਫਾਂਸੀ ਲਾਓ, ਕਾਲੇ ਪਾਣੀ ਭੇਜੋ, ਜੋ ਜੀ ਆਵੇ ਕਰੋ ਜੇਹੜੀ ਗਲ ਬਦਲੇ ਤੁਸੀ ਸਾਨੂੰ ਦੁਖ ਦੇਣ ਲਗੇ ਹੋ, ਓਹ ਹੋਏ ਬਿਨਾਂ ਭਾਵੀ ਨਹੀਂ ਟਲੇਗੀ। ਭਾਰਤ ਅਜ਼ਾਦ ਹੋ ਕੇ ਰਹੇਗਾ ਅਤੇ ਤੁਹਾਨੂੰ ਹਰ ਹਾਲਤ ਵਿਚ ਏਥੋਂ ਜਾਣਾ ਪਏਗਾ। ਜੇਹੜੀ ਅਜ਼ਾਦੀ ਦੀ ਚਿਣਗ ਮੈਂ ਲਾ ਆਯਾ ਹਾਂ, ਓਹ ਦਿਨੋਂ ਦਿਨ ਮਚੇਗੀ, ਲਾਟਾਂ ਛਡੇਗੀ, ਭਾਂਬੜ ਬਨਣਗੇ, ਜਿਸਨੂੰ ਕੋਈ ਸ਼ਕਤੀ ਵੀ ਬੁਝਾ ਨਹੀਂ ਸਕੇਗੀ। ਗੋਰਾ ਤੇ ਏਹ ਸੁਣਕੇ ਚੁਪ ਕਰਕੇ ਤੁਰ ਗਿਆ, ਗੁਰੂ ਜੀ ਕਿਹਾ ਨਿਰਬਾਣ ਸਿੰਘ ਜੀ ਡਿਠੇ ਜੇ ਮੇਰੇ ਸਤਿਗੁਰੂ ਦੇ ਰੰਗ। ਫਾਂਸੀ ਲਾਣ ਵਾਲੇ ਆਪ ਹੀ ਨ ਰਹੇ। ਤਹਾਨੂੰ ਮਾਰਨ

ਵਾਲੇ ਆਪ ਹੀ ਚਲਦੇ ਬਣੇ। 'ਵੈਰ ਕਰਹਿ ਨਿਰਵੈਰ ਨਾਲ ਧਰਮ ਨਿਆਇ ਪਚੰਦੇ' ਸਤਿਗੁਰੂ ਜੀ ਦਾ ਹੁਕਮ ਹੈ।

ਦੀਨ ਦਯਾਲ ! ਅਸੀਂ ਬੇ-ਸਿਦਕੇ ਜੀ ਤੇਰੀ ਕਾਰ ਨੂੰ ਕੀ ਜਾਣੀਏ ਹੁਣ ਤੀਕ ਤੇਰੇ ਚਰਨਾਂ ਵਿਚ ਸਾਂ, ਦਰਸ਼ਨ ਕਰਦੇ ਸਾਂ, ਡਾਢੇ ਸੁਖੀ ਸਾਂ ਹੁਣ ਵਿਛੜ ਜਾਂਗੇ। ਇਸ ਨਾਲੋਂ ਫਾਂਸੀ ਬੇਹਤ੍ਰ ਸੀ। ਸੂਲੀ ਸਸਤੀ ਸੀ। ਮੌਤ ਚੰਗੀ ਸੀ! ਪਰ ਏਹ ਕਲ ਦਾ ਦੁਖ ਡਾਢਾ ਭਿਆਨਕ ਹੈ।

ਫਿਕਰ ਨਾ ਕਰੋ ਨਿਰਬਾਣ ਸਿੰਘ ਜੀ। ਜਿਥੇ ਰਹਾਂਗੇ ਕਠੇ ਰਹਾਂਗੇ ਸ੍ਰੀਰ ਦਾ ਵਿਛੋੜਾ ਆਤਮਾ ਦਾ ਵਿਛੋੜਾ ਨਹੀਂ ਪਾ ਸਕੇਗਾ। ਜਦ ਯਾਦ ਕਰਿਆ ਕਰੋਗੇ ਦ੍ਰਸ਼ਨ ਹੋਯਾ ਕਰਨਗੇ, ਜਦ ਸਦੋਗੇ, ਨੰਗੇ ਪੈਰੀਂ ਹਾਜ਼ਰ ਹੋਯਾ ਕਰਾਂਗੇ।

ਦੀਨ ਦਯਾਲ, ਇਸੇ ਭਰੋਸੇ ਜ਼ਿੰਦਗੀ ਦੇ ਦਿਨ ਬਤੀਤ ਹੋਣਗੇ, ਨਹੀਂ ਤੇ ਵਿਛੋੜੇ ਦਾ ਦੁਖ ਝਲਣ ਦੀ ਸ਼ਕਤੀ ਸਾਡੇ ਵਿਚ ਕਿਥੇ ? ਅਛਾ ਹੁਣ ਤਿਆਰ ਹੋ ਜਾਓ, ਔਹ ਇਕ ਗੋਰਾ ਹੋਰ ਐਧਰ ਔਂਦਾ ਏ। ਖਬਰੇ ਏਹ ਕਹਿਣ ਹੀ ਆਯਾ ਕਿ ਤਿਆਰ ਹੋਵੋ।

ਆਹ! ਪ੍ਰਾਗ ਰਾਜ ਦੇ ਕਿਲੇ ਵਿਚ ਮੁੜ ਸ੍ਰੀ ਭੈਣੀ ਸਾਹਬ ਤੋਂ ਤੁਰਨ ਵਾਲਾ ਨਜ਼ਾਰਾ ਬਣ ਜਾਂਦਾ ਏ। ਸੂਬੇ ਸਾਰੇ ਸਾਹਬਾਂ ਦੇ ਚਰਨਾਂ ਤੇ ਗਿਰ ਕੇ ਆਖ ਰਹੇ ਹਨ ਕਿ-ਸਚੇ ਪਾਤਸ਼ਾਹ ਜੀ ਸਾਨੂੰ ਨਾਲ ਰਖੋ, ਅਸੀਂ ਕਲੇ ਨਹੀਂ ਰਹਿ ਸਕਾਂਗੇ। ਜਾਂ ਫਿਰ ਫਾਂਸੀ ਦਾ ਹੁਕਮ ਲੁਆ ਛਡੋ। ਵਿਛੋੜੇ ਦਾ ਦੁਖ ਝਲਣ ਦੀ ਸਾਡੇ ਵਿਚ ਸ਼ਕਤੀ ਨਹੀਂ। ਤੁਹਾਡੇ ਪਿਛੇ ਘਰ ਛੱਡਿਆ, ਬਾਰ ਛਡਿਆ, ਭੈਣ ਭਾਈ, ਪ੍ਰਵਾਰ ਛਡਿਆ, ਪਯਾਰਾ ਵਤਨ ਛਡਿਆ, ਅਸੀਂ ਕਰਮ ਹੀਣ ਹੁਣ ਤੁਹਾਨੂੰ ਵੀ ਛਡ ਰਹੇ ਹਾਂ। ਸਾਹਬ ਸਾਰਿਆਂ ਨੂੰ ਪਯਾਰ ਦਿੰਦੇ ਹੋਏ ਛਾਤੀ ਨਾਲ ਲਾਕੇ ਧੀਰਜ ਬੰਧਾਦੇ ਹਨ ਆਂਹਦੇ ਹਨ-'ਤੁਸੀਂ ਗਯਾਨੀ ਹੋ ਨਾਮ ਅਭਿਆਸੀ ਹੋ ਭਾਣਾ ਮੰਨਣ ਵਾਲੇ ਹੋ ਸਤਿਗੁਰ ਦੇ ਹੁਕਮ ਤੇ ਸ਼ਾਕਰ ਰਹੋ ਜੋ ਹੋਵੇਗਾ ਚੰਗਾ ਹੀ ਹੋਵੇਗਾ। ਮੇਰਾ ਜੀ ਤੁਹਾਥੋਂ ਵਿਛੜਣ ਲਈ ਕਰਦਾ ਹੈ? ਨਹੀਂ ਏਹ ਵਿਛੋੜਾ ਮੈਂ ਕਦੀ ਵੀ ਭੁਲ ਨਹੀਂ ਸਕਾਂਗਾ। ਜਦ ਯਾਦ ਆਯਾ ਕਰੋਗੇ ਭਾਹੀਂ ਬਲਿਆ ਕਰਨਗੀਆਂ। ਆਹੀਂ ਨਿਕਲਿਆਂ ਕਰਨਗੀਆਂ। ਪਰ ਕਰਤਾਰ ਦਾ ਹੁਕਮ ਹੀ ਇੰਵ ਏ। ਇਸਨੂੰ ਮਿਠਾ ਕਰਕੇ ਮੰਨਣਾ ਮੇਰਾ ਧਰਮ ਏ। ਤੁਹਾਡੀ ਸ਼ਹੀਦੀ ਗਊ ਗ੍ਰੀਬ ਨੂੰ ਦੁਖਾਂ ਤੋਂ ਬਚਾਇਗੀ। ਤੁਹਾਡਾ ਸਬਰ ਜ਼ਾਲਿਮਾ ਦਾ ਨਾਸ ਕਰੇਗਾ। ਧੀਰਜ ਧਰੋ ਕਰਤਾਰ ਦੇ ਰੰਗ ਤਕੋ ਏਨੇ ਨੂੰ ਫਿਰ ਗੋਰੇ ਕਿਹਾ, 'ਬਾਬਾ ਸਾਹਬ ਜਲਦੀ ਕਰੋ ਹੁਨ ਸਮਾਂ ਨਹੀਂ। ਬਾਹਰ ਚਲੋਂ ਬਸ ਆਖਰੀ ਫਤੇ ਬੁਲਾਕੇ ਸ੍ਰੀ ਗੁਰੂ ਜੀ ਆਪਣੇ ਪਯਾਰੇ ਸੂਬਿਆਂ ਤੋਂ ਪਯਾਰੇ ਪੁਤ੍ਰਾਂ ਤੋਂ ਵਖ ਹੋ ਗਏ। ਅਜ ਦੂਜੀ ਵਾਰ ਫਿਰ ਭੈਣੀ ਸਾਹਿਬ ਤੋਂ ਟੁਰਨ ਦਾ ਨਜ਼ਾਰਾ ਆ ਪੇਸ਼ ਹੋਇਆ।

੧੦.

ਤਿਨ ਮਹੀਨੇ ਪਿਛੋਂ-

ਅਸੂ ਦਾ ਮਹੀਨਾ ਏ ਮਠੀ ਮਠੀ ਫੁਹਾਰ ਵਸ ਰਹੀ ਏ। ਠੰਡੀ ਹਵਾ ਦੇ ਝੋਕੇ ਦਿਲ ਅਤੇ ਦਿਮਾਗ ਨੂੰ ਅਨੰਦਤ ਕਰ ਰਹੇ ਹਨ। ਰਾਤ ਦੇ ਬਾਰਾਂ ਵਜੇ ਦਾ ਵਕਤ ਏ। ਮੇਨ ਲਾਇਨ ਤੇ ਇਕ ਸਪੈਸ਼ਲ ਗਡੀ ਭਜੀ ਜਾ ਰਹੀ ਏ। ਅਚਾਨਕ ਇਕ ਸਟੇਸ਼ਨ ਤੇ ਪਾਣੀ ਲੈਣ ਲਈ ਖਲੋ ਜਾਂਦੀ ਏ। ਇਸ ਵਿਚ ਅਗੇ ਪਿਛੇ ਗੋਰੇ ਸਿਪਾਹੀਆਂ ਦੀਆਂ ਗਡੀਆਂ ਹਨ। ਜਿੰਨ੍ਹਾਂ ਕੋਲ ਭਰੀਆਂ ਹੋਈਆਂ ਬੰਦੂਕਾਂ ਹਨ ਸਟੇਸ਼ਨ ਤੇ ਅਜ ਕਿਸੇ ਛਾਬੜੀ -ਫ੍ਰੋਸ਼ ਹਿੰਦੁਸਤਾਨੀ ਨੂੰ ਵੀ ਔਣ ਦਾ ਹੁਕਮ ਨਹੀਂ। ਇਲਾਹਾਬਾਦੋਂ ਗਡੀ ਚਲਕੇ ਏਥੇ ਹੀ ਖਲੋਤੀ ਏ, ਇਸਦੇ ਫਸਟ ਕਲਾਸ ਦੇ ਇਕ ਡਬੇ ਵਿਚ ਪੰਜ ਯਾਤ੍ਰੀ ਹਨ ਅਚਾਨਕ ਗਡੀ ਦੇ ਇਸਤ੍ਰਾਂ ਖਲੋ ਜਾਣ ਤੇ ਉਠਕੇ ਬੈਠ ਜਾਂਦੇ ਹਨ। ਏਹ ਗੋਰਿਆਂ ਦੇ ਕਠਿਨ ਪਹਿਰੇ ਵਿਚ ਬੇਫਿਕਰੀ ਦੀ ਨੀਂਦ ਸੌਣ ਵਾਲੇ ਕੌਣ ਹਨ? ਆਪ ਨੂੰ ਨਹੀ ਪਤਾ ? ਏਹ ਹਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਸਾਥੀ, ਜਿੰਨ੍ਹਾਂ ਨੂੰ ਅਜ ਇਲਾਹਾ-ਬਾਦੋਂ ਗਡੀ ਵਿਚ ਸਵਾਰ ਕਰਕੇ ਕਿਸੇ ਅਗਯਾਤ ਥਾਂ ਨੂੰ ਲਿਜਾਯਾ ਜਾ ਰਿਹਾ ਏ:-

ਨਾਨੂੰ ਸਿੰਘਾ ਕੇਹੜਾ ਸ਼ਹਿਰ ਏ?

ਪਟਨਾ ਸਾਹਿਬ ਏ, ਗ੍ਰੀਬ ਨਿਵਾਜ।

ਕੀ ਏਹ ਓਹੀ ਪਟਨਾ ਸਾਹਿਬ ਏ, ਜੋ ਸ੍ਰੀ ਦਸਮੇਸ਼ ਸੁਆਮੀ ਦਾ ਜਨਮ ਸਥਾਨ ਏ?

ਹਾਂ ਸਚੇ ਪਾਤਸ਼ਾਹ ਜੀ ਏਹ ਸਰਕਾਰ ਦੀ ਜਨਮ ਭੂਮੀ ਏ, ਏਥੇ ਹੀ ਹਜ਼ੂਰ ਬਾਲ ਚੋਜ ਕਰਦੇ ਰਹੇ ਹਨ। ਏਹੀ ਓਹ ਪਰਮ ਪਵਿਤ੍ਰ ਨਗਰੀ ਏ ਜਿਸ ਸਬੰਧੀ ਹਜ਼ੂਰ ਆਪਣੇ ਸ੍ਰੀ ਮੁਖ ਥੀਂ ਫੁਰਮਾਂਦੇ ਹਨ ਕਿ- ਤਹੀ ਪ੍ਰਕਾਸ਼ ਹਮਾਰਾ ਭਯੋ। ਪਟਨੇ ਸ਼ਹਿਰ ਵਿਖੈ ਭਵ ਲਯੋ। ਹਾਂ ਜੀ, ਏਹ ਓਹੀ ਪਟਨਾ ਏਂ ਜਿਸ ਸਬੰਧੀ ਹਜ਼ੂਰ ਦਸਵੇਂ ਜਾਮੇ ਵਿਚ ਸੌ ਸਾਖੀ ਵਿਚ ਲਿਖ ਆਏ ਹਨ ਕਿ ਜਨਮ ਭੂਮਿ ਮੇਰੀ ਹੈ ਪਟਨਾ ਦੇਖੂਗਾ ਜਿਉਂ ਰਾਤੀ ਸੁਪਨਾ। ਆਪਣੀ ਜਨਮ ਭੂਮੀ ਨੂੰ ਹੁਣ ਸੁਪਨੇ ਵਤ ਵੇਖ ਲਓ ਨਾ ਜੀ? ਕੀ ਅਜ ਆਪ ਸ੍ਰੀ ਪਟਨਾ ਸਾਹਿਬ ਸੁਪਨੇ ਵਾਂਗ ਹੀ ਨਹੀਂ ਵੇਖ ਰਹੇ ! ਹੋਰ ਕੀ ਏ। ਅਜੇ ਤੇ ਮਸਾਂ ਰਾਤ ਦੇ ੧੨ ਹੀ ਵਜੇ ਹਨ ਜੇ ਦਿਨ ਹੁੰਦਾ ਤਦ ਚੰਗੀ ਤਰਾਂ ਦ੍ਰਸ਼ਨ ਕਰਦੇ ਪਰ ਫਿਰ ਵਾਕ ਨਹੀਂ ਸਨ ਪੂਰੇ ਹੋ ਸਕਦੇ। ਤੇਰੀਆਂ ਤੂੰਹੇ ਜਾਣੇ ਪਾਤਸ਼ਾਹ।"

"ਨਾਨੂੰ ਸਿੰਘਾ ਨਮਸਕਾਰ ਕਰ । ਏਹ ਦਸਵੀਂ ਪਾਤਸ਼ਾਹੀ

ਦੀ ਪਵਿਤ੍ਰ ਜਨਮ ਭੂਮੀ ਹੈ ਏਹ ਸਾਹਿਬਾਂ ਦਾ ਜਨਮ ਸਥਾਨ ਹੈ। ਏਥੋਂ ਦੀ ਮਿਟੀ ਸਾਡੇ ਲਈ ਅਕਸੀਰ ਏ। ਏਥੇ ਦੇ ਕਣ ਸਾਡੇ ਲਈ ਰਤਨਾਂ ਤੋਂ ਚੰਗੇ ਹਨ। ਏਥੋਂ ਦੇ ਵਸਨੀਕ ਸਾਡੇ ਆਦਰ ਦੇ ਯੋਗ ਹਨ। ਇਸਦੇ ਦ੍ਰਸ਼ਨ ਦੀ ਮੇਰੇ ਦਿਲ ਵਿਚ ਡਾਢੀ ਲਾਲਸਾ ਸੀ। ਤੀਬਰ ਉਮੰਗ ਸੀ ਪਰ ਕੀ ਪਤਾ ਸੀ ਕਿ ਏਹ ਲਾਲਸਾ ਇੰਝ ਹੀ ਪੂਰੀ ਕਰਨੀ ਪਏਗੀ। ਨਾਨੂੰ ਸਿੰਘਾ ਅਜ ਇਸ ਤੇ ਹੀ ਸਬਰ ਕਰ ਗੁਰੂ ਚਾਹਿਆ ਤਾਂ ਮੁੜ ਛੇਤੀ ਹੀ ਚੰਗੀ ਤਰਾਂ ਦਰਸ਼ਨ ਕਰਾਂਗੇ ਸਧਰਾਂ ਲਾਹਾਂਗੇ।".....

ਸਭ ਯਾਤ੍ਰੂ ਅਖੀਆਂ ਮੀਟਕੇ ਪਟਨੇ ਸਾਹਿਬ ਵਲ ਮੂੰਹ ਕਰਕੇ ਨਮਸਕਾਰ ਕਰਨ ਲਈ ਇਕ ਚਿਤ ਹੋ ਜਾਂਦੇ ਹਨ। ਕੁਝ ਚਿਰ ਇਸਤ੍ਰਾਂ ਡਾਂਢੇ ਅਨੰਦ ਵਿਚ ਗੁਜਰਦਾ ਏ। ਜਦੋਂ ਅਖੀਆਂ ਖੋਹਲਦੇ ਹਨ ਤਦੋਂ ਰੇਲ ਫਿਰ ਉਸੇ ਆਪਣੀ ਪੂਰੀ ਰਫਤਾਰ ਤੇ ਦੌੜੀ ਜਾਂ ਰਹੀ ਨਜਰ ਪੈਂਦੀ ਏ। ਏਹ ਫਿਰ ਆਪਣੀਆਂ ਸੀਟਾਂ ਤੇ ਬਰਾਜ ਜਾਂਦੇ ਹਨ। ਟੇਸ਼ਨ ਤੇ ਟੇਸ਼ਨ ਸ਼ਹਿਰ ਤੇ ਸ਼ਹਿਰ ਛਡਦੀ ਹੋਈ ਗਡੀ ਬੰਗਾਲ ਦੇ ਪ੍ਰਸਿਧ ਸਟੇਸ਼ਨ ਹਾਵੜੇ ਜਾ ਖਲੋਂਦੀ ਏ। ਯਾਤ੍ਰੀ ਉਤ੍ਰਦੇ ਹਨ। ਬਘੀਆਂ ਤਿਆਰ ਖਲੋਤੀਆਂ ਹਨ ਜਿਨਾਂ ਵਿਚ ਸਵਾਰ ਕਰਾਕੇ ਗੋਰਿਆਂ ਦੇ ਸਖਤ ਪਹਿਰੇ ਵਿਚ ਹੁਗਲੀ ਬੰਦਰਗਾਹਾ ਤੇ ਪੁਜਯਾ ਜਾਂਦਾ ਏ। ਅਗੇ ਇਕ ਖਾਸ ਜਹਾਜ ਪਹਿਲਾਂ ਹੀ ਤਿਆਰ ਖਲੋਤਾ ਏ। ਸਾਹਿਬ ਜਦ ਜਹਾਜ ਚੜਨ ਲਈ ਪਲੇਟ ਫ਼ਾਰਮ ਤੇ ਚਰਨ ਰਖਦੇ ਹਨ, ਤਦ ਅਗੋਂ ਜਹਾਜ ਵਲੋਂ ਬੰਗਾਲ ਦਾ ਲਾਟ ਆਕੇ ਪੁਛਦਾ ਏ

"ਬਾਬਾ ਰਾਮ ਸਿੰਘ ਰਾਜੀ ਹੋ ?"

ਗੁਰੂ ਜੀ, ਮੁਸਕ੍ਰਾਂਦੇ ਹੋਏ ਆਂਹਦੇ ਹਨ। 'ਜੇਹੋ ਜੇਹੇ ਅਸੀਂ ਰਾਜੀ ਹਾਂ, ਤੇਹੋ ਜੇਹੇ ਸਤਿਗੁਰੂ ਤਹਾਨੂੰ ਵੀ ਕਰੇ । ਤੁਹਾਡੇ ਦੁਆਲੇ ਭਰੀਆਂ ਬੰਦੂਕਾਂ ਦੇ-ਸੰਗੀਨਾਂ ਦੇ-ਪਹਿਰੇ ਹੋਣ ਫਿਰ ਅਸੀਂ ਪੁਛੀਏ, ਸੁਣਾਓ ਸਾਹਿਬ ਰਾਜੀ ਹੋ? ਰਾਜੀ ਦਾ ਪਤਾ ਫਿਰ ਲਗੇਗਾ। ਹੁਣ ਕੀ ਦਸੀਏ" ਜਵਾਬ ਉਡੀਕਨ ਤੋਂ ਬਿਨਾਂ ਹੀ ਨਾਲੇ, ਸਾਹਿਬ-ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਹਾਜ ਤੇ ਚੜਦੇ ਜਾ ਰਹੇ ਹਨ ਨਾਲੇ ਪਿਛੇ ਮੁੜਕੇ ਹਥ ਕਰਕੇ ਆਖਦੇ ਜਾਂ ਰਹੇ ਹਨ

"ਗਲਾਂ ਦਿਲ ਦੀਆਂ ਦਿਲ ਦੇ ਵਿਚ ਰਹੀਆਂ
ਸਭੇ ਪੂਰੀਆਂ ਕਰ ਵਖਾਣੀਆਂ ਨੇ।
ਤੁਸਾਂ ਸਾਨੂੰ ਸਿਆਲ ਵਿਚ ਕਢਿਆ ਏ,
ਅਸੀਂ ਹਾੜ ਮੁਸੀਬਤਾਂ ਪਾਣੀਆਂ ਨੇ।।"

ਚੜਨ ਦੀ ਦੇਰ ਸੀ । ਜਹਾਜ ਤਿਆਰ ਸੀ। ਵਿਸਲ ਦਿਤਾ ਅਤੇ ਟੁਰ ਪਿਆ। ਕਿਥੇ ਨੂੰ? ਕੌਣ ਦਸੇ, ਕਿਸਨੂੰ ਪੁਛਣ, ਕੋਈ ਆਪਣਾ ਨਹੀ, ਕੋਈ ਵਤਨੀ ਨਹੀ, ਹਮਸਾਯਾ ਨਹੀ। ਸਭ ਓਪਰੇ, ਸਭ ਵਿਦੇਸੀ। ਖਲਾਸੀ ਤੀਕ ਗੋਰੇ। ਸ੍ਰੀ ਗੁਰੂ ਜੀ ਆਂਹਦੇ ਹਨ-

'ਨਾਨੂੰ ਸਿੰਘ ਬਈ ਅਜ ਰਜਕੇ ਭਾਰਤ ਭੂਮੀ ਦੇ ਦ੍ਰਸ਼ਨ ਕਰ ਲੈ ਮਾਤ੍ਰ ਭੂਮੀ ਦੇ ਦੀਦਾਰ ਕਰ ਲੈ। ਫਿਰ ਕੁਝ ਦਿਨ ਏਹ ਧਰਤੀ ਵੇਖਣੀ ਨਸੀਬ ਨਹੀਂ ਹੋਣੀ। ਇਸ ਦੇ ਸੁਪਨੇ ਆਯਾ ਕਰਨਗੇ। ਫਿਰ ਇਸ ਦੀ ਮਿਟੀ ਨੂੰ ਪਏ ਤਰਸਾਂਗੇ।" ਮਾਤ੍ਰ ਭੂਮੀ ਨੂੰ ਸੰਬੋਧਨ ਕਰਕੇ ਆਖਦੇ ਹਨ- ਦੇਵੀ ਭਾਰਤ, ਫਿਕਰ ਨ ਕਰੀਂ ਅਜ ਭਾਵੇਂ ਤੇਰੇ ਨਲਾਇਕ ਪੁਤ੍ਰਾਂ ਸਾਡਾ ਸਾਥ ਨਹੀਂ ਦਿਤਾ, ਮੈਂ ਭਾਵੇਂ ਅਜ, ਤੇਰੀ ਅਜਾਦੀ ਹਿਤ ਦੇਸ਼ ਨਿਕਾਲਾ ਲੈ ਰਿਹਾ ਹਾਂ ਮੇਰੇ ਇੰਞ ਦੇਸ਼ ਛਡ ਜਾਣ ਨੂੰ ਕਿਸੇ ਬੁਰਾ ਮਹਿਸੂਸ ਨਹੀਂ ਕੀਤਾ ਪਰ ਥੋੜੇ ਚਿਰ ਨੂੰ ਏਹਨਾਂ ਲੋਕਾਂ ਦੀਆਂ ਅਖੀਆਂ ਖੁਲਣਗੀਆਂ। ਫਿਰ ਏਹ ਆਪਣੇ ਏਸ ਪਾਪ ਦਾ ਪ੍ਰਾਸਚਿਤ ਕ਼ਰਨਗੇ। ਜੇਹੜੀ ਅਜ਼ਾਦੀ ਦੀ ਦੁਸ਼ਮਨਾਂ ਦੇ ਭਾ ਦੀ ਬਗਾਵਤ ਦੀ ਅੱਗ ਮੈਂ ਲਾ ਚਲਿਆ ਹਾਂ ਏਹ ਕ੍ਰੋੜ ਯਤਨ ਕਰਨ ਤੇ ਵੀ ਬੁਝ ਨਹੀਂ ਸਕੇਗੀ, ਸਗੋਂ ਦਿਨੋਂ ਦਿਨ ਭਿਆਨਕ ਸ਼ਕਲ ਅਖਤਿਆਰ ਕਰਦੀ ਜਾਏਗੀ। ਜਿੰਨਾਂ ਚਿਰ ਤੂੰ ਅਜ਼ਾਦ ਨਾ ਹੋ ਲਏ। ਜਿੰਨਾਂ ਚਿਰ ਤੂੰ ਬੰਧਨ ਮੁਕਤ ਨਾ ਹੋ ਜਾਏਂ। ਜਿੰਨਾਂ ਚਿਰ ਤੇਰੀ ਬੰਦ ਖਲਾਸ ਨਾ ਹੋ ਲਏ। ਓਨਾਂ ਚਿਰ ਏਹ ਲਾਟਾਂ ਛਡਦੀ ਹੀ ਰਹੇਗੀ।"

ਏਹਨਾ ਦੇ ਏਹਨਾਂ ਖਯਾਲਾਂ ਵਿਚ ਪਿਆਂ ਪਿਆਂ ਹੀ ਜਹਾਜ ਬੰਗਾਲ ਦੀ ਖਾੜੀ ਗੰਗਾ ਸਾਗਰ-ਛਡਕੇ, ਸਮੁੰਦਰ ਦੇ ਵਿਚਕਾਰ ਜਾ ਰਿਹਾ। ਸਾਡੇ ਪੂਜ ਯਾਤ੍ਰੀ ਖਿੜੇ ਮਥੇ ਪ੍ਰਸੰਨਤਾ ਨਾਲ ਡੈਕ ਤੇ ਟਹਿਲ ਰਹੇ ਹਨ। ਬਸ ਹੁਣ ਨਾ ਜਹਾਜ ਦਿਸਦਾ ਏ ਨਾ ਜਹਾਜ ਦੇ ਯਾਤ੍ਰੀ। ਨਾ ਜਹਾਜ ਦਾ ਰੰਗ ਬਰੰਗਾ ਝੰਡਾ ਨਾ ਇੰਞਣ ਦਾ ਬੰਬਾ।

ਯਾਤ੍ਰੀਆਂ ਨੂੰ ਹੁਣ ਨਾ ਧਰਤੀ ਦਿਸਦੀ ਏ ਨਾ ਪਹਾੜ ਨਾ ਰੁਖ ਦਿਸਦੇ ਹਨ ਨ ਦ੍ਰਖਤ ਦਿਸਦਾ ਏ, ਸਿਰਫ ਸਮੁੰਦਰ ਦਾ ਗੂੜਾ ਨੀਲਾ ਪਾਣੀ ਅਤੇ ਵਿਕਰਾਲ ਗਰਜਨ ਕਰਦੀਆਂ ਹੋਈਆਂ ਮਦ ਮਸਤ ਸਮੁੰਦਰੀ ਲਹਿਰਾਂ, ਜਾਂ ਉਪਰ ਦਿਸਦਾ ਏ ਸਿਰ ਧੁਨਦਾ ਹੋਯਾ ਨੀਲਾ ਅਕਾਸ਼।

ਸਾਡੇ ਸੋਹਣੇ ਯਾਤ੍ਰੀ ਆਪਣੀ ਧੁਨਿ ਵਿਚ ਮਸਤ, ਆਪਣੇ ਅਨੰਦ ਵਿਚ ਮਗਨ, ਖੇੜੇ ਵਿਚ, ਹੁਲਾਸ ਵਿਚ, ਵੈਰਾਗ ਵਿਚ ਡੈਕ ਤੇ ਖਲੋਤੇ ਨਾਲੇ ਸਮੁੰਦਰ ਦੀਆਂ ਲਹਿਰਾਂ ਦੀਆਂ ਮੌਜਾਂ ਤਕ ਰਹੇ ਹਨ ਨਾਲੇ ਗਾ ਰਹੇ ਹਨ:-

*ਨਦੀਆਂ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ।*
*ਜੁਗ ਜੁਗ ਮੀਠਾ ਵਿਸੁ ਭਰੇ ਕੋ ਜਾਣੈ ਜੋਗੀ ਰਾਮ।* ※

ਮਾਘ ੧੯੯੨ ਬਿ. - ਜਨਵਰੀ ੧੯੩੬ ਈ.

# ਕੂਕਿਆਂ ਦਾ ਦੀਵਾਨ

ਸਰਦਾਰ ਧੰਨਾ ਸਿੰਘ ਕਾਨੂੰਗੋ

ਨਾਮਧਾਰੀ ਵੀਰਾਂ ਨੂੰ ਓਪਰੇ ਲੋਕ ਪਹਿਲੇ ਕੂਕੇ ਕਿਹਾ ਕਰਦੇ ਸਨ। ਸ਼ਬਦ ਕੂਕਾ ਓਦੋਂ ਇਕ ਮਿਹਣੇ ਜਿਹੇ ਵਾਂਗ ਕਿਹਾ ਜਾਂਦਾ ਸੀ। ਤਖਤਾਂ ਦੇ ਪੁਜਾਰੀ ਵੀ ਪਹਿਲੇ ਇਨ੍ਹਾਂ ਨੂੰ ਕੂਕਾ ਹੀ ਕਹਿੰਦੇ ਸਨ ਤੇ ਅੰਗ੍ਰੇਜ਼ ਲਿਖਾਰੀਆਂ ਨੇ ਵੀ ਇਨ੍ਹਾਂ ਨੂੰ ਕੂਕਾ ਸ਼ਬਦ ਨਾਲ ਹੀ ਯਾਦ ਕੀਤਾ ਹੈ ਅਸਲ ਵਿਚ ਮਹਾਰਾਜ ਰਾਮ ਸਿੰਘ ਜੀ ਦੇ ਵੇਲੇ ਜਦੋਂ ਇਹਨਾਂ ਦੇ ਅਖੰਡ ਕੀਰਤਨ ਹੁੰਦੇ ਰਹਿੰਦੇ ਸਨ, ਸੁੱਤੀ ਦੁਨੀਆਂ ਤੇ ਐਸ਼ਾਂ ਵਿਚ ਪਏ 'ਸੂਰਜ-ਮੁਖੀ' ਸਰਦਾਰਾਂ ਤੇ ਜਾਗੀਰਦਾਰਾਂ ਦੀ ਮਿਠੀ ਨੀਂਦ ਵਿਚ ਕੀਰਤਨ ਨਾਲ ਜਦੋਂ ਵਿਘਨ ਪੈਂਦਾ ਸੀ ਤੇ ਉਨ੍ਹਾਂ ਨੂੰ ਦੁਰਾਚਾਰ ਤੋਂ ਵਰਜਿਆ ਜਾਂਦਾ ਸੀ, ਉਦੋਂ ਇਹਨਾਂ ਦੀ ਦਿਨ ਰਾਤ ਦੀ ਲਗਨ ਦੀ ਅਖੰਡ ਧੁਨੀ ਨੂੰ ਨਾ ਸਹਾਰਦੇ ਹੋਏ, ਇਨ੍ਹਾਂ ਨੂੰ ਉਹ ਕੂਕੇ (ਕੂਕਨ ਵਾਲੇ, ਤੁਹੀ ਤੁਹੀ ਨੂੰ ਰਟਨ ਵਾਲੇ) ਕਰਕੇ ਸਦਦੇ ਸੀ। ਸ੍ਰੀ ਬਾਬਾ ਹਰੀ ਸਿੰਘ ਜੀ ਦੇ ਵੇਲੇ ਵੀ ਬਹੁਤੇ ਲੋਕ ਕੂਕਾ ਹੀ ਕਹਿੰਦੇ ਸਨ ਤੇ ਨਾਮਧਾਰੀ ਦੀਵਾਨਾਂ ਨੂੰ ਕੂਕਿਆ ਦੇ ਦੀਵਾਨ ਸਦਦੇ ਸਨ। ਸਰਕਾਰ ਨੇ ਹੁਣ ਜਦੋਂ ਦੀ ਇਹਨਾਂ ਦੇ ਦੀਵਾਨਾਂ ਤੋਂ ਇਨ੍ਹਾਂ ਨੂੰ ਸੀਤਲ ਸੁਭਾਵ ਜਾਣਕੇ ਨਿਗਰਾਨੀ ਹਟਾਈ ਹੈ, ਤਾਂ ਲੋਕਾਂ ਨੇ ਵੀ ਹੁਣ ਨਾਮਧਾਰੀ ਕਹਿਣਾ ਸ਼ੁਰੂ ਕਰ ਦਿਤਾ ਹੈ। ਪਰ ਇਹਨਾਂ ਨੂੰ ਅਜੇ ਵੀ ਕੂਕਾ ਆਖੀਏ ਤਾਂ ਓਸ ਤਰਾਂ ਗੁੱਸਾ ਨਹੀਂ ਕਰਦੇ, ਜਿਸ ਤਰ੍ਹਾਂ ਇਕ ਸਿੱਖ ਨੂੰ ਸਿਖੜਾ ਤੇ ਮੁਸਲਮਾਨ ਨੂੰ ਮੁਸਲਾ ਕਹੀਏ ਤੇ ਗੁੱਸਾ ਕਰਦੇ ਹਨ। ਮੈਂ ਇਕ ਬੁੱਢੇ ਜਹੇ ਸਿਖ ਨੂੰ ਕੂਕਾ ਕਿਹਾ ਤੇ ਓਹ ਕਹਿਣ ਲਗਾ- ਜੀ ਮੇਰੇ ਧੰਨਭਾਗ ਹੋਣ ਜੇ ਮੈਂ ਸਚਮੁਚ ਕੂਕਾ ਬਣਾਂ। ਮੇਰਾ ਜਨਮ ਭਾਵੇਂ ਸਿਖਾਂ ਦੇ ਘਰ ਦਾ ਹੈ ਤੇ ਮੇਰੇ ਕਈ ਇਕ ਮਿੱਤ੍ਰ ਨਾਮਧਾਰੀ ਵੀ ਹੈਨ। ਪੰਜ ਚਾਰ ਵਾਰੀ ਇਨ੍ਹਾਂ ਦੇ ਦੀਵਾਨਾਂ ਵਿਚ ਜਾ ਕੇ ਦਰਸ਼ਨ ਵੀ ਕੀਤਾ, ਪਰ ਇਹਨਾਂ ਦੇ ਅਸਲੀ ਹਾਲ ਦਾ ਮੈਨੂੰ ਵਧੇਰੇ ਪਤਾ ਨਹੀਂ ਸੀ। ਐਤਕੀ ਮੈਨੂੰ ਸਿਰਫ ਇਕੋ ਰਾਤ ਇਨ੍ਹਾਂ ਦੇ ਦੀਵਾਨ ਦੇਖਣ ਦਾ ਇਤਫਾਕ ਹੋਯਾ ਹੈ। ਮੈਂ ਪਿਛੇ ਜਹੇ ਓਸ ਦੀਵਾਨ ਤੇ ਪੁਜਾ ਸਾਂ। ਰਸਤੇ ਵਿਚ ਸੰਗਤਾਂ ਦੇ ਜਥੇ ਖੁਸ਼ੀ ਨਾਲ ਚਾਈਂ ਚਾਈਂ ਕੀਰਤਨ ਕਰਦੇ ਪ੍ਰੇਮ ਵਿਚ ਮਸਤ ਹੋਏ ਝੂਲਦੇ ਝਾਲਦੇ ਪਿੰਡ ਲਾਗੇ ਪੁਜੇ ਹੋਏ ਸਨ।

ਪਹਿਲੀ ਗਲ ਜੋ ਮੈਂ ਡਿੱਠੀ, ਓਹ ਏਹ ਸੀ ਕਿ ਸਭ ਲੋਕ ਆਪੋ ਆਪਣੇ ਥਾਂ ਸਾਧਾਰਨ ਤੇ ਸਾਦਾ ਪਹਿਰਾਵੇ ਵਿਚ ਸਨ। ਕੋਈ ਬਨਾਵਟ ਬਨਾਉ ਸ਼ਿੰਗਾਰ ਯਾ ਜ਼ਾਹਰ ਦਾਰੀ ਨਹੀ ਸੀ। ਸਾਧਾਰਨ ਤੌਰ ਨਾਲ ਖੁਸ਼ੀ-੨ ਜਾ ਰਹੇ ਸੀ। ਜੀਕੂੰ ਤ੍ਰਿਕਾਲਾਂ ਵੇਲੇ ਆਪਣੇ ਘਰ ਨੂੰ ਜਾਈਦਾ ਹੈ। ਜਿਸ ਤਰ੍ਹਾਂ ਹੋਰ ਮੇਲਿਆਂ ਮਸਾਦਿਆਂ ਉਤੇ ਆਦਮੀ ਤੀਵੀਆਂ ਬਣ ਠਣ, ਟੀਪ ਟਾਪ ਕਰਕੇ ਜਾਂਦੇ ਹਨ, ਏਥੇ ਅਜੇ ਇਹ ਉਡ ਚੰਬੜੂ ਰੋਗ ਨਹੀਂ ਵਿਆਪਿਆ, ਬਹੁਤਿਆਂ ਦੇ ਸਿਰਾਂ ਤੇ ਪੱਗਾਂ ਵੀ ਪੁਰਾਣੇ ਨਮੂਨੇ ਦੀਆਂ ਸਨ। ਓਹ ਨਮੂਨਾਂ ਜੋ ਅਜ ਤੋਂ ਢਾਈ ਸੌ ਸਾਲ ਪਹਿਲੇ ਸੀ। ਕਪੜੇ ਵੀ ਬਹੁਤੇ ਖਦਰ ਦੇ ਹੀ ਡਿੱਠੇ ਭਾਵੇਂ ਆਮ ਖਦਰ ਨੂੰ ਘਰਾਂ ਵਿਚ ਕੁਦਰਤ ਨੇ ਢਾਅ ਲਾਈ ਹੋਈ ਹੈ। ਹੋਰ ਤੇ ਹੋਰ ਇਨਾਂ ਦੇ ਸਤਿਗੁਰੂ ਮਹਾਰਾਜ ਪ੍ਰਤਾਪ ਸਿੰਘ ਹੋਰਾਂ ਦੇ ਵੀ ਖਦਰ ਦੇ ਕਪੜੇ, ਦਸਤਾਰ ਤੇ ਦੇਸੀ ਲੋਈ ਹੀ ਡਿਠੀ । ਮੈਂ ਜਨਤਾ ਵਿਚ ਪਛਮੀ ਫੈਸ਼ਨ, ਰੇਸ਼ਮ ਚਮਕੀ, ਬੋਸਕੀ ਸ਼ਹਿਰਾਂ ਵਾਲੀ ਇਥੇ ਨਹੀ ਡਿਠੀ। ਨਾ ਹੀ ਇਥੇ ਉਚੇਚ ਦਿਖਾਵਾ। ਨਾ ਬੈਠਣ ਖਲੋਣ ਵਿਚ ਹੀ ਉਚੇਚ ਤੇ ਸ਼ਹਿਰੀ ਨਖਰਾ ਸੀ, ਨਾ ਕਿਸੇ ਨੂੰ ਲੀਡਰੀ ਦੀ ਭੁਖ ਡਿਠੀ ਓਹਨਾਂ ਦੇ ਤੇ ਗੁਰੂ ਦਾ ਵੀ ਆਮ ਜਨਤਾ ਵਿਚੋਂ ਪਤਾ ਨਹੀਂ ਲਗਦਾ ਸੀ। ਜਿੰਨਾਂ ਚਿਰ ਕੋਈ ਓਪਰੇ ਨੂੰ ਨਾਂ ਦਸੇ ਅਰਥਾਤ ਸਮਾਨਤਾ ਤੇ ਏਕਤਾ ਸੀ। ਜਿਨ੍ਹਾਂ ਨੂੰ ਓਹ ਸੂਬੇ ਸਦਦੇ ਸਨ, ਓਹ ਵੀ ਦੀਵਾਨ ਦੇ ਲਾਗੇ ਸਾਧਾਰਨ ਸੇਵਕਾਂ ਵਾਂਗ ਸੰਗਤ ਵਿਚ ਪਏ

ਫਿਰਦੇ ਕੰਮ ਕਰਦੇ ਸਨ।

ਮੈਂ ਓਥੇ ਜਾ ਕੇ ਅਖੰਡ ਪਾਠ ਜਿਥੇ ਹੁੰਦਾ ਸੀ, ਦਰਸ਼ਨ ਕੀਤਾ ਫੇਰ ਵਰਨੀਆਂ ਦਾ (ਇਹ ਪੁਰਾਤਨ ਤ੍ਰੀਕਾ ਅਖੰਡ ਭਜਨ ਦਾ ਸ੍ਰੀ ਮਾਨ ਮਹਾਰਾਜ ਰਾਮ ਸਿੰਘ ਜੀ ਨੇ ਪ੍ਰਚਲਤ ਕੀਤਾ ਹੈ, ਜੋ ਚੁਪ ਚਾਪ ਹੁੰਦਾ ਹੈ) ਅਸੀਂ ਚਾਰ ਸਾਥੀ ਸਾਂ, ਜੋ ਰਾਤ ਇਸ ਦੀਵਾਨ ਵਿਚ ਰਹੇ। ਆਮ ਜਨਤਾ ਵਿਚ ਸਾਨੂੰ ਇਕ ਖੁਲੇ ਕਮਰੇ ਵਿਚ ਛੋਈ ਵਿਛੀ ਹੋਈ ਉਤੇ ਜਗ੍ਹਾ ਮਿਲ ਗਈ। ਸੇਵਾਦਾਰਾਂ ਨੇ ਸਾਨੂੰ ਬਿਸਤ੍ਰ ਪ੍ਰੇਮ ਨਾਲ ਛੋਈ ਦੇ ਉਤੇ ਵਿਛਾ ਦਿਤੇ। ਇਹਨਾਂ ਵਿਚ ਇਕ ਬੜੇ ਉਚੇ ਲੰਮੇ, ਖੁਲ੍ਹੀ ਤਬੀਅਤ ਦੇ ਜਵਾਨ ਜਹੇ ਸਡੋਲ ਸਜਣ ਵੀ ਸਾਨੂੰ ਬਿਸਤਰੇ ਵਿਛਾਕੇ ਦੇਂਦੇ ਸਨ। ਉਹ ਡੇਰਾ ਕਰਾਕੇ ਲੰਗਰ ਵਲ ਨੂੰ ਲੈ ਗਏ ਸੀ। ਪਤਾ ਲਗਾ ਜੋ ਏਹ ਸ੍ਰੀ ਆਤਮਾ ਸਿੰਘ ਜੀ ਸੰਪ੍ਰਦਾਇ ਕਾਨਫ੍ਰੰਸ ਦੇ ਕਰਮਚਾਰੀਆਂ ਵਿਚੋਂ ਹੈ ਸਨ। ਓਹਨਾਂ ਦੀਆਂ ਗੱਲਾਂ ਵਿਚੋਂ ਐਓਂ ਪ੍ਰਤੀਤ ਹੁੰਦਾ ਸੀ, ਜੀਕੂੰ ਪੰਥ ਲਈ ਕਾਫੀ ਸਾਰਾ ਦਰਦ ਰਖਦੇ ਹਨ।

ਲੰਗਰ ਵਿਚ ਬਹੁਤ ਸਾਦਾ ਤ੍ਰੀਕੇ ਨਾਲ ਲੰਗਰ ਤਿਆਰ ਹੋ ਰਿਹਾ ਸੀ। ਓਸੇ ਪਰਾਲੀ ਉਤੇ ਆਜ਼ਾਦਾਨਾ ਤ੍ਰੀਕੇ ਨਾਲ ਪ੍ਰਸ਼ਾਦ ਮਿਲਿਆ, ਪਰ ਜਿਸ ਭਾਵ ਤੇ ਪਿਆਰ ਨਾਲ ਸੇਵਾਦਾਰ ਛਕਾਂਦੇ ਸੀ, ਉਸ ਨਾਲ ਓਹ ਸਵਾਦ ਆਯਾ, ਜੋ ਘਰ ਵੀ ਨਹੀਂ ਔਂਦਾ। ਢਾਈ ਘੰਟੇ ਸੰਤ ਮੰਗਲ ਸਿੰਘ ਦੇ ਹਸੋਕੜੇ ਪਰ ਯੁਕਤੀ ਪੂਰਤ ਬਿਲਾਸਾਂ ਨਾਲ ਚਿਤ ਪਰਚਿਆ ਰਿਹਾ। ਘੜੀ ਡਿਠੀ ਤੇ ੧੧ ਵਜੇ ਦੇ ਕ੍ਰੀਬ ਸੀ। ਬਾਹਰ ਡਿਠਾ ਤੇ ਦੀਵਾਨ ਲਗਾ ਹੋਯਾ ਸੀ, ਜੋ ਸਾਰੀ ਰਾਤ ਰਹਿਣਾ ਸੀ ਤੇ ਜਿਸ ਵਿਚ ਸ਼ਬਦ ਰਸ ਵਸ ਕੂਕਾਂ ਵੱਜਣ ਕਰਕੇ ਇਹਨਾਂ ਦਾ ਨਾਮ ਕੂਕੇ ਪਿਆ ਹੋਯਾ ਹੈ।

ਹੁਣ ਸੌਣ ਦਾ ਵੇਲਾ ਸੀ, ਪਰ ਸਤਿਗੁਰੂ ਪ੍ਰਤਾਪ ਸਿੰਘ ਹੋਰਾਂ ਦਾ ਪ੍ਰੋਗ੍ਰਾਮ ਪੁਛਿਆ ਤਾਂ ਪਤਾ ਲਗਾ ਜੋ ਸਵੇਰੇ ਆਪ ਦੀਵਾਨ ਲਗਾ ਦੇਂਦੇ ਹੈਨ। ਪਰ ਮੁਸ਼ਕਿਲ ਏਹ ਸੀ, ਕਿ ਪੰਜ ਵਜੇ ਹੀ ਬੈਠ ਜਾਂਦੇ ਹੈਨ ਤੇ ਜੋ ਕੋਈ ਉਸ ਤੋਂ ਪਹਿਲੇ ਹੀ ਇਸ਼ਨਾਨ ਕਰਕੇ ਪੁਜੇ-ਬੈਠ ਸੁਕਦਾ ਹੈ, ਦੂਸਰਾ ਨਹੀਂ। ਪਤਾ ਲਗਾ ਜੋ ਮਹਾਰਾਜ ਤੇ ਸਵੇਰੇ ਹੀ ਸਨੇਕੇਸੀ ਅਸ਼ਨਾਨ ਕਰਕੇ ਪੂਰੇ ਪੰਜ ਵਜੇ ਆ ਜਾਂਦੇ ਹੈਨ ਤੇ ਸਾਢੇ ਸੱਤ ਵਜੇ ਤਕ ਜੇ ਪ੍ਰੇਮ ਦਾ ਕੀਰਤਨ ਨਾ ਕਰਨ, ਤਾਂ ਉਹਨਾਂ ਨੂੰ ਰਸ ਹੀ ਨਹੀ ਆਉਂਦਾ।

ਇਹ ਸੁਣ ਕੇ ਸਾਨੂੰ ਫਿਕਰ ਲਗਾ ਕਿ ਪੰਜ ਵਜ ਤੋਂ ਪਹਿਲੇ ਹੀ ਉਠਕੇ ਅਸ਼ਨਾਨ ਕਰਕੇ ਹਾਜ਼ਰ ਹੋਣਾ ਹੈ। ਮੁਸ਼ਕਲ ਦਿਸੀ, ਜੋ ਅਸੀਂ ਤੇ ਗਰਮ ਪਾਣੀ ਦੀ ਅਣਹੋਂਦ ਦੇ ਖਿਆਲ ਨਾਲ ਘਰੋਂ ਕਛਹਿਰੇ ਵੀ ਨਹੀ ਲਿਆਏ ਸਾਂ, ਪਰ ਸਾਨੂੰ ਧੀਰਜ ਆਈ, ਜਾਂ ਸੁਣਿਆ ਜੋ ਸਤਿਗੁਰੂ ਜੀ ਕਿਸੇ ਖਾਸ ਸੂਰਤ ਵਿਚ ਕਿਸੇ ਓਪਰੇ ਨੂੰ ਆਵਣ ਦੀ ਮਾਫੀ ਵੀ ਦੇ ਦੇਂਦੇ ਹੈਨ।

ਗਲ ਕੀ ਅਸੀਂ ਇਨ੍ਹਾਂ ਛੋਈ ਦੇ ਬਿਸਤ੍ਰਿਆਂ ਉਤੇ ਸੁਤੇ, ਪਰ ਨਿਘ ਘਰ ਦੇ ਬਿਸਤ੍ਰਿਆਂ ਕੋਲੋਂ ਵੀ ਵਧ ਹੀ ਸੀ। ਇਹ ਫਿਕਰ ਸੀ ਕਿ ੫ ਵਜੇ ਤੋਂ ਪਹਿਲੇ ਹੀ ਉਠੀਏ। ਸੋ ਫਿਕਰ ਨਾਲ ੪ ਵਜੇ ਹੀ ਜਾਗ ਆ ਗਈ। ਉਠਕੇ ਜੰਗਲ ਨੂੰ ਗਏ ਤੇ ਖੂਹ ਤੇ ਪੁਜੇ। ਓਥੇ ਜਾ ਕੇ ਡਿਠਾ, ਜੋ ਸੰਗਤ ਏਥੇ ਅਸ਼ਨਾਨ ਨੂੰ ਆਵਨ ਲਗ ਪਈ ਹੈ। ਅਜ ਮਾਘ ਦੀ ਪਹਿਲੀ ਤੇ ਜਨਵਰੀ ਦੀ ੧੨ ਸੀ। ਸਿਆਲ ਭਰ ਜੋਬਨ ਤੇ ਸੀ, ਰਾਤ ਦੇ ਚਾਰ ਬਜੇ ਸੀ ਤੇ ਪਿੰਡੋਂ ਬਾਹਰ ਵਾਰ। ਮੈਂ ਕਿਹਾ ਕਿ ਏਹ ਲੋਕ ਕਿਉਂ ਬਿਪਤਾ ਭੋਗਦੇ ਹੈਨ ਤੇ ਐਸ ਵੇਲੇ ਠੰਢੇ ਪਾਣੀ ਨਾਲ ਹਵਾ ਵਿਚ ਨ੍ਹਾਉਂਦੇ ਹੈਨ। ਦੂਜੇ ਪਾਸੇ ਘਰਾਂ ਵਲ ਨਲਕਾ ਖਟ ਖਟ ਕਰਦਾ ਸੀ। ਜਿਥੇ ਮਹਾਰਾਜ ਹੋਰੀ ਬਾਜ਼ਦੇ ਸੀ ਪਰ ਓਹ ਤੇ ਆਪ ਸੁਣਿਆ ਹੈ ਜੋ ਦੋ ਵਜੇ ਹੀ ਉਠਕੇ ਅਸ਼ਨਾਨ ਕਰਕੇ ਨਿਤਨੇਮ ਕਰਦੇ ਹੈਨ।

ਮੈਂ ਖੂਹ ਉਤੇ ਸੋਚ ਰਿਹਾ ਹੀ ਸਾਂ ਕਿ ਇਨਾਂ ਲੋਕਾਂ ਨੂੰ ਨਾ ਹਵਾ ਲਗਣ ਦਾ ਤੇ ਨਾ ਹੀ ਨਮੋਨੀਏ ਦਾ ਡਰ ਹੈ। ਏਹ ਐਡੇ ਦਲੇਰ ਤੇ ਨਿਡਰ ਹੈਨ, ਸ਼ਾਇਦ ਇਨ੍ਹਾਂ ਨੇ ਕਦੇ ਨਮੋਨੀਆਂ ਡਿੱਠਾ ਹੀ ਨਹੀ। ਏਹ ਪਾਣੀ ਨਾਲ ਖੇਡ ਰਹੇ ਹੈਨ, ਫੇਰ ਬਾਹਰ ਹਵਾ ਵਿਚ।

ਮੈ ਹੋਰ ਹੈਰਾਨ ਹੋਯਾ ਜਦੋਂ ਮੈ ਡਿਠਾ ਕਿ ਹੁਣ ਤੇ ਦੇਵੀਆਂ ਵੀ ਆ ਰਹੀਆਂ ਹੈਨ। ਓਹ ਮਰਦਾਂ ਤੋਂ ਵੀ ਵਧ ਹੁਸ਼ਿਯਾਰ ਸਨ। ਹੈਸੀ ਹਨੇਰਾ ਕੁਛ। ਓਹ ਨਹਾਵਣ ਲਗੀਆਂ। ਬੁਢੀਆਂ ਵਿਚ ਰਲ ਵਰਤਨ ਦੀ ਐਸੇ ਮੌਕੇ ਆਦਤ ਹੁੰਦੀ ਹੈ, ਦੋ ਰਲਕੇ ਪਰਦਾ ਕਰ ਲੈਂਦੀਆਂ ਤੇ ਤੀਜੀ ਨ੍ਹਾ ਲੈਂਦੀ ਸੀ। ਰਾਤ ਦੇ ਸਵਾ

ਚਾਰ ਬਜੇ ਸੀ। ਮੈਂ ਖੂਹ ਦੇ ਪਡਾਣੇ ਵਿਚ ਵੜਿਆ ਤੇ ਇਕ ਬੁਢੀ ਕਹਿਣ ਲਗੀ, ਭਰਾ ਜੀ ਜਰਾ ਖੂਹ ਗੇੜਨਾ ਮੈਂ ਨ੍ਹਾ ਲਵਾਂ। ਮੈਨੂੰ ਗੁਸਾ ਆਯਾ ਕਿ ਏਹ ਬੁਢੀ ਗਵਾਰ ਹੈ ਮੇਰੀ ਕਦੋਂ ਕੂ ਦੀ ਵਾਕਫ ਹੈ? ਐਉਂ ਬੋਲਦੀ ਹੈ ਜਿਵੇ ਕਿਸੇ ਜਾਣੂੰ ਯਾ ਨੌਕਰ ਨੂੰ ਕਹੀਂਦਾ ਹੈ।।

ਪਰ ਇਸ ਵੇਲੇ ਮੈਨੂੰ ਆਪ ਹੀ ਸ਼ਰਮ ਆਈ ਜੋ ਏਸ ਵੇਲੇ ਨਾਵਣਾ ਮੌਤ ਹੈ, ਨਮੂਨੀਏਂ ਦਾ ਡਰ ਹੈ, ਪਰ ਇਸ ਬਹਾਦਰ ਮਾਈ ਬੁਢੀ ਨੂੰ ਸ਼ਾਬਾਸ਼ ਹੈ, ਜੋ ਮੈਂ ਨ੍ਹਾ ਵੀ ਨਹੀਂ ਸਕਦਾ, ਖੂਹ ਗੇੜਕੇ ਨੁਵਾਯਾ। ਛਡਨ ਲਗਾ ਤਾਂ ਇਕ ਹੋਰ ਫੇਰ ਬੋਲ ਪਈ, ਭਰਾ ਜੀ ਦੋ ਫੇਰੇ ਹੋਰ ਗੇੜਨੇ। ਦੋ ਫੇਰੇ ਦੇ ਕੇ ਮੈਂ ਛਡਨ ਲਗਾ ਹੀ ਸਾਂ ਕਿ ਮਗਰਲੀ ਬੁਢੀ ਨੇ ਮੇਰਾ ਧੰਨਵਾਦ ਕੀਤਾ ਤੇ ਕਹਿਣ ਲਗੀ "ਭਰਾ ਜੀ ਥੋੜੀ ਜਹੀ ਮਿਹਰਬਾਨੀ ਹੋਰ ਕਰੋ, ਤਾਂ ਏਸ ਬਾਲ ਨੂੰ ਵੀ ਮੈਂ ਨੁਵਾ ਲਵਾਂ।" ਮੇਰੀ ਹੈਰਾਨੀ ਦੀ ਕੋਈ ਹਦ ਨਾ ਰਹੀ, ਜਦੋਂ ਮੈਂ ਡਿਠਾ ਕਿ ਚੁਪ ਕਰਕੇ ਚਾਰ ਬਰਸ ਦੇ ਬਾਲ ਦਾ ਮੂੰਹ ਧੋਕੇ ਉਹ ਨਵਾਣ ਲਗੀ। ਓਹ ਬਾਲ ਵੀ ਕੁਸਕਿਆ ਨਾ ਤੇ ਮੂੰਹ ਥੱਕੇ ਆਡ ਦੇ ਥਲੇ ਹੋ ਗਿਆ। ਮਾਲੂਮ ਹੁੰਦਾ ਸੀ ਜੋ ਬਾਲ ਨੂੰ ਚਰੋਕਣੀ ਆਦਤ ਠੰਢੇ ਪਾਣੀ ਨਾਲ ਨਵ੍ਹਾਣ ਦੀ ਪਾਈ ਹੋਈ ਹੈ। ਮੈਨੂੰ ਓਦੋਂ ਸ਼ਰਮ ਆਈ, ਜੋ ਮੈ ਤੇ ਨਾਲ ਕੱਛ ਵੀ ਨਹੀਂ ਲਿਆਇਆ ਹੋਯਾ ਹਾਂ, ਜੋ ਗਰਮ ਪਾਣੀ ਨਹੀਂ ਮਿਲਣਾਂ। ਪਰ ਧੰਨ ਇਹ ਕੂਕੇ, ਜੋ ਐਸ ਵੇਲੇ ਸਣਕੇਸੀ ਅਸ਼ਨਾਨ ਕਰਦੇ ਹਨ! ਧੰਨ ਇਨ੍ਹਾਂ ਦੀਆਂ ਘਰ ਦੀਆਂ ਤੇ ਧੰਨ ਇਨ੍ਹਾਂ ਦੇ ਬਾਲ।

ਇਹ ਪੂਰ ਅਜੇ ਗਿਆ ਨਹੀਂ ਸੀ, ਜੋ ਹੋਰ ਆ ਗਿਆ। ਮੈਂ ਤਾਂ ਵਿਚੇ ਛਡਕੇ ਓਥੋਂ ਤੁਰਨ ਦੀ ਕੀਤੀ। ਦੀਵਾਨ ਵਲ ਆਏ। ਪੰਜ ਵਜਨ ਵਿਚ ਕੁਝ ਮਿੰਟ ਸਨ। ਗਿੱਲਿਆਂ ਕੇਸਾਂ ਵਾਲੇ ਨਾਮਧਾਰੀ ਪਰਨੇ ਲਪੇਟ ਕੇ ਬੈਠੇ ਸਨ, ਦੀਵਾਨ ਸਜਿਆ ਹੋਇਆ ਸੀ, ਪਰ ਅਸਾਂ ਤੇ ਪੰਜ ਅਸ਼ਨਾਨ ਤੇ ਹੀ ਗੁਜਰਾਨ ਕੀਤੀ ਸੀ ਤੇ ਵਿਚੋਂ ਬੈਠਿਆਂ ਜਰੂਰ ਫੁਰਨਾਂ ਫੁਰਦਾ ਸੀ, ਜੋ ਅਸੀ ਤੇ ਸਿਨਮਾਂ ਦੇ ਰਿਐਤੀ ਟਿਕਟਾਂ ਵਾਲਿਆਂ ਮੁਫਤ ਖੋਰਿਆਂ ਵਿਚੋਂ ਹਾਂ ਏਥੇ ਬੈਠੇ ਤੇ ਜ਼ਰੂਰ ਹਾਂ, ਪਰ ਬੈਠਣ ਦੇ ਹਕਦਾਰ ਨਹੀ ਹਾਂ।

ਪੰਜ ਵਜੇ ਸਵੇਰੇ ਦੀਵਾਨ ਵਿਚ ਮਹਾਰਾਜ ਗਿਲੇ ਕੇਸ ਨਿਤਨੇਮ ਤੋਂ ਵੇਹਲੇ ਹੋ ਕੇ, ਆਨ ਬਿਰਾਜੇ। ਮਮੂਲੀ ਫਰਸ਼ ਸੀ, ਸਿਵਾਏ ਮਿਟੀ ਦੇ ਦੀਵਿਆਂ ਦੇ, ਹੋਰ ਕੋਈ ਕੀਮਤੀ ਲੈਂਪ ਨਹੀਂ ਸੀ। ਆਪ ਦਿਨ ਨਿਕਲੇ ਤਕ ਬੜੇ ਪ੍ਰੇਮ ਤੇ ਮਗਨਤਾ ਵਿਚ ਲੀਨ ਹੋਏ ਕੀਰਤਨ ਕਰਦੇ ਰਹੇ। ਏਸ ਅੰਮ੍ਰਿਤ ਵੇਲੇ ਦੀ ਚੁਪ ਵਿਚ ਏਹ ਨਿਰੰਕਾਰੀ ਕੀਰਤਨ ਸੰਸਾਰੀ ਜੀਵਾਂ ਨੂੰ ਵੀ ਉਚ ਮੰਡਲ ਦਾ ਸੁਆਦ ਚਖਾ ਦੇਂਦਾ ਸੀ। ਸਚ ਖੰਡ ਦਾ ਹੀ ਦ੍ਰਿਸ਼ ਬਝਾ ਹੋਇਆ ਡਿਠਾ। ਆਸਾ ਦੀ ਵਾਰ ਪਿਛੋਂ ਅਖੰਡ ਪਾਠਾਂ ਦਾ ਭੋਗ ਪਿਆ ਤੇ ਦੀਵਾਨ ਸਜਿਆ।

ਸਤਿਗੁਰੂ ਜੀ ਦੀਵਾਨ ਵਿਚ ਆਣ ਬਿਰਾਜੇ। ਸੰਗਤਾਂ ਵਾਂਗ ਹੀ ਸਾਦਾ ਖਦਰ ਦੇ ਕਪੜੇ ਤੇ ਦੇਸੀ ਲੋਈ ਸੀ। ਸੰਗਤਾਂ ਔਣ ਲਗੀਆਂ। ਓਸੇ ਤਰਾਂ ਸਾਦਗੀ ਤੇ ਸੁਭਾਵਕ ਤੌਰ ਨਾਲ ਬੈਠਣ ਲਗ ਗਈਆਂ। ਪ੍ਰਸੰਨ ਚੇਹਰੇ, ਬਿਨਾਂ ਤਕਲਫ ਬੈਠਦੇ ਜਾਂਦੇ ਸੀ। ਲੋਕ ਆਣ ਕੇ ਮਹਾਰਾਜ ਜੀ ਨੂੰ ਮਥਾ ਟੇਕਦੇ, ਬਚੇ ਬੀਬੀਆਂ ਐਉ ਖੁਲ੍ਹੇ ਦਿਲ ਲਾਡ ਨਾਲ ਮਿਲਦੇ, ਜੀਕੂੰ ਘਰ ਵਿਚ ਬਾਪੂ ਨਾਲ ਗੱਲਾਂ ਕਰੀਦੀਆਂ ਹੈਨ ਤੇ ਸਤਿਗੁਰੂ ਵੀ ਐਉਂ ਰਾਜੀ ਹੁੰਦੇ ਸੁਖ ਸਾਂਦ ਪੁਛਦੇ, ਜੀਕੂੰ ਘਰ ਵਿਚ ਪੁਤ੍ਰਾਂ ਧੀਆਂ ਨਾਲ ਗਲਾਂ ਕਰੀਦੀਆਂ ਹੈਨ। ਬਚੇ ਵੀ ਹਸ ਹਸ ਕੇ ਮਿਲਦੇ ਸੀ। ਆਪ ਬਾਲਾਂ ਨਾਲ ਬਾਲਾਂ ਵਾਂਗ, ਬ੍ਰਿਧਾਂ ਨਾਲ ਬ੍ਰਿਧਾਂ ਵਾਂਗ ਗਲਾਂ ਕਰਦੇ ਸੀ, ਪ੍ਰਮਾਰਥ ਵਾਲਿਆ ਨਾਲ ਪ੍ਰਮਾਰਥ ਦੀਆਂ। ਬਹੁਤ ਖਿਆਲ ਆਪ ਦਾ ਏਹ ਸੀ ਜੋ ਸੰਗਤ ਵਿਚੋਂ ਕਿਸੇ ਦੀ ਪਿਠ ਸ੍ਰੀ ਗੁਰੂ ਗ੍ਰੰਥ ਸਾਹਿਬ ਵਲ ਨਾ ਹੋ ਜਾਵੇ, ਇਸ ਲਈ ਆਪ ਸੰਗਤ ਨੂੰ ਬਠਾਂਦੇ ਸੀ। ਆਪ ਦੀਆਂ ਗਲਾਂ ਸਿਧੀਆਂ ਸਾਦੀਆਂ, ਕੋਈ ਬਾਰੀਕ ਡੂੰਘੀ ਫਲਾਸਫੀ ਦੀਆਂ ਨਹੀ ਹੈ ਸਨ। ਸਾਧਾਰਨ, ਪਰ ਹਮਦਰਦੀ ਦੀਆਂ ਹੁੰਦੀਆਂ ਸੀ ਪਰ ਦਿਲ ਦੇ ਭਾਵ ਨਾਲ ਬੋਲੀ ਰਸ ਭਿੰਨੀ ਤੇ ਅਸ੍ਰ ਕਰਨ ਵਾਲੀ ਹੁੰਦੀ ਹੈਸੀ। ਜਿਸ ਨਾਲ ਇਕ ਪ੍ਰਮਾਰਥੀ ਦੇ ਹਿਰਦੇ ਉਤੇ ਡੂੰਘਾ ਅਸਰ ਪੈਂਦਾ ਸੀ। ਉਨਾਂ ਦੇ ਕੋਲ ਬੈਠਨ ਨਾਲ ਸ਼ਾਂਤੀ ਪ੍ਰਾਪਤ ਹੁੰਦੀ ਹੈ ਸੀ। ਸਵੇਰ ਦਾ ਵੇਲਾ ਸੀ, ਸਾਢੇ ਅਠ ਵਜ ਚੁੱਕੇ ਸੀ, ਸੰਗਤਾਂ ਭਾਈ ਗਿਆਨ ਸਿੰਘ ਜੀ "ਆਲਿਮ" ਦੇ ਕੀਰਤਨ ਲਈ ਬੜੀ ਚਾਹ ਨਾਲ ਉਡੀਕ ਵਿਚ ਸਨ ਛੇਤੀ ਪਰਤ ਆਉਣ ਕਰਕੇ ਅਸੀਂ ਨਾ ਸੁਣ ਸਕੇ।

੨੭ ਮਾਘ ੧੯੯੪ ਬਿ.- ੧੯੩੮ ਈ.

# ਪ੍ਰਧਾਨ ਸ੍ਰੀ ਪੰਡਿਤ ਜਵਾਹਰ ਲਾਲ ਜੀ ਨਹਿਰੂ

## ਵਲੋਂ ਉਚੇਚਾ-ਸੰਦੇਸ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਮਾਤ੍ਰੀ-ਭੂਮੀ ਨੂੰ ਸੁਤੰਤ੍ਰਤਾ ਦਿਵਾਣ ਲਈ, ਅਜ ਤੋਂ ਪੌਣੀ ਸਦੀ ਪਹਿਲਾਂ, ਜੋ ਮਹਾਨ ਗੌਰਵਤਾ-ਸ਼ਾਲੀ ਪਰੀਸ਼੍ਰਮ ਕੀਤਾ ਸੀ, ਉਸ ਦੀ ਮਹਾਨਤਾ ਤੋਂ ਕੋਈ ਹਿੰਦੁਸਤਾਨੀ ਵੀ ਇਨਕਾਰ ਨਹੀਂ ਕਰ ਸਕਦਾ।

ਕਾਂਗ੍ਰਸ ਨੇ ਆਪ ਦੇ ਵਿਖਾਏ ਹੋਏ ਰਸਤੇ ਨੂੰ ਅਖਤਿਆਰ ਕਰਕੇ ਹੀ ਸ਼ਾਨਦਾਰ ਕਾਮਯਾਬੀਆਂ ਪ੍ਰਾਪਤ ਕੀਤੀਆਂ ਹਨ, ਅਤੇ ੭੫ ਸਾਲ ਦੇ ਲਗ ਭਗ ਸਮਾਂ ਗੁਜ਼ਰਨ ਦੇ ਉਪਰੰਤ ਵੀ ਉਹ ਪ੍ਰੋਗ੍ਰਾਮ ਪੁਰਾਣਾ ਨਹੀਂ ਹੋਇਆ, ਜਿਸ ਨੂੰ ਅਮਲੀ ਸ਼ਕਲ ਦੇਣ ਨਮਿਤ ਆਪ ਨੂੰ ਕਠਿਨ ਘਾਲਣਾਂ ਘਾਲਣੀ ਪਈ ਸੀ।

ਮੈਨੂੰ ਵਿਸ਼ਵਾਸ ਹੈ ਕਿ ਜੇ ਕਰ ਸਿਖ ਮਾਤ੍ਰ ਉਸ ਮਾਰਗ ਉਤੇ, ਜੋ ਆਪ ਨੇ ਵਿਖਾਇਆ ਸੀ, ਚੱਲ ਪਵੇ, ਤਾਂ ਹਿੰਦੁਸਤਾਨ ਦੇ ਸੁਤੰਤ੍ਰਤਾ-ਜੁਧ ਵਿਚ ਬੇਹੱਦ ਸਰਗਰਮੀ, ਪੈਦਾ ਹੋ ਜਾਵੇ ਅਤੇ ਅਜਬ ਨਹੀਂ ਕਿ ਸਿਖਾਂ ਦੀ ਅਜ਼ਮਾਈ ਹੋਈ ਵੀਰਤਾ ਦਾ ਸਦਕਾ ਇਸ ਸ਼ਾਨਦਾਰ ਰਵਾਇਤਾਂ ਵਾਲੇ ਦੇਸ ਦੀਆਂ ਜ਼ੰਜੀਰਾਂ ਬਹੁਤ ਛੇਤੀ ਟੁਟ ਜਾਣ।

*(ਸਹੀ)*

*ਜਵਾਹਰ ਲਾਲ "ਨਹਿਰੂ"*

ਮਾਘ ੧੯੯੪ ਬਿ. - ਫਰਵਰੀ ੧੯੩੮ ਈ.

# ਸੂਕੇ ਹਰੇ ਕੀਏ ਖਿਨ ਮਾਹਿ

## (ਵਲੋਂ ਪ੍ਰਸਿਧ ਵਿਦ੍ਵਾਨ, ਸ੍ਰੀਮਾਨ ਸ: ਬ: ਸ੍ਰਦਾਰ ਕਾਨ੍ਹ ਸਿੰਘ ਜੀ ਨਾਭਾ)

ਜਿਵੇਂ ਸ਼ਿਸ਼ਿਰ (ਖਿਜ਼ਾਂ) ਵਨਸਪਤਿ ਦੀ ਸ਼ੋਭਾ ਨਸ਼ਟ ਕਰ ਦੇਂਦੀ ਹੈ, ਸਪਤ੍ਰ ਪ੍ਰਫੁਲ ਅਤੇ ਫਲਿਤ ਵ੍ਰਿਛ, ਜੋ ਪ੍ਰਾਣੀ ਮਾਤ੍ਰ ਨੂੰ ਅਨੰਦ ਦਾ ਕਾਰਣ ਸੇ, ਉਹ ਨਗਨ ਹੋਏ ਭਯੰਕਰ ਸ਼ਕਲ ਧਾਰ ਲੈਂਦੇ ਹਨ, ਤਿਵੇਂ ਅਵਿਦ੍ਯਾ, ਸ੍ਵਾਰਥ, ਅਤੇ ਈਰਖਾ ਦੇ ਪ੍ਰਭਾਵ ਨਾਲ ਸੰਸਾਰ ਦੇ ਲੋਕ ਸਭ ਸੁਖ ਸੰਪਦਾ ਅਤੇ ਸੁੰਦਰਤਾ ਖੋ ਕੇ ਸੰਸਾਰਿਕ ਅਤੇ ਆਤਮਿਕ ਵਿਭੂਤੀ ਨਾਸ਼ ਕਰ ਬੈਠਦੇ ਹਨ।

ਪ੍ਰਕ੍ਰਿਤਿ ਦੇ ਨਿਯਮ ਅਨੁਸਾਰ ਸ਼ਿਸ਼ਿਰ ਦੇ ਅੰਤ ਜਿਵੇਂ ਬਸੰਤ ਰਿਤੁ ਆ ਕੇ ਸ਼ੋਭਾਹੀਨ ਵਨਸਪਤਿ ਨੂੰ ਸੌਂਦਰਯ ਪ੍ਰਦਾਨ ਕਰਦੀ ਹੈ, ਨਗਨ ਵ੍ਰਿੱਛ ਨਵੀਨ ਪਤ ਅਤੇ ਪ੍ਰਫੁਲ ਹੋਏ ਭ੍ਰਮਰ ਕੋਕਿਲ ਆਦਿ ਜੀਵਾਂ ਨੂੰ ਆਪਣੀ ਛਾਯਾ ਅਤੇ ਸੁਗੰਧ ਦੇ ਕਾਰਣ ਆਪਣੀ ਵਲ ਖਿੱਚਦੇ ਹਨ। ਤਿਵੇਂ ਪਰੋਪਕਾਰੀ ਮਹਾਨਭਾਵ ਮਹਾਤਮਾ ਸੰਸਾਰ ਵਿਚ ਪ੍ਰਗਟ ਹੋਕੇ "ਸੂਕੇ ਹਰੇ ਕੀਏ ਖਿਨ ਮਾਹਿ" ਦਾ ਚਮਤਕਾਰ ਦਿਖਾਉਂਦੇ ਹਨ। ਜਿਨ੍ਹਾਂ ਦੀ ਕ੍ਰਿਪਾ ਨਾਲ ਖਿਜਾਂ ਬਸੰਤ ਵਿਚ ਇਉਂ ਪਲਟ ਜਾਂਦੀ ਹੈ-"ਕਰਮ ਪੇਡ ਸਾਖਾ ਹਰੀ ਧਰਮ ਫੁਲੁ ਫਲੁ ਗਿਆਨ। ਪਤ ਪਰਾਪਤਿ ਛਾਵ ਘਣੀ ਚੂਕਾ ਮਨ ਅਭਿਮਾਨੁ।"

ਉਪਰ ਲਿਖੇ ਦ੍ਰਿਸ਼ਟਾਂਤ ਅਨੁਸਾਰ ਸਾਡੇ ਦੇਸ਼ ਦੀ ਦੁਰਦਸ਼ਾ ਰੂਪ ਸ਼ਿਸ਼ਿਰ ਦਾ ਅੰਤ ਕਰਨ ਲਈ ਸ੍ਰੀ ੧੦੮ ਬਾਬਾ ਰਾਮ ਸਿੰਘ ਸਾਹਿਬ ਬਸੰਤ ਰੂਪ ਇਸ ਬਸੰਤ ਪੰਚਮੀ ਨੂੰ ਪ੍ਰਗਟ ਹੋਏ, ਜਿਨ੍ਹਾਂ ਨੇ ਨਾਮ ਅੰਮ੍ਰਿਤ ਦੀ ਵਰਖਾ ਨਾਲ ਮੁਰਝਾਏ ਮਨਾਂ ਨੂੰ ਟਹਿਕਾ ਦਿਤਾ।

ਧੰਨ ਹੈ ਉਹ ਦੇਸ਼, ਉਹ ਕੁਲ, ਉਹ ਕੌਮ, ਜਿਸ ਵਿਚ ਅਜੇਹੇ ਅਦੁਤੀਯ ਉਪਕਾਰੀ ਕੁਰਬਾਨੀ ਕਰਨ ਵਾਲੇ ਉਤਪੰਨ ਹੋ ਕੇ ਆਪ ਕਸ਼ਟ ਸਹਾਰ ਕੇ ਹੋਰਨਾਂ ਨੂੰ ਸੁਖਾਂ ਦਾ ਕਾਰਨ ਹੋਂਦੇ ਹਨ, ਇਸ ਸ਼ੁਭ ਦਿਨ ਦੀ ਸਭ ਨੂੰ ਹਾਰਦਿਕ ਵਧਾਈ ਹੈ। ※

ਮਾਘ ੧੯੯੪ ਬਿ. - ਫਰਵਰੀ ੧੯੩੮ ਈ.

# ਇਕ ਡੂੰਘੀ ਯਾਦ

ਸ੍ਰੀ ਸ. ਸ. ਅਮੋਲ ਐਡੀਟਰ 'ਲਿਖਾਰੀ' ਅੰਮ੍ਰਿਤਸਰ

ਅੱਜ ਮੈਂ ਆਪਣੇ ਇਕ ਅਜਿਹੇ ਤਜਰਬੇ ਦਾ ਜ਼ਿਕਰ ਪਾਠਕਾਂ ਨਾਲ ਕਰਨਾ ਹੈ। 'ਚਕ੍ਰਵਰਤੀ ਜੀ' ਦੇ ਸਾਹਿਤਕ ਸੁਭਾ ਨੇ ਮੈਨੂੰ ਇਨ੍ਹਾਂ ਦੇ ਵਧੇਰੇ ਨੇੜੇ ਲਿਆਂਦਾ। ਨਾਮਧਾਰੀਆਂ ਬਾਬਤ ਮੇਰੇ ਦਿਲ ਵਿਚ ਪਏ ਕਈ ਭੁਲੇਖਿਆਂ ਨੂੰ ਇਨ੍ਹਾਂ ਦੇ ਮਿਠੇ ਸੁਭਾ ਨੇ ਉਵੇਂ ਹੀ ਦੂਰ ਕਰ ਛਡਿਆ ਤੇ ਕੁਝ ਲਗਨ ਜਿਹੀ ਹੋਈ ਕਿ ਕਦੇ ਭੈਣੀ ਸਾਹਿਬ ਚਲ ਕੇ ਇਨ੍ਹਾਂ ਦਾ ਸਤਸੰਗ ਵੇਖੀਏ। ਉਸ ਲਗਨ ਨੂੰ ਉਤਸ਼ਾਹ 'ਚਕ੍ਰਵਰਤੀ ਜੀ' ਦੇ ਸੱਦੇ ਨੇ ਦੇ ਦਿਤਾ। ਵਧੇਰੇ ਖਿਚ ਇਹ ਹੋ ਗਈ ਕਿ ਮੇਰੇ ਸਨਮਾਨ ਯੋਗ ਮਿਤ੍ਰ ਸ. ਚੰਨਣ ਸਿੰਘ ਜੀ ਜੇਠੂਵਾਲੀਏ, ਦੁਖੀ ਜੀ, ਚਾਤ੍ਰਿਕ ਜੀ ਤੇ ਸਤਿਆਰਥੀ ਜੀ ਭੀ ਜਾ ਰਹੇ ਸਨ। ਅਸੀਂ ਪੰਜੇ ਗਡੀ ਚੜ੍ਹ ਬੈਠੇ। ਦੁਖੀ ਜੀ ਦੀਆ ਕਵਿਤਾਵਾਂ, ਚਾਤ੍ਰਿਕ ਜੀ ਦੇ ਗੀਤਾਂ ਤੇ ਸਤਿਆਰਥੀ ਜੀ ਦੇ ਨਵੇਂ ਚੁਟਕਲਿਆਂ ਤੇ ਗੀਤਾਂ ਨੇ ਤੇ ਸ. ਚੰਨਣ ਸਿੰਘ ਜੀ ਦੀਆਂ ਸਿਆਣੀਆਂ ਵਿਚਾਰਾਂ ਤੇ ਪੜਚੋਲਾਂ ਨੇ ਗਡੀ ਨੂੰ ਭੀ ਕੁਝ ਤੇਜ਼ ਚਲਾ ਛਡਿਆ। ਪਤਾ ਤਾਂ ਹੀ ਲਗਾ ਜਾਂ ਗਡੀ ਲੁਧਿਹਾਣੇ ਪੁਜ ਗਈ। ਜੰਕਸ਼ਨ ਦੇ ਫੱਟੇ ਨੇ ਕਹਿ ਦਿਤਾ ਕਿ ਤੁਹਾਡੇ ਪੈਸੇ ਤੇ ਹੂਟਾ ਮੁਕ ਗਿਆ। ਅਸੀਂ ਸਾਰੇ ਬਾਹਰ ਆਏ ਤਾਂ ਸਟੇਸ਼ਨ ਦੀ ਡਿਉਢੀ ਦੇ ਅੰਦਰ ਇਕ "ਮੋਟਰਕਾਰ" ਖਲੋਤੀ ਸੀ ਉਸ ਕੋਲ ਖੜੇ ਗੁਰਮੁਖ ਦੀ ਗੁਰਮੁਖੀ ਦਸਤਾਰ ਨੇ ਸਾਨੂੰ ਦਸ ਦਿਤਾ ਕਿ ਏਹ ਮੋਟਰਕਾਰ ਸਾਨੂੰ ਲੈਣ ਲਈ ਹੀ ਉਚੇਚੀ ਆਈ ਹੈ। ਇਹ ਗਲ ਮੈਂ ਇਥੇ ਦੋ ਗਲਾਂ ਦਸਣ ਲਈ ਦਸ ਰਿਹਾ ਹਾਂ। ਇਕ ਆਪਣੀ ਸ਼ਾਨ ਤੇ ਦੂਜੀ ਪ੍ਰਾਹੁਣਿਆਂ ਦੀ ਆਉ ਭਗਤ ਦੀ ਉਮੰਗ, ਜੋ ਨਾਮਧਾਰੀ ਦਰਬਾਰ ਦੀ ਇਕ ਖਾਸ ਖੂਬੀ ਮੈਨੂੰ ਨਜ਼ਰ ਆਈ ਸੀ। ਇਹ ਹੋਲੇ ਮਹਲੇ ਦਾ ਦਿਨ ਸੀ। ਦਸ ਹਜ਼ਾਰ ਤੋਂ ਉਪਰ ਸੰਗਤਾਂ ਭੈਣੀ ਸਾਹਿਬ ਇਕਠੀਆਂ ਹੋਈਆਂ ਸਨ। ਉਨ੍ਹਾਂ ਦੇ ਲੰਗਰ, ਆਰਾਮ, ਦੀਵਾਨ ਆਦਿ ਦੇ ਸਾਰੇ ਰੁਝੇਵਿਆਂ ਦੇ ਵਿਚ ਇਹ ਫਿਕਰ ਰਹਿਣਾ ਤੇ ਕੇਵਲ ਉਨ੍ਹਾਂ ਵਾਸਤੇ ਜਿਨ੍ਹਾਂ ਕਚੀ ਜਹੀ 'ਹਾਂ' ਆਉਣ ਲਈ ਕੀਤੀ ਹੋਵੇ। ***"ਜੋ ਦੀਸੈ ਗੁਰ ਸਿਖੜਾ ਤਿਸ ਨਿਵ ਨਿਵ ਲਾਗਉ ਪਾਇ ਜੀਉ"*** ਦੇ ਅਸੂਲ ਦੀ ਬਹੁਤ ਵਧੇ ਹੋਏ ਅਰਥਾਂ ਤਕ ਪਾਲਣਾ ਹੈ। ਇਸ ਨਿਕੀ ਜਿਹੀ ਗਲ ਨੇ (ਜੇ ਇਸ ਨੂੰ ਨਿਕੀ ਜਿਹੀ ਕਿਹਾ ਜਾ ਸਕਦਾ ਹੈ) ਮੇਰਾ ਮਨ ਖਰੀਦ ਲਿਆ।

ਮੋਟਰ ਨੇ ਸਾਨੂੰ ਅੱਧੇ ਘੰਟੇ ਦੇ ਵਿਚ ਵਿਚ ਹੀ ਭੈਣੀ ਸਾਹਿਬ ਦੇ ਕੋਲ ਜਾ ਪੁਚਾਇਆ। ਕਈ ਤੰਬੂ ਬਾਹਰ ਲਗੇ ਹੋਏ ਸਨ। ਲਾਰੀਆਂ ਤੇ ਮੋਟਰਾਂ, ਟਾਂਗੇ ਤੇ ਯਕੇ, ਵੇਖਦਿਆਂ ਹੀ ਅਟਾ ਸਟਾ ਲਗ ਜਾਂਦਾ ਸੀ ਕਿ ਇਥੇ ਤਾਂ ਜੰਗਲ ਵਿਚ ਮੰਗਲ ਲਗਾ ਹੋਇਆ ਹੈ।

ਇਥੇ ਮੇਰੇ ਪਾਸ ਵੇਲਾ ਨਹੀਂ ਕਿ ਪਾਠਕਾਂ ਨੂੰ ਭੈਣੀ ਸਾਹਿਬ ਤੇ ਉਸ ਗੁਰਮੁਖੀ ਮੇਲੇ ਦੇ ਪੂਰੇ ਦਰਸ਼ਨ ਕਰਾ ਸਕਾਂ, ਸਚ ਮੁਚ "ਕਹਿਬੇ ਕੋ ਸੋਭਾ ਨਹੀਂ ਦੇਖਾ ਹੀ ਪਰਵਾਨ" ਵਾਲੀ ਗਲ ਹੈ। ਹਰ ਚੀਜ ਬੜੀ ਸਾਦੀ, ਬੜੀ ਸਸਤੀ, ਪਰ ਬੜੀ ਸਾਫ ਤੇ ਸੋਹਣੀ ਤੇ ਡੂੰਘੀ ਨਜ਼ਰ ਆਉਂਦੀ ਸੀ। ਕਿਸੇ ਪਿਆਰ ਵਾਲੇ ਹਥਾਂ ਨਾਲ ਬਣੀਆਂ ਕੁਟੀਆਂ, ਭਜਨ ਕਰਨ ਵਾਲੇ ਕੋਠੇ, ਟਸਰ ਦੇ ਕਾਰਖਾਨੇ ਦੀਆਂ ਖਡੀਆਂ ਤੇ ਇਮਾਰਤ, ਛਾਪਾਖਾਨਾਂ, ਅਖਬਾਰ ਸਤਿਜੁਗ ਦਾ ਦਫਤਰ, ਵਿਦਿਆਲਾ ਤੇ ਉਸਦੇ ਉਤੇ ਚਿਤਰਸ਼ਾਲਾ, ਲੰਗਰ ਤੇ ਮਹਾਰਾਜ ਦਾ ਨਿਵਾਸ ਅਸਥਾਨ, ਸਭਨਾ ਕਚਿਆਂ ਤੇ ਪੁਰਾਣਿਆਂ ਪਰ ਸਾਫ਼ ਲਿਸ਼ਕਦੇ ਕੋਠਿਆਂ ਵਿਚੋਂ ਪਿਆਰ, ਸ਼ਰਧਾ ਤੇ ਰੀਝ ਦੀ ਉਹੀ ਲਪਟ ਤੇ ਰਸੀਲੀ ਮਸਤੀ ਫੁਟਦੀ ਭਾਸਦੀ ਸੀ ਜੋ ਉਥੇ ਫਿਰ ਰਹੇ ਗੁਰਮੁਖਾਂ ਦੇ ਗਲ ਪਏ ਖਦਰ ਦੀਆਂ ਤੰਦਾਂ ਵਿਚ ਸੂਤਰ ਕਤਦਿਆਂ ਘਰਾਂ ਦੀਆਂ ਸੁਵਾਣੀਆਂ ਨੇ ਭਰੀ ਹੋਈ ਸੀ। ਕੋਈ ਚਿਹਰਾ ਮੁਰਝਾਇਆ ਹੋਇਆ ਨਹੀਂ ਸੀ ਕੋਈ ਸ਼ਕੀ ਨਜ਼ਰਾਂ ਨਹੀ ਸਨ। ਕੋਈ ਘਿਰਣਾ ਤੇ ਆਕੜ ਭਰਿਆ ਵਖੇਵਾਂ ਨਹੀਂ ਸੀ। ਸੇਠ ਗੁਰਮੁਖ ਸਿੰਘ ਜੀ ਜਿਹੇ ਕ੍ਰੋੜਾਂਪਤੀ ਤੇ ਓਹਨਾ ਦੇ ਟਬਰ ਤੇ ਜਵਾਈ। ਚਕਰਵਰਤੀ ਜੀ ਤੇ ਆਲਮ ਜੀ ਜਹੇ ਵਿਦਵਾਨ, ਵਿਦਿਆਲੇ ਦੇ ਅਧਯਾਪਕ ਜੀ ਜਿਹੇ ਗੁਣੀ ਤੇ ਚਿਤ੍ਰਕਾਰ ਸਧਾਰਨ

ਪੇਡੂ ਸਿਖਾਂ ਨਾਲ ਇਕ ਮਿਕ ਹੋਏ ਦਿਸਦੇ ਸਨ। ਹਰ ਇਕ ਲਈ ਦੂਸਰਾ 'ਸੰਤ ਜੀ ਮਹਾਰਾਜ' ਸੀ। ਹਰ ਇਕ ਦਾ ਸੀਸ ਦੂਸਰੇ ਦੇ ਚਰਨਾਂ ਤੇ ਝੁਕਣ ਲਈ ਤਿਆਰ ਸੀ। ਚਿਹਰੇ ਤੇ ਸਾਦਗੀ ਤੇ ਸਵਛਤਾ ਸੀ। ਸਰੀਰਾਂ ਵਿਚ ਖੂਨ ਸੀ, ਬੁਲ੍ਹਾਂ ਵਿਚ ਕੁਝ ਫੁਰਕਦਾ ਸੀ ਤੇ ਚਾਲ ਵਿਚ ਮਸਤੀ ਪ੍ਰੇਮ ਤੇ ਅਮਿਟ ਚਾਅ ਸੀ।

ਸਾਨੂੰ ਵਿਦਿਆਲੇ ਦੀ ਉਤਲੀ ਛਤੇ ਚਿਤਰਸ਼ਾਲਾ ਵਿਚ ਨਿਵਾਸ ਦਿਤਾ ਗਿਆ। ਡਾਢੇ ਸਾਫ ਬਿਸਤਰੇ ਤੇ ਮੰਜੇ ਸਾਨੂੰ ਮਿਲ ਗਏ ਤੇ ਖਾਲਸ ਘਿਉ ਦੀਆਂ ਜਲੇਬੀਆਂ ਤੇ ਦੁਧ ਨਾਲ ਅਸਾਂ ਲੌਢਾ ਵੇਲਾ ਕੀਤਾ। ਪੁਰਾਣੇ ਰਿਸ਼ੀ ਬਾਲਕਾਂ ਵਾਂਗ ਵਿਦਿਆਲੇ ਦੇ ਬਾਲਕਾਂ ਲਈ ਖੁਰਾਕ ਡਾਢੀ ਸਾਦੀ ਪਰ ਸਾਫ਼ ਸੀ। ਸਭ ਨੇ ਖਾਲਸ ਖਦਰ ਦੇ ਚੋਲੇ ਪਾਏ ਹੋਏ ਸਨ। ਉਨ੍ਹਾਂ ਬਚਿਆਂ ਦੇ ਨਾਲ ਹੀ ਮਹਾਰਾਜ ਪਰਤਾਪ ਸਿਘ ਜੀ ਦੇ ਦੋ ਲਾਲ ਭੀ ਹਨ। ਉਹ ਭੀ ਬਾਕੀ ਬਚਿਆਂ ਵਾਂਗ ਹੀ ਰਹਿੰਦੇ, ਖੇਡਦੇ, ਤੇ ਸਿਖਦੇ ਹਨ। ਸਾਨੂੰ ਵਿਦਿਆਲੇ ਵਿਚ ਬਚਿਆਂ ਦਾ ਕੀਰਤਨ ਸੁਣਨ ਲਈ ਸੱਦਾ ਦਿਤਾ ਗਿਆ। ਵਾਹ! ਵਾਹ!! ਕੁਝ ਗਲੇ ਸਾਫ, ਖਾਲਸ ਘਿਓ ਤੇ ਦੁਧ ਵਰਤਨ ਵਾਲੇ ਤੇ ਖਟੇ ਵਾਲੇ ਆਲੂ ਛੋਲਿਆਂ ਤੋਂ ਬਚੇ ਹੋਏ, ਕਮਾਲ ਉਸਤਾਦ ਦੇ, ਡਾਢਾ ਹੀ ਰਸ ਬਝਾ, ਗੁਰਬਾਣੀ ਦਾ ਇਕ ਇਕ ਅਖਰ ਸਾਫ ਸਮਝ ਪਿਆ ਔਂਦਾ ਸੀ। ਚੁਤਾਰਾ ਭੀ ਸੁਣਿਆ, ਠਾ ਤੋਂ ਦੁਗਣਾਂ ਤਿਗਣਾਂ ਭੀ ਚਲੀਆਂ, ਗਲੇ ਭੀ ਫਿਰੇ, ਤਾਹਨਾਂ ਭੀ ਹੋਈਆਂ, ਅਲਾਪ ਭੀ ਹੋਏ, ਇਥੋਂ ਤਕ ਕਿ ਦਿਮਾਗ ਨੂੰ ਇਹ ਸੋਚਣ ਦੀ ਵਿਹਲ ਹੀ ਨਾ ਮਿਲੀ ਕਿ ਉਹ ਕਿਸੇ ਭਾਰੀ ਰਾਗ ਤੇ ਕੀਰਤਨ ਸਭਾ ਵਿਚ ਬੈਠਾ ਹੈ ਜਾਂ ਇਕ ਕੱਚੇ ਕੋਠੇ ਵਿਚ ਭੁੰਞੇਂ ਹੀ ਇਕ ਸਫ ਉਤੇ ਜਾਂ ਖਵਰੇ ਦਰੀ ਉਤੇ। ਸਤਿਆਰਥੀ ਜੀ ਤਾਂ ਝੂਮ ਹੀ ਪਏ। ਦੁਖੀ ਜੀ ਕਈ ਵਾਰੀ ਅਭੋਲ ਹੀ ਗੌਣ ਭੀ ਲਗ ਜਾਂਦੇ ਸਨ। ਸ. ਚੰਨਣ ਸਿੰਘ ਜੀ ਤੇ ਮੈਂ ਬਥੇਰੀਆਂ ਗਲਤੀਆਂ ਲੱਭਨ ਦੇ ਜਤਨ ਵਿਚ ਰਹੇ ਹੋਵਾਂਗੇ ਪਰ ਸਾਨੂੰ ਹਾਰੇ ਜਵਾਰੀਏ ਵਾਂਗ ਇਸ ਗਲੋਂ ਦੋਵੇਂ ਹਥ ਝਾੜਨੇ ਹੀ ਪਏ। ਚਾਤ੍ਰਿਕ ਜੀ ਦਾ ਸਰੀਰ ਤਾਂ ਓਥੇ ਹੀ ਸੀ ਪਰ ਉਹ ਆਪ ਓਥੇ ਨਹੀਂ ਹੀ ਹੋਣੇ ਨਹੀਂ ਤਾਂ ਮੈਨੂੰ ਕੋਈ ਗਲ ਉਨ੍ਹਾਂ ਬਾਬਤ ਜਰੂਰ ਹੀ ਯਾਦ ਰਹਿੰਦੀ। ਫਿਰ ਬਚਿਆਂ ਕੋਲੋਂ ਗੁਰਬਾਣੀ ਦਾ ਪਾਠ ਸੁਣਿਆ। ਲਿਖਾਰੀ ਅਖਬਾਰ ਦੇ ਪ੍ਰਸਿਧ ਪੜਚੋਲੀਏ ਨੇ ਗੁਟਕਾ ਆਪਣੇ ਹਥ ਲਿਆ ਤੇ ਖੂਬ ਚੌਕੰਨੇ ਹੋ ਕੇ ਸੁਣਨ ਲਗ ਪਿਆ। ਇਕ ਦੋ ਚਾਰ ਛੇ ਬਚਿਆਂ ਨੇ ਵਖ ਵਖ ਬਾਣੀਆਂ ਦਾ ਜ਼ਬਾਨੀ ਪਾਠ ਕੀਤਾ ਪਰ ਪੜਚੋਲੀਆ ਜੀ ਇਕ ਲਗ ਕੰਨੇ ਦੀ ਭੀ ਭੁਲ ਨ ਫੜ ਸਕੇ। ਇਸ ਮਿਹਨਤ ਤੇ ਸੁੱਧ ਪਾਠ ਦੇ ਧਿਆਨ ਨੇ ਤਾਂ ਸ. ਚੰਨਣ ਸਿੰਘ ਜੀ ਤੋਂ ਭੀ ਵਾਹ ਵਾਹ ਲੈ ਲਈ। ਸਤਿਆਰਥੀ ਜੀ ਤੇ ਹੋਰ ਸਾਥੀਆਂ ਦਾ ਕਹਿਣਾ ਕੀ ਹੈ ? ਉਹ ਤਾਂ ਅਗੇ ਹੀ ਸਿਫਤ ਸਲਾਹ ਦੇ ਰੰਗ ਵਿਚ ਵਸਣ ਵਾਲੇ ਸਨ। ਪੜਚੋਲੀਏ ਜੀ ਨੂੰ ਬੜੀ ਨਿਰਾਸਤਾ ਹੋਈ ਜੋ ਪੜਚੋਲ ਲਈ ਕੁਝ ਨਾ ਲੱਭਾ। ਫਿਰ ਉਨ੍ਹਾਂ ਬਚਿਆਂ ਦਾ ਇਕ ਮਾਹਵਾਰ ਰਸਾਲਾ ਡਿਠਾ ਜੋ ਉਹ ਹਥੀਂ ਹੀ ਡਾਢਾ ਖੁਸ਼ਖਤ ਕਰਕੇ ਲਿਖਦੇ ਸਨ ਤੇ ਆਪੇ ਹੀ ਐਡਿਟ ਕਰਦੇ ਸਨ।

ਕੁਝ ਚਿਰ ਖੇਤਾਂ ਦੀ ਸੈਰ ਕਰ ਕੇ ਅਸੀ ਦੀਵਾਨ ਵਿਚ ਆਏ। ਇਹ ਇਕ ਖੁੱਲ੍ਹੀ ਵਲਗਣ ਸੀ, ਛਤ ਦੀ ਥਾਂ ਅਸਮਾਨ ਸੀ। ਹਾਂ ਪਰਬੰਧ ਤੇ ਸੌਖ ਲਈ ਐਤਕੀਂ ਸਾਲ ਹੀ ਆਲੇ ਦੁਆਲੇ ਆਦਮ ਕੱਦ ਉਚੀ ਕੰਧ ਬਣੀ ਸੀ। ਕ਼ਰੜੇ ਸਿਆਲਾਂ ਵਿਚ ਭੀ ਅੰਮ੍ਰਿਤ ਵੇਲੇ ਚਾਰ ਵਜੇ ਤੇ ਸ਼ਾਮ ਦੇ ਦੀਵਾਨ ਤਾਰਿਆਂ ਦੀ ਛਾਂ ਵਿਚ ਹੀ ਲਗਦੇ ਹਨ। ਮਹਾਰਾਜ ਜੀ ਖੁੱਲ੍ਹਾਂ ਦੇ ਚਾਹਵਾਨ ਹਨ। ਇਨ੍ਹਾਂ ਰਸਮੀ ਕੈਦਾਂ ਤੋਂ ਬਾਹਰ ਹੀ ਦੀਵਾਨ ਲਾਉਂਦੇ ਹਨ। ਸਾਰਾ ਥਾਂ ਖਚਾ ਖਚ ਭਰਿਆ ਪਿਆ ਸੀ। ਤੇ ਅਜੇ ਬਹੁਤ ਸਾਰੀ ਦੁਨੀਆਂ ਕੰਧਾਂ ਤੋਂ ਬਾਹਰ ਖਲੋਤੀ ਸੀ। ਅੰਦਰ ਅਧ ਤੋਂ ਵਧੇਰੇ ਮਾਈਆਂ ਸਨ। ਸੰਗਤਾਂ ਦੇ ਵਿਚ ਹੀ ਮਹਾਰਾਜ ਬੈਠੇ ਸਨ। ਲੋਕ ਮੱਥੇ ਟੇਕ ਟੇਕ ਬੈਠਦੇ ਜਾਂਦੇ ਸਨ। ਕੋਈ ਰੌਲਾ ਨਹੀਂ ਸੀ। ਰਾਗੀ ਕੀਰਤਨ ਕਰ ਰਹੇ ਸਨ। ਤੇ ਕਈ ਮਸਤਾਨਿਆਂ ਨੂੰ ਮਸਤੀ ਵਿਚ ਆ ਸੂਤਰ ਪਿਆ ਹੋਇਆ ਸੀ।

ਅਸੀਂ ਭੀ ਵਾਰੀ ਨਾਲ ਮਹਾਰਾਜ ਜੀ ਤਕ ਪਹੁੰਚੇ। ਚਕ੍ਰਵਰਤੀ ਜੀ ਨੇ ਸਾਨੂੰ ਪਹਿਲੇ ਹੀ ਦਸ ਦਿਤਾ ਸੀ ਕਿ ਸਾਡੇ ਲਈ ਕੋਈ ਪਾਬੰਦੀ ਨਹੀਂ ਮੈਂ ਅਜੇ ਮਨ ਨਾਲ ਘੋਲ ਹੀ ਕਰ ਰਿਹਾ ਸਾਂ ਕਿ ਮੈਂ ਤਕਿਆ ਕਿ ਮਹਾਰਾਜ ਜੀ ਆਪ ਹੀ ਸਾਡੇ ਸਨਮਾਨ ਲਈ ਉਠ ਖਲੋਤੇ ਹਨ ਤੇ ਡਾਢੇ ਖਿੜੇ ਮਥੇ ਸਾਨੂੰ ਨਿਵਾਜਿਆ। ਫਿਰ ਹਥ ਮਿਲਾਏ। 'ਜੀਉ ਆਇਆਂ' ਨੂੰ ਆਖਿਆ 'ਧੰਨ ਭਾਗ' ਕਿਹਾ। ਤੇ ਆਪਣੇ ਲਾਗੇ ਥਾਂ ਦਿਤੀ। ਫਿਰ ਆਪ ਨੇ ਪੁਛਿਆ, "ਰਾਹ ਵਿਚ ਕੋਈ ਤਕਲੀਫ ਤਾਂ ਨਹੀਂ ਹੋਈ।" ਫਿਰ ਇਹ ਭੀ ਕਿਹਾ ਕਿ, "ਮੈਂ ਹਾਜ਼ਰ ਹੋਣਾ ਸੀ ਤੁਹਾਡੇ ਡੇਰੇ। ਪਰ ਇਧਰੋਂ ਦੀਵ਼ਾਨ ਦਾ ਵਕਤ ਹੋ ਗਿਆ ਸੀ। ਤੁਸਾਂ ਬੜੀ ਮਿਹਰ ਕੀਤੀ ਜੋ ਸਾਨੂੰ ਜੰਗਲ ਵਿਚ ਆ ਨਿਵਾਜਿਆ ਜੇ।

ਬਾਣੀ ਦਾ ਕੀਰਤਨ ਸੀ। ਸਭ ਚੁੱਪ ਚਾਪ ਸੁਣ ਰਹੇ ਸਨ। ਨਵੀਆਂ ਸੰਗਤਾਂ ਆ ਰਹੀਆਂ ਸਨ। ਭੇਟਾ ਚੜ੍ਹ ਰਹੀਆਂ ਸਨ। ਨਾਲੋ ਨਾਲ ਵੰਡੀਆਂ ਜਾ ਰਹੀਆਂ ਸਨ ਜਾਂ ਖ਼ਜ਼ਾਨੇ ਵਿਚ ਭੇਜੀਆਂ ਜਾ ਰਹੀਆਂ ਸਨ।

ਮਹਾਰਾਜ ਜੀ ਦੀ ਗੁਰਮੁਖੀ ਭਰਵੀਂ ਦਾੜ੍ਹੀ, ਸੁਨੱਖਾ ਭਾਰਾ

ਚਿਹਰਾ, ਸੁਡੌਲ ਸਰੀਰ ਤੇ ਹਸੂੰ ਹਸੂੰ ਕਰਦਾ ਮੁਖੜਾ ਬਦੋਬਦੀ ਪਿਆਰ ਖਿੱਚੀ ਜਾਂਦਾ ਸੀ। ਦਿਲ ਕਿੰਨਾ ਖੁਲ੍ਹਾਂ ਹੈ। ਇਕ ਸਿਖ ਨੇ ਆ ਕੇ ਮਥਾ ਟੇਕਿਆ। ਉਸ ਦਾ ਚਿਹਰਾ ਕੁਝ ਉਦਾਸ ਸੀ। ਮਹਾਰਾਜ ਜੀ- ਕਿਉ ਭਾਈ ਪਿਆਰਿਆ ਉਦਾਸ ਕਿਉ ਏਂ ? ਸਿਖ-ਜੀ ਲੜਕੀ ਜਵਾਨ ਏ। ਸ਼ਾਦੀ ਕਰਨੀ ਏਂ ਮਾਇਆ ਕੋਈ ਨਹੀ। ਮਾਹਾਰਾਜ ਜੀ-ਚਕਰਵਰਤੀ ਜੀ, ਇਸ ਗੁਰਸਿਖ ਨੂੰ ੫੦੦) ਰੁਪੈ ਦੇ ਦਿਉ।

ਦੀਵਾਨ ਸਮਾਪਤ ਹੋਇਆ ਤੇ ਹੁਣ ਮੁਕਦਮਿਆਂ ਤੇ ਬੇਨਤੀਆਂ ਦਾ ਵੇਲਾ ਆਇਆ। ਸਭ ਮੁਕਦਮੇ ਕਰਨ ਵਾਲਿਆਂ ਨੇ ਆਪਣੇ ਨਾਂ ਲਿਖ ਕੇ ਦੇ ਦਿਤੇ। ਕੋਈ ਕੋਰਟ ਫੀਸ ਨਾ ਲਗਾ। ਕੋਈ ਲੰਮੀਆਂ ਤਰੀਕਾਂ ਤੇ ਅਰਜੀ ਨਵੀਸਾਂ ਦੇ ਬਿਲ ਨ ਤਾਰਨੇ ਪਏ। ਵਾਜਾਂ ਪੈਣੀਆਂ ਸ਼ੁਰੂ ਹੋਈਆਂ। ਲਗਭਗ ਜਿਹੜਾ ਭੀ ਆਇਆ ਮਹਾਰਾਜ ਜੀ ਨੇ ਉਸ ਦੇ ਪਿੰਡ ਦੇ ਹੋਰ ਸਤਿਸੰਗੀਆਂ ਦੀ ਸੁੱਖ ਸਾਂਦ ਨਾਂ ਲੈ ਲੈ ਕੇ ਪੁਛੀ। ਇੰਨੀ ਲੰਮਕੀ ਯਾਦ, ਤੇ ਇਉਂ ਜਾਤੀ ਸਬੰਧ ਤੇ ਜਾਤੀ ਪੁਛ ਗਿਛ ਅਪਣਤ ਦਾ ਪੂਰਾ ਅਸਰ ਕਰਦੀ ਸੀ। ਸਭ ਦੀਆਂ ਫਰਿਆਦਾਂ ਤੇ ਜਵਾਬ ਸੰਖੇਪ ਤੌਰ ਤੇ ਸੁਣੇ ਜਾਂਦੇ ਸਨ ਤੇ ਮਿੰਟ ਦੇ ਅੰਦਰ ਅੰਦਰ ਹੁਕਮ ਜਾਂ ਫੈਸਲਾ ਸੁਣਾ ਦਿਤਾ ਜਾਂਦਾ ਸੀ, ਜੋ ਦੋਵੇਂ ਧਿਰਾਂ ਸਿਰ ਮਥੇ ਤੇ ਮੰਨਦੀਆਂ ਸਨ। ਇਨ੍ਹਾਂ ਫੈਸਲਿਆਂ ਵਿਚ ਦੰਡ ਨਹੀਂ ਸਨ। ਸਗੋਂ ਰਾਜ਼ੀ ਨਾਵੇਂ ਤੇ ਦਿਲ ਦੀਆਂ ਸਫਾਈਆਂ ਸਨ।

ਮੈਂ ਮਹਾਰਾਜ ਜੀ ਦੇ ਵਧੇਰੇ ਕੋਲ ਹੋ ਬੈਠਾ ਸਾਂ। ਹਰ ਫੈਸਲੇ ਨੂੰ ਪੂਰੀ ਗਹੁ ਨਾਲ ਵਿਚਾਰ ਰਿਹਾ ਸਾਂ ਤੇ ਉਨ੍ਹਾਂ ਦੀ ਫੁਰਤੀ ਤੇ ਫਿਰ ਡੂੰਘਾਈ ਤੇ ਅਸਲੀਅਤ ਤਕ ਪੁਜਣ ਦੀ ਸ਼ਕਤੀ ਨੂੰ ਵੇਖ ਵੇਖ ਉਂਗਲਾਂ ਟੁਕਦਾ ਸਾਂ। ਦੋ ਕੁ ਘੰਟੇ ਵਿਚ ੧੦੦ ਤੋਂ ਉਪਰ ਫੈਸਲੇ ਹੋ ਗਏ ਅਤੇ ਸਭੇ ਫੈਸਲੇ ਦੋਹਾਂ ਧਿਰਾਂ ਲਈ ਇਜੇਹੇ ਸੁਖਾਉਂਦੇ ਸਨ ਕਿ ਕਿਸੇ ਨੂੰ ਬੁੜ ਬੁੜ ਕਰਨ ਜਾਂ ਅਪੀਲ ਕਰਨ ਦੀ ਗੁੰਜਾਇਸ਼ ਨਹੀਂ ਸੀ।

ਇਕ ਦੋ ਫੈਸਲੇ ਦਾ ਜ਼ਿਕਰ ਇਥੇ ਕੁਥਾਂ ਨਹੀਂ ਹੋਵੇਗਾ।

(੧) ਇਕ ਨੇ ਸ਼ਕੈਤ ਕੀਤੀ ਕਿ ਫਲਾਣਾ ਸਿੰਘ ਮੇਰਾ ੨੦੦) ਰੁਪਯਾ ਨਹੀਂ ਦਿੰਦਾ। ਕਰਜ਼ਾਈ ਨੂੰ ਅਵਾਜ਼ ਪਈ। ਪੁਛਿਆ ਗਿਆ ਤੂੰ ਏਸਦਾ ੨੦੦) ਠੀਕ ਦੇਣਾਂ ਹੈ? "ਹਾਂ ਜੀ ਪਰ ਮੇਰੇ ਕੋਲ ਨਹੀਂ, ਮੈਂ ਅਗੇ ਹੌਲੀ ਹੌਲੀ ਕਰਕੇ ੧੦੦) ਕਿਰਤ ਕਰਕੇ ਲਾਹਿਆ। ਏਹ ਭੀ ਦੇ ਦਿਆਂਗਾ।" ਪਰ ਤੂੰ ਕਰਜ਼ਾਈ ਕਿਵੇਂ ਹੋ ਗਿਆ, ਗੁਰੂ ਕਾ ਸਿਖ ਤਾਂ ਕਰਜ਼ਾਈ ਹੋ ਹੀ ਨਹੀਂ ਸਕਦਾ। ਕਿਉਂ ਜੋ ਉਸਦਾ ਜੀਵਨ ਸਾਦਾ ਹੁੰਦਾ ਹੈ। ਤੇ ਫ਼ਜ਼ੂਲ ਰਸਮਾਂ ਉਤੇ ਵਾਧੂ ਉਜਾੜਾ ਨਾਮਧਾਰੀਆਂ ਵਿਚ ਹੁੰਦਾ ਹੀ ਨਹੀਂ।

ਮਹਾਰਾਜ ਜੀ, ਇਹ ਕਰਜ਼ਾ ਮੇਰੇ ਪਿਓ ਦਾ ਹੈ। ਉਹ ਸਿਖ ਨਹੀ ਸੀ।'

'ਚੰਗਾ ਖਜ਼ਾਨਚੀ ਜੀ, ੨੦੦) ਸ਼ਿਕਾਇਤ ਕਰਨ ਵਾਲੇ ਨੂੰ ਦੇ ਦਿਓ।' ਸ਼ਕੈਤ ਕਰਨ ਵਾਲਾ-'ਨਾ ਮਹਾਰਾਜ ਜੀ ਮੈਂ ਗੁਰੂ ਕੇ ਖਜਾਨਿਓਂ ਨਹੀਂ ਲੈਂਦਾ । ਅਹਿ ਲਓ ਪ੍ਰਨੋਟ ਅਪਣੀ ਹਥੀ ਇਸ ਦੀ ਮੁਕਤੀ ਕਰ ਦਿਓ। ਮੈਂ ਕਰਜ਼ਾ ਛਡਿਆ।'

(੨) ਮਹਾਰਾਜ ਜੀ, ਮੈਂ ਅਪਣੀ ਲੜਕੀ.... ਸਿੰਘ ਨੂੰ ਵਿਆਹੀ ਸੀ। ਉਹ ਹੁਣ ਮਾਸ ਸ਼ਰਾਬ ਵਰਤਣ ਲਗ ਪਿਆ ਹੈ। ਮੈਂ ਸਮਝਾਉਣ ਦੀ ਬਹੁਤ ਵਾਹ ਲਾਈ ਹੈ। ਮੇਰ ਧੀ ਬੜੀ ਤੰਗ ਹੈ।' ਬੀਬੀ ਹਾਜ਼ਰ ਹੋਈ। ਹਾਂ ਮਹਾਰਾਜ ਜੀ ਮੈਨੂੰ ਜਿਵੇਂ ਹੁਕਮ ਦੇਵੋ ਮੈਂ ਕਰਾਂਗੀ। ਪਰ ਮੇਰਾ ਧਰਮ ਜਾਂਦਾ ਹੈ। ਮੈਨੂੰ ਤਾਂ ਚੌਂਕੇ ਦੀ ਭੀ ਸੁਚ ਨਾ ਰਹੀ। ਉਸ ਇਲਾਕੇ ਦੇ 'ਸੂਬੇ' ਨੂੰ ਬੀਬੀ ਤੇ ਉਸਦੇ ਪਿਤਾ ਦੇ ਕਥਨ ਦੀ ਸਚਾਈ ਪੁਛੀ ਗਈ। ਬੀਬੀ ਦੇ ਸਹੁਰੇ ਪਿੰਡ ਵਾਲੇ ਸੂਬੇ ਨੂੰ ਮੁੰਡੇ ਦੇ ਚਾਲ ਚਲਣ ਦੀ ਪੁਛ ਹੋਈ। ਜਦ ਬਿਆਨ ਦੀ ਸਚਾਈ ਪਰਖੀ ਗਈ ਤਾਂ ਹੁਕਮ ਹੋ ਗਿਆ ਕਿ ਬੀਬੀ ਪੇਕੇ ਘਰ ਆ ਰਹੇ। ਜੇ ਤਿੰਨ ਮਹੀਨੇ ਵਿਚ ਉਹ ਅਪਣੇ ਆਪ ਨੂੰ ਸੁਧਾਰ ਲਵੇ ਤਾਂ ਸੰਗਤ ਵਿਚ ਆ ਕੇ ਭੁਲ ਬਖਸ਼ਾਏ ਤਾਂ ਵਾਹ ਵਾਹ ਨਹੀਂ ਤਾਂ ਬੀਬੀ ਦੀ ਹੋਰ ਸ਼ਾਦੀ ਕਰ ਦਿਓ।

ਇਹ ਮੁਕਦਮੇ ਸੁਣਦਿਆਂ ਹੀ ਮੈਨੂੰ ਪਤਾ ਲਗ ਗਿਆ ਕਿ ਨਾਮਧਾਰੀਆਂ ਵਿਚ ਪਰਦੇ, ਫਜ਼ੂਲ ਖਰਚੀ ਤੇ ਆਕੜ ਉਕਾ ਹੀ ਨਹੀਂ। ਕੁਝ ਚਿਰ ਪਿਛੋਂ ਮੈਨੂੰ ਇਹ ਭੀ ਪਤਾ ਲਗਾ ਕਿ ਮਹਾਰਾਜ ਜੀ ਸਵਯੰਬਰ ਦੀ ਰਸਮ ਨੂੰ ਭੀ ਸੁਰਜੀਤ ਕਰਨ ਵਾਲੇ ਹਨ। ਬੇਨਤੀਆਂ ਵਿਚ ਵਧੇਰੇ ਇਹੀ ਮੰਗ ਸੀ ਕਿ ਸਾਡੇ ਘਰ ਪਰਸ਼ਾਦ ਛਕੋ ਤੇ ਸਾਡੇ ਪਿੰਡ ਦਰਸ਼ਨ ਦਿਓ। ਪ੍ਰੋਗਰਾਮ ਉਸ ਵਾਸਤੇ ਬਨਾਉਣ ਦੀ ਸੇਵਾ ਸੂਬਿਆਂ ਦੇ ਜੁੰਮੇ ਲਾਈ ਗਈ। ਇਸ ਦੇ ਬਾਦ ਚਕ੍ਰਵਰਤੀ ਜੀ ਸਾਡੀ ਜਾਣ ਪਛਾਣ ਕਰਾਈ ਤੇ ਸਾਨੂੰ ਉਸ ਭਰੀ ਸਭਾ ਵਿਚ ਕੁਝ ਬੋਲਣ ਲਈ ਕਿਹਾ ਗਿਆ। ਕੋਈ ਗੀਤਾਂ ਬਾਬਤ ਬੋਲਿਆ ਕੋਈ ਪੰਜਾਬੀ ਬਾਬਤ ਤੇ ਕੋਈ ਕੁਝ ਬੋਲਿਆ। ਮੈਂ ਹੈਰਾਨ ਸਾਂ ਕਿ ਉਸ ਸਾਧੂ-ਸੰਗ ਨੇ ਉਸੇ ਸ਼ਾਂਤੀ ਤੇ ਸਬਰ ਨਾਲ ਸਾਡੇ ਖਿਆਲ ਭੀ ਸੁਣ ਲਏ ਜੋ ਕਈ ਹਾਲਤਾਂ ਵਿਚ ਉਨੇ ਪਵਿਤਰ ਤੇ ਸੁਚੇ ਨਹੀ ਸਨ। ਪਰਬੰਧ ਅਤੇ ਚੁਪ ਹੈਰਾਨੀ ਭਰੀ ਸੀ। ਦੀਵਾਨ ਸਮਾਪਤ ਹੋਇਆ।

(੩) ਮੋਟਰ ਖਰਾਬ ਹੋ ਜਾਣ ਕਰਕੇ ਅਚਨਚੇਤ ਅਨੰਦਪੁਰੋਂ ਮੁੜਦੇ ਹੋਏ ਮਾ: ਤਾਰਾ ਸਿੰਘ ਜੀ, ਕਮਲਾ ਅਕਾਲੀ ਜੀ, ਤੇ ਮੁਸਾਫਿਰ ਜੀ ਰਾਤੀਂ ਅਚਨਚੇਤ ੧ ਵਜੇ ਉਥੇ ਆ ਪੁਜੇ। ਉਨ੍ਹਾਂ

ਨੂੰ ਭੀ ਪੂਰਾ ਆਰਾਮ ਦਿਤਾ ਗਿਆ। ਸਵੇਰ ਦੇ ਆਸਾ ਦੀ ਵਾਰ ਦੇ ਦੀਵਾਨ ਵਿਚ ਉਨ੍ਹਾਂ ਦੀਆਂ ਕਾਲੀਆਂ ਪੱਗਾਂ ਨੇ ਚਿਟੀਆਂ ਪਗਾਂ ਦੀ ਸੋਭਾ ਦੂਣੀ ਕਰ ਦਿਤੀ ਹੋਈ ਸੀ। ਜਿਵੇਂ ਸਵੇਰ ਸਾਰ ਚਿੜੀ ਦਾ ਚੂਕਣਾ ਸੁੇਰ ਦੀ ਚੁਪ ਨੂੰ ਵਧਾ ਦੇਂਦਾ ਹੈ। ਆਸਾ ਦੀ ਵਾਰ ਦੇ ਕੀਰਤਨ ਪਿਛੋਂ ਮਹਾਰਾਜ ਜੀ ਨੇ ਆਪ ਇਕ ਸ਼ਬਦ ਗਾਇਨ ਕੀਤਾ। ਫਿਰ ਉਨ੍ਹਾਂ ਦੇ ਬਚਿਆਂ ਨੇ ਉਨ੍ਹਾਂ ਦੇ ਗਾਇਨ ਤੋਂ ਤੇ ਰਾਗੀਆਂ ਨਾਲ ਤਾਰ ਆਦਿ ਦੇਣ ਤੋਂ ਮੈਨੂੰ ਸਾਫ ਪਤਾ ਲਗ ਗਿਆ ਸੀ ਕਿ ਮਹਾਰਾਜ ਜੀ ਜਿਥੇ ਸ਼ਸਤ੍ਰ ਵਿਦਿਆ ਤੇ ਸ਼ਿਲਪ ਵਿਦਿਆ ਤੇ ਘੋੜੇ ਊਠਾਂ ਦੇ ਇਲਾਜ ਦੇ ਚੰਗੇ ਜਾਣੂੰ ਹਨ, ਉਥੇ ਰਾਗ ਵਿਦਿਆ ਆਦਿ ਕੋਮਲ ਹੁਨਰਾਂ ਦੇ ਅਥਾਹ ਸ਼ੌਕੀਨ ਹੀ ਨਹੀਂ, ਸਗੋਂ ਮਾਹਰ ਹਨ। ਦੀਵਾਨ ਵਿਚ ਹੀ ਦੋ ਅਨੰਦ ਕਾਰਜ ਹੁੰਦੇ ਡਿਠੇ। ਉਸ ਤੋਂ ਪਿਛੋਂ ਇਹ ਤਿੰਨੇ ਲੀਡਰ ਸਾਹਿਬ ਕੋਈ ਪੰਜ ਪੰਜ ਮਿੰਟ ਬੋਲੇ ਤੇ ਦੀਵਾਨ ਦੀ ਸਮਾਪਤੀ ਹੋਈ।

ਲੀਡਰਾਂ ਦੀ ਵਦਾਇਗੀ ਦੇ ਸਮੇਂ ਦਾ ਜ਼ਿਕਰ ਨਾ ਕਰਨਾ ਲੇਖ ਨੂੰ ਅਧੂਰਾ ਛਡਣ ਵਾਲੀ ਗਲ ਹੋਵੇਗੀ। ਇਕ ਬੈਠਕ ਵਿਚ ਉਹ ਲੀਡਰ, ਮੈਂ, ਮਹਾਰਾਜ ਜੀ ਤੇ ਚਕ੍ਰਵਰਤੀ ਜੀ ਬੈਠੇ ਸਾਂ। ਮੇਰੇ ਸਾਥੀ ਆਪਣੇ ਡੇਰੇ ਹੀ ਸਨ।

ਸੁਖ ਸਾਂਦ ਪੁਛੀ ਗਈ। ਤੇ ਦੋਸਤਾਂ ਵਾਂਗ ਗਲਾਂ ਛਿੜ ਪਈਆਂ। ਮਹਾਰਾਜ ਜੀ ਖਿੜ ਖਿੜ ਕੇ ਹਸਦੇ ਸਨ। ਦੋਸਤਾਂ ਵਾਂਗ ਹਥ ਮਿਲਾਂਦੇ ਸਨ ਤੇ ਡਾਢੀਆਂ ਸਿਧੀਆਂ ਸਾਫ ਗਲਾਂ ਕਰਦੇ ਸਨ। ਉਸ ਵੇਲੇ ਮੈਂ ਤੇ ਬਾਕੀ ਸਜਨ ਭੁਲੇ ਹੋਏ ਸਨ ਕਿ ਉਹ ਕਿਸੇ "ਗੁਰੂ" ਜਾਂ "ਪੀਰ" ਜਾਂ ਪੰਜ ਲਖ ਸਿਖਾਂ ਦੇ ਲੀਡਰ ਨਾਲ ਗਲਾਂ ਕਰ ਰਹੇ ਹਨ। ਮਹਾਰਾਜ ਜੀ ਨੇ ਆਪਣੀਆਂ ਗਲਾਂ ਵਿਚ ਕਈ ਫਾਰਸੀ ਦੇ ਸ਼ਾਇਰਾਂ ਦੇ ਸ਼ੇਅਰ ਸਹਿਜ ਸੁਭਾ ਸੁਣਾ ਦਿਤੇ। ਕਈ ਹਵਾਲੇ ਦਿਤੇ ਜੋ ਲਗ ਭਗ ਸਭ ਲਈ ਨਵੇਂ ਸਨ। ਗਲਾਂ ਗਲਾਂ ਤੋਂ ਇਹ ਭੀ ਪਤਾ ਲਗਾ ਕਿ ਉਹ ਉਨ੍ਹਾਂ ਲੀਡਰਾਂ ਨੂੰ ਅਗੇ ਭੀ ਇਵੇਂ ਹੀ ਦੋਸਤਾਂ ਵਾਂਗ ਮਿਲਦੇ ਹਨ।

ਹੁਣ ਉਨ੍ਹਾਂ ਤਿੰਨਾਂ ਲੀਡਰਾਂ ਦੇ ਅਗੇ ੨੫) ੨੫) ਰੁਪੈ ਤੇ ਇਕ ਇਕ ਟਸਰੀ ਦਸਤਾਰਾ ਨਜ਼ਰ ਭੇਟਾ ਰਖੀ ਗਈ ਤੇ ਨਾਲ ਹਥ ਜੋੜੇ ਗਏ। ਉਨ੍ਹਾਂ ਬੜੀ ਮੁਸ਼ਕਲ ਨਾਲ ਰੁਪੈ ਮੋੜੇ ਤੇ ਦਸਤਾਰੇ ਪਰਵਾਨ ਕੀਤੇ। ਮਹਾਰਾਜ ਜੀ ਜੱਫੀਆਂ ਪਾ ਕੇ ਤੇ ਹਸ ਹਸ ਕੇ ਉਨ੍ਹਾਂ ਨੂੰ ਮਿਲੇ ਅਤੇ ਆਪ ਪੈਦਲ ਉਨ੍ਹਾਂ ਦੀ ਮੋਟਰ ਤਕ ਛਡਣ ਆਏ। ਮੋਟਰ ਤੁਰਨ ਵੇਲੇ ਫਿਰ ਫਤਹ ਬੁਲਾਈ ਅਤੇ ਲੰਗਰ ਵਿਚ ਗਏ।

ਮੇਰਾ ਜੀ ਕੀਤਾ ਕਿ ਮੈਂ ਲੰਗਰ ਦਾ ਜ਼ਿਕਰ ਕਰਕੇ ਹੀ ਪਾਠਕਾਂ ਤੋਂ ਛੁਟੀ ਲਵਾਂ। ਨਾਲੇ ਇਹ ਭੀ ਤਾਂ ਅਨਿਆਂ ਹੀ ਹੋਵੇਗਾ ਜੇ ਪਾਠਕਾਂ ਨੂੰ ਭੁਖਿਆਂ ਹੀ ਇਨੀਆਂ ਗਲਾਂ ਸੁਣਾ ਕੇ ਛੁਟੀ ਦਿਆਂ। ਅਸੀਂ ਲੰਗਰ ਵਿਚ ਗਏ। ਦੋ ਬਿਰਧ ਮਾਈਆਂ, ਜੋ ਸਤਿਗੁਰੂ ਦੀਆਂ ਮਾਤਾਵਾਂ ਅਖਵਾਉਣ ਦਾ ਮਾਣ ਰਖਦੀਆਂ ਸਨ, ਲੰਗਰ ਵਿਚ ਇਉਂ ਸੇਵਾ ਕਰ ਰਹੀਆਂ ਸਨ, ਜਿਵੇਂ ਉਨ੍ਹਾਂ ਦੇ ਜੀਵਨ ਦਾ ਇਕੋ ਇਕ ਕੰਮ ਹੀ ਇਹੋ ਹੈ। ਸਭ ਨੂੰ ਸਭ ਦੀ ਲੋੜ ਵਾਲੀ ਚੀਜ਼ ਪੁਚਾਉਣੀ ਉਨ੍ਹਾਂ ਦੇ ਜ਼ਿੰਮੇ ਹੈ। ਇਉਂ ਜਾਪਦਾ ਹੈ ਕਿ ਮਾਣ ਦੀ ਕਣੀ ਉਨ੍ਹਾਂ ਦੇ ਲਾਗੇ ਹੀ ਨਹੀਂ ਪੁਜੀ। ਲੰਗਰ ਵਿਚ ਸਾਨੂੰ ਮਿਠੇ ਚੌਲ, ਕੜਾਹ ਪ੍ਰਸ਼ਾਦ, ਦੋ ਸਬਜ਼ੀਆਂ ਤੇ ਇਕ ਦਾਲ ਤੇ ਸੋਹਣੇ ਫੁਲਕੇ ਸਣੇ ਫਲਾਂ ਦੇ ਦਿਤੇ ਗਏ ਸਨ। ਵੇਖਣ ਤੋਂ ਪਤਾ ਲਗਦਾ ਸੀ ਕਿ ਸਾਰੀ ਸੰਗਤ ਲਈ ਇਹੀ ਕੁਝ ਬਣਿਆ ਹੈ।

ਸਾਨੂੰ ਭੀ ਉਸੇ ਤਰੀਕੇ ਨਾਲ ਵਿਦਾ ਕੀਤਾ ਗਿਆ। ਪਹਿਲੀ ਮੋਟਰ ਕਾਰ ਨਾਲੋਂ ਭੀ ਵਧੀਆ ਮੋਟਰ ਕਾਰ ਸਾਨੂੰ ਸਟੇਸ਼ਨ ਤੇ ਛਡ ਗਈ।

ਪਤਾ ਨਹੀਂ ਉਦੋਂ ਦੀ ਕੀ ਖਿੱਚ ਹੈ ਕਿ ਮੈਨੂੰ ਜਦ ਭੀ ਮੌਕਾ ਮਿਲੇ ਮੈਂ ਮਹਾਰਾਜ ਜੀ ਦੇ ਦਰਸ਼ਨਾਂ ਲਈ ਤੁਰ ਪੈਂਦਾ ਹਾਂ। ਮੈਂ ਨਾਮ ਧਾਰੀਆ ਤਾਂ ਨਹੀਂ ਬਣਿਆ। ਨਾ ਹੀ ਸ਼ਾਇਦ ਕਦੇ ਬਣ ਸਕਾਂ । ਪਰ ਮਹਾਰਾਜ ਦੀ ਜਾਤ ਨਾਲ ਮੈਨੂੰ ਜਾਤੀ ਪਿਆਰ ਹੈ। ਇਕ ਵੇਰ ਵਿਸਾਖੀ ਉਤੇ ਮੈਂ ਉਨ੍ਹਾਂ ਦੇ ਦਰਬਾਰ ਵਿਚ ਗਿਆ। ਪਿਆਰ ਭੇਟ ਲਈ ਮੈਂ ਲਿਖਾਰੀ ਦੀ ਇਕ ਪੁਰਾਣੀ ਫਾਈਲ ਦੀ ਸੁਨਹਿਰੀ ਜਿਲਦ ਲੈ ਗਿਆ। ਜਾ ਕੇ ਭੇਟਾ ਕੀਤੀ ਤੇ ਕਿਹਾ- "ਮਾਫ ਕਰਨਾ ਅਜ ਰਾਤੀਂ ਹੀ ਪਤਾ ਲਗਾ ਸੀ ਤੇ ਸਵੇਰੇ ਹੀ ਘਰੋਂ ਤੁਰਿਆ ਹਾਂ। ਕੋਈ ਹੋਰ ਭੇਟਾ ਲਭੀ ਨਹੀਂ। ਇਹੋ ਹੀ ਕਬੂਲ ਕਰਨੀ।"

ਤਾਂ ਆਪ ਨੇ ਪਿਆਰ ਨਾਲ ਮੇਰਾ ਹਥ ਘੁਟਿਆ ਸੀ ਤੇ ਗਲਵਕੜੀ ਵਿੱਚ ਲੈਂਦਿਆਂ ਹੋਇਆਂ ਕਿਹਾ ਸੀ, "ਚੀਜ਼ ਭਾਵੇਂ ਕੋਈ ਹੋਵੇ, ਆਪਾਂ ਚੀਜ਼ ਤਾਂ ਨਹੀਂ ਵੇਖਣੀ, ਵੇਖਣਾ ਤਾਂ ਇਹ ਹੈ ਕਿ ਉਸ ਦੇ ਲਿਆਉਣ ਵਿੱਚ ਕਿੰਨਾਂ ਪਿਆਰ ਹੈ। ਅਮੋਲ ਜੀ, ਪਿਆਰ, ਉਹ ਤੁਸਾਂ ਮੈਨੂੰ ਦਿੱਤਾ ਹੈ। ਚਾਹੇ ਕਿਸੇ ਰੂਪ ਵਿੱਚ, ਉਹ ਸਤਕਾਰ ਯੋਗ ਹੈ।"

ਅਜ ਤਿੰਨ ਸਾਲ ਹੋ ਗਏ ਹਨ ਇਸ ਗਲ ਨੂੰ, ਪਰ ਇਹ ਲਫਜ਼ ਅਜੇ ਤਕ ਭੀ ਮੇਰੇ ਕੰਨਾਂ ਵਿੱਚ ਮਿੱਠੀ ਗੂੰਜ ਦੇ ਕੇ ਮੇਰੀਆਂ ਅੱਖਾਂ ਵਿੱਚ ਮਸਤੀ ਦੀ ਇਕ ਲਹਿਰ ਲੈ ਆਉਂਦੇ ਹਨ। ਮੈਂ ਚਾਹੁੰਦਾ ਹਾਂ ਕਿ ਮੈਨੂੰ ਇਹ ਲਫਜ਼ ਸਦਾ ਯਾਦ ਰਹਿਣ ਜਿਵੇਂ ਅਜ ਹਨ।

ਮਾਘ ੧੯੯੪ ਬਿ. - ਫਰਵਰੀ ੧੯੩੮ ਈ.

# ਗੁਰੂ ਜੀ ਦੀ ਜਗਾਈ ਜੋਤ ਜਗਦੀ ਰਹੇ

ਪ੍ਰਸਿਧ ਦੇਸ਼ ਭਗਤ ਲਾਲਾ ਖੁਸ਼ਾਲ ਚੰਦ ਜੀ ਖੁਰਸੰਦ
*ਮਾਲਕ ਅਖਬਾਰ ਰੋਜ਼ਾਨਾ "ਮਿਲਾਪ" ਉਰਦੂ ਅਰ ਹਿੰਦੀ ਲਾਹੌਰ*

*ਪਿਛਲੇ ਸਾਲ ਮੈਂ ਬਰਮਾਂ ਗਿਆ ਤਾਂ ਉਚੇਚਾ ਉਸ ਸਥਾਨ ਦੇ ਦਰਸ਼ਨ ਕਰਨ ਗਿਆ, ਜਿਥੇ ਗੁਰੂ ਰਾਮ ਸਿੰਘ ਜੀ ਮਹਾਰਾਜ ਨੂੰ ਨਜ਼ਰ ਬੰਦ ਰਖਿਆ ਗਿਆ ਸੀ। ਏਹ ਓਹੀ ਜਗਹ ਹੈ ਜਿਥੇ ਦਿੱਲੀ ਦੇ ਆਖਰੀ ਮੁਸਲਮਾਨ ਬਾਦਸ਼ਾਹ ਜ਼ਫਰ ਨੂੰ ਭੀ ਕੈਦ ਰਖਿਆ ਗਿਆ ਸੀ। ਏਹ ਜਗਹ ਹੁਣ ਬੰਗਲੇ ਦੇ ਰੂਪ ਵਿਚ ਨਜ਼ਰ ਔਂਦੀ ਹੈ। ਇਸ ਜਗਹ ਮਹਾਰਾਜ ਨੂੰ ਕੁਝ ਸਾਲ ਰਖਕੇ ਫੇਰ ਦੂਸਰੀ ਥਾਂ ਲੈ ਜਾਯਾ ਗਿਆ ਸੀ ਅਤੇ ਓਸੇ ਥਾਂ ਤੋਂ ਮਹਾਰਾਜ ਸਚੇ ਯੋਗੀਆਂ ਵਾਂਗ ਲੋਪ ਹੋ ਗਏ ਸਨ। ਅਜ ਤਕ ਕੁਝ ਪਤਾ ਨਹੀਂ ਲਗਾ ਕਿ ਮਹਾਰਾਜ ਕਿਥੇ ਹਨ। ਮੈਂ ਓਹ ਸਥਾਨ ਭੀ ਦੇਖਿਆ ਹੈ ਅਤੇ ਘੰਟਿਆਂ ਬਧੀ ਖੜੇ ਰਹਿਕੇ ਮਹਾਰਾਜ ਦੇ ਤਪ, ਮਹਾਰਾਜ ਦੀਆਂ ਕੁਰਬਾਨੀਆਂ ਅਤੇ ਮਹਾਰਾਜ ਦੀ ਪਵਿਤ੍ਰ ਸਿਖਿਆ ਨੂੰ ਯਾਦ ਕਰਦੇ ਹੋਏ ਆਂਸੂ ਬਹਾਏ ਹਨ। ਅੰਤ ਮੇਰੇ ਅੰਦਰੋਂ ਏਹੀ ਪ੍ਰਾਰਥਨਾ ਨਿਕਲੀ ਕਿ ਹੇ ਭਗਵਾਨ! ਭਾਰਤ ਮਾਤਾ ਦਾ ਏਹ ਰਤਨ, ਹਿੰਦੁਸਤਾਨੀਆਂ ਦਾ ਪਿਆਰਾ, ਗਊ ਮਾਤਾ ਦਾ ਏਹ ਰਖਯਕ ਅਰ ਸਚਾ ਤਪਸ੍ਵੀ ਕਿਥੇ ਹੈ ? ਕੀ ਫੇਰ ਭੀ ਸਾਨੂੰ ਦਰਸ਼ਨ ਦੇਵੇਗਾ ? ਪਰ ਮੈਨੂੰ ਇਸਦਾ ਕੋਈ ਉਤਰ ਨ ਮਿਲਿਆ। ਪਾਸ ਵਗ ਰਹੀ ਨਦੀ ਦੀਆਂ ਕਲ ਕਲ ਨਾਦ ਕਰਦੀਆਂ ਲਹਰਾਂ ਵਿਚੋਂ ਕੁਝ ਅਵਾਜ਼ ਆਈ।*

*ਜਿਨ੍ਹਾਂ ਨੇ ਕਿਹਾ-ਅਭਾਗੇ ਹਿੰਦੁਸਤਾਨ ਤੋਂ ਓਹ ਰਤਨ ਖੋਹ ਲਿਆ ਗਿਆ ਹੈ। ਜੇ ਹਿੰਦੁਸਤਾਨ ਦੇ ਲੋਕ ਸਚੇ ਦਿਲ ਨਾਲ ਉਸਨੂੰ ਪੁਕਾਰਨਗੇ, ਉਸਦੀ ਦਿਤੀ ਹੋਈ ਸਿਖਿਆ ਦਾ ਪਾਲਨ ਕਰਨਗੇ, ਤਾਂ ਖੁੱਸਾ ਹੋਯਾ ਓਹ ਰਤਨ ਫੇਰ ਮਿਲ ਜਾਵੇਗਾ ਹਾਂ ਜੋ ਜੋਤ ਓਹ ਜਗਾ ਗਏ ਹਨ, ਉਸਨੂੰ ਪ੍ਰਚੰਡ ਰਖੋ।*

*ਧੰਨ ਹਨ ਓਹ ਲੋਕ ਜੋ ਗੁਰੂ ਰਾਮ ਸਿੰਘ ਜੀ ਮਹਾਰਾਜ ਦੀ ਆਗਯਾ ਦਾ ਪਾਲਨ ਕਰ ਰਹੇ ਹਨ। ਜਿਨ੍ਹਾਂ ਨੇ ਅਪਣਾ ਜੀਵਨ ਤਪ ਅਰ ਕੁਰਬਾਨੀ ਦਾ ਜੀਵਨ ਬਣਾ ਰਖਿਆ ਹੈ।*

*ਜਿਨ੍ਹਾਂ ਦਾ ਬਾਣਾ ਸੁਦੇਸ਼ੀ ਹੈ, ਭਾਸ਼ਾ ਸੁਦੇਸ਼ੀ ਹੈ, ਵਿਹਾਰ ਸੁਦੇਸ਼ੀ ਹੈ ਅਤੇ ਜਿਨ੍ਹਾਂ ਦੇ ਵਿਚਾਰ ਭੀ ਸੁਦੇਸ਼ੀ ਹਨ।*

*ਪਿਛਲੇ ਦਿਨਾਂ ਵਿਚ ਜਦ ਸ੍ਰੀ ਭੈਣੀ ਸਾਹਿਬ ਜਾ ਕੇ ਮੈਂ ਗੁਰੂ ਰਾਮ ਸਿੰਘ ਜੀ ਮਹਾਰਾਜ ਦੇ ਸਿਖਾ ਦੇ ਅਮਲੀ ਜੀਵਨ ਦੇਖੇ ਤਾਂ ਮੈਂ ਹੈਰਾਨ ਰਹਿ ਗਿਆ। ਇਸ ਪਛਮੀ ਸਭਯਤਾ ਦੇ ਜ਼ਮਾਨੇ ਵਿਚ ਜਦ ਕੇ ਪਛਮੀ ਰੋਸ਼ਨੀ ਨੇ ਕਦੇ ਦੀਆਂ ਅਖੀਆਂ ਚੁੰਧਿਆਂ ਰਖੀਆਂ ਹਨ। ਗੁਰੂ ਮਹਾਰਾਜ ਦੇ ਐਸੇ ਸਿਖ ਅਰ ਐਸੀਆਂ ਦੇਵੀਆਂ ਮੌਜੂਦ ਹਨ ਜੋ ਠੀਕ ਪ੍ਰਾਚੀਨ ਢੰਗ ਅਰ ਤਰੀਕੇ ਨਾਲ ਅਪਨੇ ਜੀਵਨ ਗੁਜ਼ਾਰ ਰਹੇ ਹਨ। ਜਿਨ੍ਹਾਂ ਲੋਕਾਂ ਸ੍ਰੀ ਭੈਣੀ ਸਾਹਿਬ ਜਾ ਕੇ ਗੁਰੂ ਮਹਾਰਾਜ, ਓਹਨਾਂ ਦੀ ਸੰਤਾਨ ਅਰ ਓਹਨਾਂ ਦੇ ਸੇਵਕਾਂ ਦੇ ਦਰਸ਼ਨ ਕੀਤੇ ਹਨ ਓਹ ਸਭ ਇਕ ਜ਼ਬਾਨ ਹੋ ਕੇ ਕਹਿੰਦੇ ਹਨ ਕਿ ਇਸ ਜ਼ਮਾਨੇ ਵਿਚ ਇਤਨੀ ਸਾਦਗੀ ਇਤਨੇ ਤਿਆਗ ਅਰ ਇਤਨੇ ਕਠਨ ਸੰਯਮ ਦਾ ਜੀਵਨ ਗੁਜ਼ਾਰਨਾ ਕਰੀਬ ਕਰੀਬ ਅਸੰਭਵ ਹੈ। ਪਰ ਧੰਨ ਹਨ ਏਹ ਸਿਖ ਜੋ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦੀ ਜਲਾਵਤਨੀ ਤੋਂ ਲੈ ਕੇ ਅਜ ਤਕ ਆਪਣੇ ਪ੍ਰਣ ਨੂੰ ਪੂਰਾ ਕਰ ਰਹੇ ਹਨ। ਓਹਨਾਂ ਦਾ ਪ੍ਰਬੰਧ ਅਰ ਜਥੇਬੰਦੀ ਸ਼ਲਾਘਾ ਯੋਗ ਹੈ। ਓਹ ਸਦਾ ਏਹੀ ਕੋਸ਼ਸ਼ ਕਰਦੇ ਹਨ ਕਿ ਜਿਥੋਂ ਤਕ ਵਾਹ ਚਲੇ ਬਦੇਸ਼ੀ ਗੌਰਮਿੰਟ ਦੀਆਂ ਚੀਜ਼ਾਂ ਨ ਵਰਤੀਏ, ਪਛਮੀ ਨਾਸਤਕਤਾ ਦੀ ਲਹਿਰ ਤੋਂ ਬਚੇ ਰਹੀਏ ਅਤੇ ਸਤਿਗੁਰਾਂ ਦੀ ਯਾਦ ਵਿਚ ਹੀ ਅਪਨੇ ਜੀਵਨ ਗੁਜ਼ਾਰ ਦਈਏ।*

*ਮੈਂ ਜਦ ਸ੍ਰੀ ਭੈਣੀ ਸਾਹਿਬ ਗਿਆ, ਮੇਰੇ ਦਿਲ ਉਤੇ ਤਾਂ ਏਹਨਾਂ ਲੋਕਾਂ ਦੇ ਦਰਸ਼ਨ ਕਰਕੇ ਐਸਾ ਅਸਰ ਹੋਯਾ ਜੋ ਜਨਮ ਜਨਮਾਂਤਰ ਤਕ ਕਦੇ ਭੁਲ ਨਹੀਂ ਸਕਦਾ। ਓਹ ਅਸਰ ਨਾਮਧਾਰੀ ਸਿਖਾਂ ਦੀ ਸਾਦਗੀ ਅਤੇ ਓਹਨਾਂ ਦੇ ਤਪਸਿਆ ਦੇ ਜੀਵਨ ਦਾ ਹੈ। ਓਹ ਓਹਨਾਂ ਦਾ ਸਭ ਨਾਲ ਪ੍ਰੇਮ ਕਰਨ ਵਾਲਾ ਏਕਤਾ ਦਾ ਭਾਵ ਹੈ। ਨ ਕੋਈ ਛੋਟਾ ਨ ਬੜਾ। ਸੇਵਕਾਂ ਵਿਚ ਗੁਰੂ ਘਰ ਦੇ ਲੋਕ ਭੀ ਹਨ ਅਤੇ ਆਮ ਲੋਕ ਭੀ । ਏਹੀ ਤਾਂ ਅਸਲੀ ਸੋਸ਼ਲਿਜਮ ਹੈ ਜਿਸ ਤੇ ਲੋਕ ਲੱਟੂ ਹੋ ਰਹੇ ਹਨ। ਪਰ ਗੁਰੂ ਰਾਮ ਸਿੰਘ ਜੀ ਦੇ ਸਿਖਾਂ ਨੂੰ ਦੇਖੋ ਜੋ ਲਗ ਭਗ ਇਕ ਸਦੀ ਤੋਂ ਇਸਦੀ ਵਰਤੋਂ ਵਰਤਾ ਰਹੇ ਹਨ।*

*ਦੇਸ ਦੇ ਲੀਡਰਾਂ ਨੇ ਤਾਂ ਅੱਜ ਬਾਈਕਾਟ ਅਰ ਨਾਮਿਲਵਰਤਨ ਦੇ ਅੰਦੋਲਨ ਅਪਨਾਏ ਪਰ ਤਪ ਅਰ ਕੁਰਬਾਨੀ ਦੇ ਏਹ ਦੇਵਤਾ ਲਗ ਭਗ ਸੌ ਸਾਲ ਤੋਂ ਇਸ ਤੇ ਅਮਲ ਕਰ ਰਹੇ ਹਨ। ਏਹ ਗਲਾਂ ਬਿਨਾ ਸ਼ਕ ਸ਼ੁਭੇ ਦੇ ਦਿਲ ਉਤੇ ਅਸਰ ਕਰਨ ਵਾਲੀਆਂ ਹਨ। ਦਿਲ ਦੀ ਅੰਦਰਲੀ ਤਹਿ ਤੋਂ ਪ੍ਰਾਰਥਨਾ ਨਿਕਲਦੀ ਹੈ ਕਿ ਹੇ ਭਗਵਾਨ! ਸਭ ਨੂੰ ਸ਼ਕਤੀ ਦਿਓ ਕਿ ਸ੍ਰੀ ਗੁਰੂ ਰਾਮ ਸਿੰਘ ਜੀ ਦੇ ਦਸੇ ਹੋਏ ਮਾਰਗ ਨੂੰ ਅਖਤਿਆਰ ਕਰ ਸਕਣ ਅਤੇ ਓਹਨਾਂ ਦੀ ਸਪਿਰਟ ਨੂੰ ਕਾਇਮ ਰਖਣ। ਐਸੀ ਅਵਸਥਾ ਪੈਦਾ ਹੋ ਜਾਵੇ ਕਿ ਦੇਸ ਗੁਰੂ ਰਾਮ ਸਿੰਘ ਜੀ ਜੈਸੀ ਸ਼ਕਤੀਆਂ ਦੇ ਦਰਸ਼ਨਾਂ ਦਾ ਅਧਿਕਾਰੀ ਬਣ ਜਾਵੇ। ਪਰ ਏਹ ਤਦ ਹੀ ਹੋ ਸਕਦਾ ਹੈ ਜੇ ਉਸ ਜੋਤ ਨੂੰ ਜਗਾਈ ਰਖਿਆ ਜਾਵੇ ਜਿਸ ਨੂੰ ਸਤਿਗੁਰੂ ਰਾਮ ਸਿੰਘ ਜੀ ਜਗਾ ਗਏ ਹਨ।*

ਮਾਘ ੧੯੯੫ ਬਿ. - ੧੯੩੯ ਈ.

# ਦੇਸ਼ ਭਗਤ ਵਿਦ੍ਵਾਨਾਂ ਦੇ ਸੰਦੇਸ਼

## ਨਾਮਧਾਰੀਆਂ ਤੋਂ ਆਸ

### (ਨੇਤਾ ਜੀ ਸ਼੍ਰੀ ਸੁਭਾਸ਼ ਚੰਦ੍ਰ ਜੀ ਬੋਸ)

ਗੁਰੂ ਰਾਮ ਸਿੰਘ ਜੀ ਦੇ ਝੁਲਾਏ ਹੋਏ ਆਜ਼ਾਦੀ ਦੇ ਝੰਡੇ ਹੇਠ ਨਾਮਧਾਰੀਆਂ ਨੇ ਜੋ ਕੁਰਬਾਨੀਆਂ ਕੀਤੀਆਂ, ਹਨ ਓਹਨਾਂ ਦਾ ਦੇਸ ਨੂੰ ਸਦਾ ਮਾਣ ਰਹੇਗਾ। ਹੁਣ ਫੇਰ ਭਾਰਤ ਵਾਸੀਆਂ ਦੇ ਦੇਸ ਪ੍ਰੇਮ ਦੀ ਪਰੀਖਿਆ ਹੋਣ ਵਾਲੀ ਹੈ। ਪੌਣੀ ਸਦੀ ਦੇ ਸ਼ਾਂਤਮਈ ਅਸਹਯੋਗ ਆਂਦੋਲਨ ਦਾ ਅਨੁਭਵ ਰਖਣ ਵਾਲੇ ਨਾਮਧਾਰੀ ਸਿੰਘਾਂ ਤੋਂ ਏਹ ਆਸ ਹੋਵੇਗੀ ਹੀ ਕਿ ਓਹ ਆਜ਼ਾਦੀ ਦਾ ਝੰਡਾ ਉਠਾਕੇ ਸਾਰੇ ਦੇਸ ਦੇ ਅਗੇ ਅਗੇ ਚਲਦੇ ਦਿਸਣ, ਤੇ ਦੂਸਰੇ ਦੇਸ ਵਾਸੀਆਂ ਨੂੰ ਭੀ ਕੁਰਬਾਨੀ ਲਈ ਉਤਸਾਹਿਤ ਕਰਨ।

੧੨ ਮਾਘ ੧੯੯੫ ਬਿ.-੧੯੩੯ ਈ.

## ਸ੍ਰੀ ਪੰਡਤ ਜਵਾਹਰ ਲਾਲ ਜੀ ਨਹਿਰੂ ਦਾ ਸੰਦੇਸ਼

ਸਤਿਗੁਰੂ ਰਾਮ ਸਿੰਘ ਜੀ ਨੇ ਨਾਮਿਲਵਰਤਨ ਅਤੇ ਦੇਸ਼ ਲਈ ਕੁਰਬਾਨੀ ਦੀ ਲਹਰ ਚਲਾਕੇ ਦੇਸ਼ ਭਗਤਾਂ ਨੂੰ ਜੋ ਰਾਹ ਦਿਖਲਾਯਾ ਹੈ, ਜੇ ਸਾਰਾ ਦੇਸ ਉਸਨੂੰ ਸਮਝ ਲਵੇ ਤਾਂ ਥੋੜੇ ਦਿਨਾਂ ਵਿਚ ਹੀ ਅਪਣੀ ਗਿਣਤੀ ਆਜ਼ਾਦ ਦੇਸਾਂ ਵਿਚ ਕਰਾ ਸਕਦਾ ਹੈ। ਗੁਲਾਮ ਤਾਂ ਕੋਈ ਇਸਨੂੰ ਰਖ ਸਕਦਾ ਹੀ ਨਹੀਂ। ਉਸ ਲਹਿਰ ਨੂੰ ਚੰਗੀ ਤਰਾਂ ਸਮਝਣ ਦਾ ਫਲ ਏਹੀ ਹੈ ਕਿ ਹਰ ਇਕ ਹਿੰਦੁਸਤਾਨੀ ਦੇਸ ਦੀ ਸਾਂਝੀ ਜਥੇਬੰਦੀ ਕਾਂਗ੍ਰਸ ਵਿਚ ਸ਼ਾਮਲ ਹੋ ਜਾਵੇ ਤੇ ਅਪਣੀ ਸੇਵਾ ਉਸਦੇ ਸਪੁਰਦ ਕਰਕੇ ਜਥੇਬੰਦੀ ਦੀ ਤਾਕਤ ਵਧਾਵੇ। ਸਤਰ ਸਾਲ ਪਹਿਲੇ ਦੇਸ ਦੀ ਆਜਾਦੀ ਲਈ ਸ਼ਾਂਤਮਈ ਆਂਦੋਲਨ ਜਿਤਨਾਂ ਪ੍ਰਭਾਵ-ਸ਼ਾਲੀ ਸੀ, ਅਜ ਭੀ ਉਤਨਾ ਹੀ ਨਵਾਂ ਤੇ ਬਲਵਾਨ ਹੈ।

**ਮਾਘ ੧੯੯੫ ਬੀ. - ਜਨਵਰੀ ੧੯੩੯ ਈ.**

# ਭੈਣੀ ਸਾਹਿਬ ਵਿਚ ਸਤਿਜੁਗੀ ਨਜ਼ਾਰੇ

**ਸ੍ਰੀ ਮਾਨ ਡਾਕਟਰ ਸਰ ਗੋਕਲ ਚੰਦ ਜੀ ਨਾਰੰਗ**
*ਐਮ. ਐਲ. ਏ. ਪ੍ਰਧਾਨ ਗੈਰਜ਼ਰਾਇਤਪੇਸ਼ਾ ਐਸੋਸੀਏਸ਼ਨ ਪੰਜਾਬ*

ਪਿਛਲੇ ਸਿਤੰਬਰ ਮਹੀਨੇ ਵਿਚ ਮੈਨੂੰ ਸ੍ਰੀ ਭੈਣੀ ਸਾਹਿਬ ਜਾਣ ਤਾ ਨਿਮੰਤ੍ਰਣ ਮਿਲਿਆਂ ਤੇ ਮੈਂ ਦੋ ਤਿੰਨ ਘੰਟੇ ਲਈ ਉਸ ਜਗਹ ਗਿਆ। ਜੋ ਦ੍ਰਿਸ਼ ਮੈਂ ਉਸ ਜਗਹ ਦੇਖੇ ਓਹਨਾਂ ਦੀ ਯਾਦ ਸਦਾ ਵਾਸਤੇ ਮੇਰੇ ਦਿਲ ਵਿਚ ਤਾਜ਼ਾ ਰਵੇਗੀ। ਉਸ ਜਗਹ ਨਾਮਧਾਰੀ ਲੋਕਾਂ ਦਾ ਰਹਿਨ ਸਹਿਨ ਦੇਖਕੇ ਮੇਰਾ ਚਿਤ ਬੜਾ ਪ੍ਰਸੰਨ ਹੋਯਾ। ਸਾਰਾ ਵਾਯੂ ਮੰਡਲ ਹੀ ਸਤਿਜੁਗੀ ਪ੍ਰਤੀਤ ਹੋ ਰਿਹਾ ਸੀ। ਇਕ ਵਿਸ਼ਾਲ ਮੰਡਪ ਵਿਚ ਹਵਨ ਹੋ ਰਿਹਾ ਸੀ। ਸਵਾ ਸੌ ਦੇ ਲਗ ਭਗ ਸਿਖ ਪੰਡਤ ਚੰਡੀ ਦੀ ਵਾਰ ਦਾ ਪਾਠ ਕਰ ਰਹੇ ਸਨ ਤੇ ਆਹੁਤੀਆਂ ਪਾਈਆਂ ਜਾ ਰਹੀਆਂ ਸਨ। ਇਕ ਹੋਰ ਬੜੇ ਭਾਰੀ ਮੰਡਪ ਵਿਚ ਨਾਮਧਾਰੀ ਸੰਗਤਾਂ ਇਕਠੀਆਂ ਹੋ ਰਹੀਆਂ ਸਨ। ਕੁਝ ਪ੍ਰੇਮੀ ਬੜੇ ਜੋਸ਼ ਮਸਤੀ ਤੇ ਉਤਸਾਹ ਨਾਲ ਸ਼ਬਦ ਗਾ ਰਹੇ ਸਨ। ਕਈ ਪਰੇਮੀ ਮਸਤੀ ਵਿਚ ਝੂਮ ਰਹੇ ਸਨ। ਐਸਾ ਮਾਲੂਮ ਹੁੰਦਾ ਸੀ ਕਿ ਸਭ ਲੋਕ ਭਗਤੀ ਰਸ ਵਿਚ ਮਗਨ ਹੋ ਰਹੇ ਸਨ।

ਉਸ ਜਗਹ ਸਭ ਤੀਵੀਂ ਮਰਦ ਸਾਦਗੀ ਅਰ ਪਵਿਤਰਤਾ ਦਾ ਨਮੂਨਾ ਸਨ। ਹਕੀਕਤ ਏਹ ਹੈ ਕਿ ਸਭ ਤੋਂ ਪਹਿਲੇ ਨਾਮਧਾਰੀ ਦੇਸ਼ ਭਗਤੀ ਦੀ ਰੰਗਤ ਵਿਚ ਰੰਗੇ ਗਏ ਸਨ। ਸਭ ਤੋਂ ਪਹਿਲੇ ਏਹਨਾਂ ਨੇ ਹੀ ਖਦਰ ਦੀ ਮਹਾਨਤਾ ਨੂੰ ਅਨੁਭਵ ਕਰਕੇ ਪਹਿਨਣਾ ਸ਼ੁਰੂ ਕੀਤਾ ਸੀ। ਅੰਗ੍ਰੇਜ਼ੀ ਅਦਾਲਤਾਂ, ਅੰਗ੍ਰੇਜ਼ੀ ਵਿਦਿਆਲੇ ਏਥੋਂ ਤਕ ਕਿ ਸਰਕਾਰੀ ਡਾਕਖਾਨਿਆਂ ਦਾ ਭੀ ਬਾਈਕਾਟ ਕਰ ਦਿਤਾ। ਆਪਣੇ ਹਰ ਕਾਰ ਵਿਹਾਰ ਵਿਚ ਸ਼ੁਧ ਦੇਸ ਭਗਤੀ ਦਾ ਸਬੂਤ ਪੇਸ਼ ਕੀਤਾ। ਆਪ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਸਾਦਗੀ ਅਰ ਪਵਿਤ੍ਰਤਾ ਦਾ ਵਧੀਆਂ ਨਮੂਨਾ ਹਨ। ਓਹਨਾਂ ਦਾ ਬਹੁਤਾ ਸਮਾ ਭਜਨ ਅਰ ਤਪਸਿਆ ਵਿਚ ਹੀ ਗੁਜ਼ਰਦਾ ਹੈ ਯਾ ਆਏ ਯਾਤਰੀਆਂ ਦੇ ਸੁਖ ਆਰਾਮ ਦੇ ਯਤਨਾਂ ਵਿਚ ਖਰਚ ਹੁੰਦਾ ਹੈ। ਲੰਗਰ ਕਈ ਪੁਸ਼ਤਾਂ ਤੋਂ ਅਟੁਟ ਜਾਰੀ ਹੈ। ਜੋ ਅਜਤਕ ਕਦੇ ਬੰਦ ਨਹੀਂ ਹੋਯਾ। ਉਸ ਜਗਹ ਗੁਰਦੁਆਰੇ ਦੇ ਤੇ ਜੇ ਭੀ ਆ ਜਾਵੇ ਬਿਨਾ ਮਜ਼ਹਬੀ ਭਿੰਨ ਭੇਦ ਦੇ ਸਭਨੂੰ ਪ੍ਰੇਮ ਨਾਲ ਪਰਸ਼ਾਦਾ ਛਕਾਇਆ ਜਾਂਦਾ ਹੈ। ਪਹਿਲੇ ਹੋ ਚੁਕੇ ਗੁਰੂ ਸਾਹਿਬਾਨ ਵਾਂਗ ਮਹਾਰਾਜ ਨੂੰ ਭੀ ਰਾਗ ਵਿਦਿਆ ਤੇ ਸ਼ਬਦ ਕੀਰਤਨ ਦੀ ਬੜੀ ਲਗਨ ਹੈ ਇਕ ਵਿਦਿਆਲੇ ਦੇ ਨਾਲ ਰਾਗ ਵਿਦਿਆ ਸਿਖਲਾਣ ਦਾ ਭੀ ਸਕੂਲ ਜਾਰੀ ਕੀਤਾ ਹੋਯਾ ਹੈ। ਮਹਾਰਾਜ ਆਪ ਅਤੇ ਓਹਨਾਂ ਦੇ ਸਾਹਿਬ ਜ਼ਾਦੇ ਰਾਗ ਵਿਦਿਆ ਦਾ ਚੰਗਾ ਗਿਆਨ ਰਖਦੇ ਹਨ। ਇਸਤੋਂ ਬਿਨਾ ਮਹਾਰਾਜ ਨੂੰ ਘੋੜੇ ਅਤੇ ਗਊਆਂ ਭੈਸਾਂ ਆਦਿ ਪਸ਼ੂ ਪਾਲਣ ਦਾ ਬੜਾ ਪ੍ਰੇਮ ਹੈ। ਓਹਨਾਂ ਦੇ ਘੋੜੇ ਘੋੜ ਦੌੜਾਂ ਤੇ ਨਮਾਇਸ਼ਾਂ ਵਿਚ ਨਾਮ ਪੌਂਦੇ ਹਨ ਓਹਨਾਂ ਦੀਆਂ ਗਊਆ ਮਝਾਂ ਤੇ ਬੈਲ ਸਭ ਵਧੀਆ ਨਸਲ ਦੇ ਹਨ।

ਸੇਵਾ ਤੇ ਸਾਦਗੀ ਏਹਨਾਂ ਲੋਕਾਂ ਦੀ ਹਰ ਗਲੋਂ ਟਪਕਦੀ ਹੈ। ਸ੍ਰੀ ਭੈਣੀ ਸਾਹਿਬ ਜਾਕੇ ਮੇਰਾ ਚਿਤ ਇਤਨਾ ਪ੍ਰਸੰਨ ਹੋਯਾ ਕਿ ਮੇਰਾ ਓਥੋਂ ਔਣ ਨੂੰ ਜੀ ਨਹੀਂ ਕਰਦਾ ਸੀ। ਪਰ ਕੀ ਕਰਦਾ ਮਜਬੂਰੀ ਸੀ, ਇਸ ਵਾਸਤੇ ਦੋ ਤਿਨਘੰਟੇ ਤੋਂ ਜ਼ਿਆਦਾ ਨ ਠਹਿਰਸਕਿਆ। ਕਦੇ ਭਾਗਾਂ ਵਿਚ ਹੋਯਾ ਤਾਂ ਫੇਰ ਦਰਸ਼ਨ ਕਰਾਂਗਾ।*

ਮਾਘ ੧੯੯੦ ਬਿ. - ਜਨਵਰੀ ੧੯੩੪ ਈ.

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਨਾਮਿਲਵਰਤਨ

ਸ੍ਰੀ ਮਾਨ ਭਾਈ ਪਰਮਾਨੰਦ ਜੀ ਐਮ. ਐਲ. ਏ. ਕੇਂਦਰੀ

ਅੱਜ ਕਲ ਪੜ੍ਹੀ ਲਿਖੀ ਸਭ ਜਨਤਾ ਏਹ ਸਮਝਦੀ ਹੈ ਕਿ ਮਹਾਤਮਾ ਗਾਂਧੀ ਨੇ ਸਭ ਤੋਂ ਬੜੀ ਤਜਵੀਜ਼ ਏਹ ਨਿਕਾਲੀ ਹੈ ਕਿ ਬ੍ਰਿਟਿਸ਼ ਗੌਰਮਿੰਟ ਤੋਂ ਪੂਰਨ ਸੁਤੰਤਰਤਾ ਪ੍ਰਾਪਤ ਕਰਨ ਵਾਸਤੇ ਇਕ ਏਹੀ ਸਚੀ ਵਿਧੀ ਹੈ ਕਿ ਗੌਰਮਿੰਟ ਨਾਲ ਕਿਸੇ ਪ੍ਰਕਾਰ ਦਾ ਸਹਯੋਗ ਨ ਕੀਤਾ ਜਾਵੇ। ਇਸਨੂੰ ਨਾਨ-ਕੋਆਪਰੇਸ਼ਨ ਯਾ ਨਾਮਿਲਵਰਤਨ ਦਾ ਸਿਧਾਂਤ ਕਹਿੰਦੇ ਹਨ।

ਇਸ ਵਿਚ ਕੋਈ ਸੰਦੇਹ ਨਹੀਂ ਕਿ ਹਿੰਦੁਸਤਾਨ ਵਿਚ ਬ੍ਰਿਟਿਸ਼ ਰਾਜ ਹਿੰਦੁਸਤਾਨੀਆਂ ਦੇ ਸਹਾਰੇ ਹੀ ਖੜਾ ਹੈ। ਸਾਡੇ ਕਾਲਜ, ਸਰਕਾਰੀ ਅਦਾਲਤਾਂ, ਸਰਕਾਰੀ ਅਤੇ ਪੁਲਿਸ ਸਭ ਬ੍ਰਿਟਿਸ਼ ਰਾਜ ਨੂੰ ਵਧੌਣ ਤੇ ਕਾਇਮ ਰਖਣ ਵਾਸਤੇ ਥੰਮ੍ਹਾਂ ਦਾ ਹੀ ਕੰਮ ਕਰ ਰਹੇ ਹਨ। ਜਿਸ ਤਰਾਂ ਮਕਾਨ ਦੇ ਹੇਠੋਂ ਥੰਮ੍ਹ ਹਟਾ ਦਿਤੇ ਜਾਣ ਤਾਂ ਸਾਰਾ ਮਕਾਨ ਧੜੰਮ ਕਰਕੇ ਨੀਚੇ ਗਿਰ ਜਾਂਦਾ ਹੈ, ਵੈਸੇ ਹੀ ਸਰਕਾਰੀ ਪੁਲਿਸ, ਫੌਜ ਅਰ ਦੂਸਰਿਆਂ ਮਹਕਮਿਆਂ ਨੂੰ ਚਲੌਣ ਵਾਲੇ ਵਕੀਲ ਕਲਰਕ ਤੇ ਰੇਲਵੇ ਆਦਿ ਦਫਤਰਾਂ ਦੇ ਬਾਬੂ ਕੰਮ ਕਰਨਾ ਛਡ ਦੇਣ ਤਾਂ ਰਾਜ ਇਕ ਮਿਨਟ ਲਈ ਚਲਨਾ ਭੀ ਅਸੰਭਵ ਹੋ ਜਾਵੇ।ਅੱਜ ਭਾਵੇਂ ਇਸਨੂੰ ਅਚਰਜ ਗਲ ਸਮਝਿਆ ਜਾਵੇ ਪਰ ਏਹ ਸਚਾਈ ਹੈ ਕਿ ਉਸ ਜ਼ਮਾਨੇ ਵਿਚ ਜਦ ਪੰਜਾਬ ਵਿਚ ਅੰਗ੍ਰੇਜ਼ੀ ਰਾਜ ਅਜੇ ਆਯਾ ਹੀ ਸੀ, ਸਤਿਗੁਰੂ ਰਾਮ ਸਿੰਘ ਜੀ ਨੇ ਏਹੀ ਗੁਰ ਦਸਿਆ ਸੀ ਕਿ ਜੇ ਸਭ ਲੋਕ ਸਰਕਾਰ ਨਾਲ ਸਹਿਯੋਗ ਕਰਨਾ ਛਡ ਦੇਣ ਤਾਂ ਇਸ ਰਾਜ ਦਾ ਚਲਣਾ ਅਸੰਭਵ ਹੋ ਜਾਵੇ।

ਓਹਨਾਂ ਨੇ ਆਪਣੇ ਦੇਸ ਵਿਚ ਇਨਕਲਾਬ ਲਿਔਣ ਵਾਸਤੇ ਬੜੇ ਬੜੇ ਸਿਧਾਂਤ ਬਣਾਏ ਜਿਨ੍ਹਾਂ ਦੇ ਅੰਦਰ ਦੇਸ਼ ਦੀ ਅਜ਼ਾਦੀ ਦਾ ਹੀ ਇਕ ਭਾਵ ਕੰਮ ਕਰ ਰਿਹਾ ਸੀ। ਓਹਨਾਂ ਹੁਕਮ ਦਿਤਾ ਕਿ ਕੋਈ ਨਾਮਧਾਰੀ ਆਪਣੇ ਬਚਿਆਂ ਨੂੰ ਸਰਕਾਰੀ ਸਕੂਲ ਵਿਚ ਨ ਭੇਜੇ। ਕੋਈ ਨਾਮਧਾਰੀ ਸਰਕਾਰ ਦੀ ਨੌਕਰੀ ਨ ਕਰੇ। ਕੋਈ ਨਾਮਧਾਰੀ ਰੇਲਾਂ ਦੀ ਸਵਾਰੀ ਨ ਕਰੇ। ਨ ਵਿਦੇਸ਼ੀ ਕਪੜਾ ਵਰਤੇ ਤੇ ਨਾ ਹੀ ਸਰਕਾਰੀ ਅਦਾਲਤ ਵਿਚ ਆਪਣਾ ਕੋਈ ਝਗੜਾ ਲੈ ਜਾਵੇ। ਏਥੇ ਤਕ ਕਿ ਕੋਈ ਨਾਮਧਾਰੀ ਸਰਕਾਰੀ ਡਾਕ ਰਾਹੀਂ ਆਪਣੀਆਂ ਚਿਠੀਆਂ ਭੀ ਨ ਭੇਜੇ

ਏਹ ਹੈ ਸਤਿਗੁਰੂ ਰਾਮ ਸਿੰਘ ਜੀ ਦਾ ਦਸਿਆ ਹੋਯਾ ਅਸਹਯੋਗ ਯਾ ਨਾਨ-ਕੋਆਪਰੇਸ਼ਨ। ਇਸ ਸਾਮ੍ਹਣੇ ਮਹਾਤਮਾ ਗਾਂਧੀ ਦਾ ਅਸਹਿਯੋਗ ਮਾਤ ਹੋ ਜਾਂਦਾ ਹੈ। ਇਕ ਛੋਟੀ ਜੇਹੀ ਗਲ ਹੋਰ, ਅਜ ਕਲ ਦੇ ਨੌਜਵਾਨ ਸੋਸ਼ਲਿਜ਼ਮ ਦੀ ਬੜੀ ਚਰਚਾ ਕਰਦੇ ਸੁਣੇ ਜਾਂਦੇ ਹਨ ਕਿ ਸਭ ਲੋਕਾਂ ਦਾ ਖਾਨ ਪਾਨ ਤੇ ਖਰਚ ਸਾਂਝਾ ਹੋਣਾ ਚਾਹੀਏ। ਜੇ ਓਹ ਨਾਮਧਾਰੀ ਪੰਥ ਦੀ ਮਰਯਾਦਾ ਜਾ ਕੇ ਦੇਖਣ ਤਾਂ ਓਹਨਾਂ ਨੂੰ ਪਤਾ ਲਗ ਜਾਵੇ ਕਿ ਇਸ ਪੰਥ ਦਾ ਸਭ ਤੋਂ ਬੜਾ ਅਸੂਲ ਏਹੀ ਹੈ ਕਿ ਓਹ ਹਰ ਇਕ ਨਾਮਧਾਰੀ ਨੂੰ ਅਪਣਾ ਭਾਈ ਅਰ ਸਾਂਝੀਵਾਲ ਸਮਝਦਾ ਹੈ। ਕੋਈ ਨਾਮਧਾਰੀ ਕਿਸੇ ਭੀ ਅਪਣੇ ਦੂਸਰੇ ਭਾਈ ਦੇ ਘਰ ਚਲਾ ਜਾਵੇ, ਤਾਂ ਉਸ ਘਰ ਵਿਚ ਭੀ ਉਸਦੇ ਵਾਸਤੇ ਅੰਨ, ਬਸਤ੍ਰ ਅਰ ਹੋਰ ਸਭ ਲੋੜੀਂਦੀਆਂ ਚੀਜਾਂ ਵੈਸੇ ਹੀ ਹਾਜ਼ਰ ਹੁੰਦੀਆਂ ਹਨ, ਜਿਵੇਂ ਉਸ ਘਰ ਦੇ ਬਾਕੀ ਮਿੰਬਰਾਂ ਵਾਸਤੇ। ਮੈਂ ਸਮਝਦਾ ਹਾਂ ਸਤਿਗੁਰੂ ਰਾਮ ਸਿੰਘ ਜੀ ਨੇ ਅਪਣੇ ਪੰਥ ਦੀ ਨੀਂਹ ਇਸ ਸੋਸ਼ਲਿਜ਼ਮ ਦੇ ਉਚੇ ਅਸੂਲ ਉਤੇ ਹੀ ਰਖੀ ਹੋਈ ਹੈ।*

ਮਾਘ ੧੯੯੫ ਬਿ. - ਫਰਵਰੀ ੧੯੩੮ ਈ.

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਡਾਕ

ਸ੍ਰੀ ਮਾਨ ਸੰਤ ਇੰਦ੍ਰ ਸਿੰਘ ਜੀ "ਚਕ੍ਰਵਰਤੀ" ਦੀ
ਅਣਛਪੀ ਪੁਸਤਕ 'ਨਾਮਧਾਰੀ ਇਤਿਹਾਸ' ਦੇ ਦੂਜੇ ਹਿਸੇ ਵਿਚੋਂ

ਅੰਗ੍ਰੇਜ਼ਾਂ ਨੇ ਭਾਰਤ ਨੂੰ ਕਾਬੂ ਕਰਕੇ ਡਾਕ ਦਾ ਮਹਿਕਮਾ ਪ੍ਰਚਲਤ ਕੀਤਾ। ਲੋਕਾਂ ਨੂੰ ਕਿਹਾ ਕਿ ਅਸੀਂ ਥੋੜੇ ਸਮੇਂ ਅਰ ਥੋੜੇ ਖਰਚ ਵਿਚ ਤੁਹਾਡੀ ਚਿਠੀ ਨੀਯਤ ਸਮੇਂ ਪੁਚਾ ਦਿਆ ਕਰਾਂਗੇ। ਇਸ ਲਈ ਸਾਰੇ ਲੋਕੀ ਸ੍ਰਕਾਰੀ ਡਾਕ ਖਾਨੇ ਦੀ ਵਰਤੋਂ ਕਰਨ ਲਗ ਪਏ। ਹਕੂਮਤ ਨੂੰ ਇਸਦੀ ਆਮਦਨੀ ਵੀ ਚੋਖੀ ਹੋਈ ਅਤੇ ਸਾਰੇ ਲੋਕਾਂ ਦਾ ਭੇਦ ਵੀ ਓਹਨਾਂ ਦੀ ਮੁਠੀ ਵਿਚ ਆ ਗਿਆ। ਜਿਸਦੀ ਜੀ ਚਾਹੇ ਚਿਠੀ ਖੋਲ ਕੇ ਪੜ੍ਹਨ, ਜੀ ਚਾਹੇ ਦੇਣ ਜੀ ਚਾਹੇ ਨ ਦੇਣ। ਅੱਜ ਜਦ ਕਿ ਅਜ਼ਾਦੀ ਦਾ ਸਮਾਂ ਸਮਝਿਆ ਜਾਂਦਾ ਹੈ ਕਈ ਆਦਮੀਆਂ ਦੀ ਡਾਕ ਸੈਂਸਰ ਹੁੰਦੀ ਹੈ ਅਤੇ ਕਈ ਚਿਠੀਆਂ ਪੁਲੀਟੀਕਲ ਡੀਪਾਰਟਮੈਂਟ ਆਪਣੇ ਕਾਬੂ ਕਰ ਲੈਂਦਾ ਹੈ। ਨਾ ਓਹ ਭੇਜਨ ਵਾਲੇ ਨੂੰ ਦਿਤੀਆਂ ਜਾਂਦੀਆਂ ਹਨ, ਨਾ ਹੀ ਜਿਸ ਨੂੰ ਮਿਲਣੀਆਂ ਹੁੰਦੀਆਂ ਹਨ ਉਸ ਕੋਲ ਹੀ ਪੁਚਾਈਆਂ ਜਾਂਦੀਆਂ ਹਨ। ਅਜੇਹੀਆਂ ਚਿਠੀਆਂ ਅਦਾਲਤ ਵਿਚ ਪੇਸ਼ ਕੀਤੀਆਂ ਜਾਂਦੀਆਂ ਹਨ। ਪ੍ਰਸਿਧ ਸੋਸ਼ਲਿਸਟ ਆਗੂ ਮਿਸਟਰ ਐਨ, ਰਾਉ ਦੇ ਮੁਕਦਮੇ ਵਿਚ ਇਸ ਗਲ ਦੀ ਚੰਗੀ ਕਲਈ ਖੁਲੀ ਸੀ। ਓਹ ਜ਼ਮਾਨਾ ਤਾਂ ਅਸਲੋਂ ਪ੍ਰਤੰਤ੍ਰਤਾ ਦਾ ਸੀ ਓਦੋਂ ਤਾਂ ਸਗੋਂ ਪੁਛ ਪ੍ਰਤੀਤ ਵੀ ਕੋਈ ਨਹੀਂ ਸੀ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅੰਗ੍ਰੇਜ਼ਾਂ ਦੀ ਇਸ ਨੀਤੀ ਤੋਂ ਚੰਗੀ ਤਰਾਂ ਜਾਣੂ ਸਨ। ਇਸ ਲਈ ਆਪ ਨੇ ਕਦੀ ਵੀ ਆਪਣੀ ਚਿਠੀ ਡਾਕ ਵਿਚ ਨ ਪਾਈ। ਏਹ ਇਕ ਖੁਦਾਈ ਸਚ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਰਕਾਰੀ ਡਾਕਖਾਨੇ ਦੀ ਵਰਤੋਂ ਕਰਦੇ ਤਾਂ ਇਕ ਵੀ ਚਿਠੀ ਆਪ ਨੂੰ ਅਜੇਹੀ ਨ ਮਿਲਦੀ ਜੋ ਪੜ੍ਹੀ ਨ ਜਾਂਦੀ, ਜਾਂ ਮਿਲਦੀ ਹੀ ਅਸਲੋਂ ਕੋਈ ਨ, ਸਾਡੇ ਇਸ ਕਥਨ ਦਾ ਸਬੂਤ ਗੌਰਮੈਂਟ ਪੰਜਾਬ ਦੀ ਗੁਪਤ ਰਿਪੋਟ ਹੈ ਜੋ ਕੈਪਟਨ ਮਿਲਰ, ਛੌਣੀ ਜਲੰਧਰ ੧੧ ਜੂਨ ਸੰਨ ੧੮੬੩ ਨੂੰ ਕਰਦਾ ਹੈ:-

'ਗੰਡਾ ਸਿੰਘ ਨਾਮੀ ਆਦਮੀ ਨੂੰ (ਗੁਰੂ) ਰਾਮ ਸਿੰਘ ਦੇ ਪਿੰਡ ਭੇਜਿਆ। ਗੁਰੂ ਜੀ ਓਥੇ ਹਾਜ਼ਰ ਨਹੀਂ ਸਨ ਪਰ ਸਾਹਬ ਸਿੰਘ ਓਥੇ ਸੀ। ਓਸਨੇ ਜਾ ਕੇ ਆਖਿਆ ਕਿ ਮੈਂ ਤੁਹਾਡਾ ਸਿਖ ਬਣਨਾ ਚਾਹਦਾ ਹਾਂ। ਓਹ ਓਹਨਾਂ ਦੀ ਪਾਰਟੀ ਵਿਚ ਰਲ ਗਿਆ............

............ਗੰਡਾ ਸਿੰਘ ਆਖਿਆ ਮੈਂ ਗੁਰੂ ਦੇ ਦਰਸ਼ਨ ਕਰਨੇ ਹਨ, ਸਾਹਬ ਸਿੰਘ ਨੇ ਉਸਨੂੰ ਮਿਲਨ ਲਈ ਦੋ ਕਾਗਜ਼ ਲਿਖੇ ਹੋਏ (ਗੁਰੂ) ਰਾਮ ਸਿੰਘ ਨੂੰ ਦੇਣ ਲਈ ਦਿਤੇ। ਗੰਡਾ ਸਿੰਘ ਨੇ ਓਹ ਉਥੇ ਜਾ ਕੇ ਨ ਦਿਤੇ, ਆਖਣ ਲਗਾ ਕਿ ਓਹ ਗੁੰਮ ਹੋ ਗਏ ਓਹ ਦੋਏ ਕਾਗਜ਼ ਜਲੰਧਰ ਛੌਣੀ ਦੇ ਮਜਿਸਟ੍ਰੇਟ ਨੂੰ ਦੇ ਦਿਤੇ।

ਭਾਵੇਂ ਏਹ ਕਹਾਣੀ ਬਿਲਕੁਲ ਨਿਰਮੂਲ ਅਤੇ ਉਲ ਜਲੂਲ ਜੇਹੀ ਹੀ ਹੈ ਕਿਓਂਕਿ ਸ੍ਰੀ ਮਾਨ ਬਾਬਾ ਸਾਹਬ ਸਿੰਘ ਜੀ ਜੇਹਾ ਨੀਤੱਗ, ਜਿਸ ਨੂੰ ਗੌਰਮੈਂਟ ਅਪਣੀ ਰੀਪੋਟ ਵਿਚ ਮੰਨਦੀ ਹੈ ਕਿ-ਓਹ ਬੜਾ ਸਮਝਦਾਰ ਹੁਸ਼ਿਆਰ ਅਰ ਪੱਕੇ ਇਰਾਦੇ ਵਾਲਾ ਹੈ।" ਇਕ ਅਜੇਹੇ ਆਦਮੀ ਨੂੰ ਓਹ ਕਾਗਜ਼ ਦੇਕੇ ਸ੍ਰੀ ਸਤਿਗੁਰੂ ਰਾਮ ਜੀ ਵਲ ਭੇਜੇ ਜੇਹੜਾ ਅਜ ਆ ਕੇ ਸਿਖ ਬਣਦਾ ਹੈ, ਜਿਸਨੇ ਅਜੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਤੀਕ ਨਹੀ ਕੀਤੇ। ਜਿਸ ਦੇ ਮੁਤੱਲਕ ਸ੍ਰੀ ਮਾਨ ਬਾਬਾ ਸਾਹਿਬ ਸਿੰਘ ਜੀ ਏਹ ਜਾਣਦੇ ਤੀਕ ਨਹੀਂ ਕਿ ਏਹ ਆਦਮੀ ਕੇਹੋ ਜੇਹਾ ਹੈ, ਉਸਨੂੰ ਅਜੇਹੇ ਜ਼ਰੂਰੀ ਪੁਸ਼ੀਦਾ ਕਾਗਜ਼ ਦੇ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਲ ਭੇਜਣ। ਜਦਕਿ ਹੋਰ ਹਜ਼ਾਰਾਂ ਸਿੱਖ ਸਾਹਬ ਸਿੰਘ ਜੀ ਨੂੰ ਇਸ ਕੰਮ ਲਈ ਮਿਲ ਸਕਦੇ ਸਨ, ਜਦ ਕਿ ਬੜਾ ਯਤਨ ਕਰਨ ਤੇ ਵੀ ਗੌਰਮੈਂਟ ਇਕ ਅਜੇਹਾ ਕਾਗਜ਼ ਨ ਫੜ ਸਕੀ ਜੋ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਅਪਣੀ ਡਾਕ ਜਾਂ ਓਹਨਾਂ ਦੇ ਕਿਸੇ ਸੂਬੇ ਦੀ ਡਾਕ ਦਾ ਹੋਵੇ। ਕਾਗਜ਼ ਵੀ ਅਜੇਹਾ ਜਿਸ ਵਿਚ ਓਹ ਗਲਾਂ ਲਿਖੀਆਂ ਹੋਣ ਜਿਸ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜੇਹਾ ਸ਼ਾਂਤੀ ਦਾ ਅਵਤਾਰ ਕਦੀ ਲਿਖ ਹੀ ਨਹੀ ਸਕਦਾ। "ਮੈਂ ਲੜਾਈ ਵਿਚ ਕਿਸੇ ਤੋਂ ਜਿਤਿਆਂ ਨਹੀਂ ਜਾਵਾਂਗਾ ਮੈਂ ਫ੍ਰੰਗੀਆਂ ਦੇ ਸਿਰ ਕਟਾਂਗਾ" ਆਦਿ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤਾਂ ਕਿਤੇ ਰਹੇ ਏਹ ਸ਼ਬਦ ਤਾਂ ਕਿ 'ਮੈਂ ਫ੍ਰੰਗੀਆਂ ਦੇ ਸਿਰ ਕਟਾਂਗਾ" ਉਹਨ੍ਹਾਂ ਦਾ ਇਕ ਅਦਨਾ ਸੇਵਕ ਵੀ ਨਹੀਂ ਲਿਖ ਸਕਦਾ। ਕਿਓਂਕਿ ਓਹ ਅਹਿੰਸਾ ਦਾ ਉਪਾਸ਼ਕ ਹੈ।

ਏਹ ਗਲਾਂ ਕੇਵਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਖਿਲਾਫ ਝੂਠਾ ਪ੍ਰਾਪੇਗੰਡਾ ਅਤੇ ਆਪਣੀ ਕਾਰਗੁਜ਼ਾਰੀ ਦਸਨ ਵਾਸਤੇ ਕਿਸੇ ਗੰਡਾ ਸਿੰਘ ਨਾਮੀ ਸ੍ਰਕਾਰੀ ਚਾਟੜੇ ਨੇ ਅਪਣੇ ਵਲੋਂ ਕੈਪਟਨ ਮਿਲਰ

ਨੂੰ ਜਾ ਸੁਣਾਈਆਂ। ਜਿਸਨੇ ਸਚ ਮੰਨਕੇ ਗੌਰਮੈਂਟ ਨੂੰ ਲਿਖ ਭੇਜਿਆ। ਗੌਰਮਿੰਟ ਵੀ ਬਿਨਾ ਪੜਤਾਲੇ ਸਚ ਮੰਨ ਗਈ। ਸੋਚਣ ਦੀ ਗਲ ਤਾਂ ਏਹ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਲਿਖੇ ਹੋਏ ਕਾਗਜ਼ ਦਿੰਦੇ ਹਨ, ਸਾਹਬ ਸਿੰਘ ਜੀ, ਦੇਣ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ। ਸ੍ਰੀ ਮਾਨ ਬਾਬਾ ਸਾਹਬ ਸਿੰਘ ਜੀ ਨੂੰ ਕੀ ਲੋੜ ਪਈ ਸੀ ਕਿ ਓਹ ਕਾਗਜ਼ ਮੁੜ ਸ੍ਰੀ ਸਤਿਗੁਰੂ ਜੀ ਨੂੰ ਭੇਜਣ ਵੀ ਅਜੇਹੇ ਆਦਮੀ ਹਥ ਜਿਸਨੂੰ ਓਹ ਜਾਣਦੇ ਤੀਕ ਵੀ ਨਹੀਂ। ਜੇਹੜਾ ਅਜੇ ਅੱਜ ਸੰਗਤ ਵਿਚ ਆ ਕੇ ਰਲਦਾ ਹੈ। ਓਹਨਾਂ ਵਿਚ ਏਹਨਾਂ ਗਲਾਂ ਦੇ ਅਧਾਰ ਤੇ ਹੀ ਹਕੂਮਤ ਨੇ ਸ੍ਰੀ ਗੁਰੂ ਜੀ ਨੂੰ ਨਜ਼ਰ ਬੰਦ ਕੀਤਾ, ਜਦ ਕਿ ਅਗੇ ਜਾ ਕੇ ਏਸੇ ਗੰਡਾ ਸਿੰਘ ਦੀ ਰੀਪੋਟ ਸਬੰਧੀ ਗੌਰਮਿੰਟ ਨੂੰ ਮੰਨਣਾ ਪਿਆ ਕਿ- ' ਗੰਡਾ ਸਿੰਘ ਦੀ ਕੂਕਿਆਂ ਦੇ ਸ਼ਸਤਰ ਸਿਖਨਦੀ ਰੀਪੋਟ ਦੀ ਤਸਦੀਕ ਨਹੀਂ ਹੋਈ'

ਮੇਰੇ ਕਹਿਨ ਦਾ ਭਾਵ ਏਹ ਹੈ ਕਿ ਜੇ ਉਪ੍ਰੋਕਤ ਘਟਨਾ ਨੂੰ ਕੁਝ ਚਿਰ ਲਈ ਸਚ ਮੰਨ ਵੀ ਲਿਆ ਜਾਇ ਤਾਂ ਜੇਹੜੀ ਗੌਰਮਿੰਟ ਬਾਬਾ ਸਾਹਿਬ ਸਿੰਘ ਜੀ ਦੇ ਲਿਖੇ ਹੋਏ ਕਾਗਜ਼ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਨਹੀਂ ਦਿੰਦੀ ਅਤੇ ਅਪਣੇ ਕੋਲ ਰਖਕੇ ਆਖ ਸਕਦੀ ਹੈ ਕਿ ਜਾ ਕੇ ਕਹਿਦੇ ਓਹ ਗੁੰਮ ਹੋ ਗਏ, ਓਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਚਿਠੀਆਂ ਕਿਵੇਂ ਸਹੀ ਸਲਾਮਤ ਦੇ ਸਕਦੀ ਸੀ। ਇਸ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਹੁਕਮ ਦੇ ਦਿਤਾ ਕਿ "ਕੋਈ ਨਾਮਧਾਰੀ ਸਰਕਾਰੀ ਡਾਕਖਾਨੇ ਦੀ ਵਰਤੋਂ ਨ ਕਰੇ। ਪੰਥਕ ਚਿਠੀਆਂ ਸਭ ਖਾਲਸੇ ਦੀ ਹਥੀਂ ਪੁਜਨ।" ਸ੍ਰੀ ਗੁਰੂ ਜੀ ਦਾ ਏਹ ਹੁਕਮ ਸੁਣਕੇ ਨਾਮਧਾਰੀਆਂ ਨੇ ਡਾਕਖਾਨੇ ਦੀ ਵਰਤੋਂ ਉਕੀ ਹੀ ਬੰਦ ਕਰ ਦਿਤੀ। ਡਾਕ ਦਾ ਮਹਿਕਮਾ ਬਾਕਾਇਦਾ ਬਣਾਇਆ ਗਿਆ। ਜਿਸਦੇ ਇਨਚਾਰਜ ਸ੍ਰੀ ਮਾਨ ਬਾਬਾ ਸਾਹਬ ਸਿੰਘ ਜੀ ਸੂਬਾ ਹੋਏ। ਏਹਨਾਂ ਨੇ ਡਾਕ ਦਾ ਪ੍ਰਬੰਧ ਏਡਾ ਚੰਗਾ ਕੀਤਾ ਕਿ- ਕੈਪਟਨ ਮਕੈਜੀ, ਸੁਪ੍ਰਨਟੰਡੈਂਟ ਪੁਲੀਸ ਅੰਮ੍ਰਿਤਸਰ ਨੂੰ ਆਖਣਾ ਪਿਆ ਕਿ- ਡਾਕ ਦਾ ਮਹਿਕਮਾ ਉਸਦਾ ਸਿਲਸਲੇ ਵਾਰ ਹੈ। ਓਹ ਗੋਰਮੈਂਟ ਦੇ ਡਾਕਖਾਨੇ ਨਹੀਂ ਵਰਤਦਾ।

**ਡਾਕ ਪੁਜਦੀ ਕਿਵੇਂ ਸੀ--**

ਆਮ ਤੌਰ ਤੇ ਬਹੁਤ ਗਲਾਂ ਲਿਖਤ ਵਿਚ ਨਹੀਂ ਸਨ ਔਂਦੀਆਂ ਜੁਬਾਨੀ ਸੁਨੇਹੇ ਪੁਜਾਏ ਜਾਂਦੇ ਸਨ, ਕੋਈ ਖਾਸ ਸ਼ਬਦ ਸਿਖ ਲਏ ਜਾਂਦੇ ਸਨ, ਸੂਬਿਆਂ ਨੂੰ ਅਤੇ ਮੁਖੀ ਸਜਨਾਂ ਨੂੰ ਓਹਨਾਂ ਦਾ ਭੇਦ ਸੀ। ਸੁਨੇਹੇ ਵਾਲਾ ਜਾ ਕੇ ਦਸਦਾ, ਸੁਣਨ ਵਾਲਾ ਝਟ ਸਮਝ ਜਾਂਦਾ। ਬਾਬਾ ਸੁੰਦ੍ਰ ਸਿੰਘ ਜੀ ਗਊਆਂ ਵਾਲੇ ਜੋ ੧੦੫ ਸਾਲ ਦੀ ਉਮਰ ਦੇ ਹੋ ਕੇ ਚੜ੍ਹੇ ਹਨ ਅਤੇ ਬਾਬਾ ਲਾਲ ਸਿੰਘ ਜੀ ਲਤਾਲੀਏ ਦਸਦੇ ਸਨ ਕਿ ਜਿੰਨੇ ਅਖਰ ਕਹੇ ਜਾਂਦੇ ਓਦੂੰ ਵਧ ਘਟ ਕੋਈ ਆਖਦਾ ਹੀ ਨਹੀਂ ਸੀ। ਜੇ ਕੋਈ ਆਖੇ ਵੀ ਤਾਂ ਇਤਬਾਰ ਨਹੀਂ ਸੀ ਕੀਤਾ ਜਾਂਦਾ।

ਬਾਬਾ ਲਹਿਣਾ ਸਿੰਘ ਜੀ ਘਣੀਏਂ ਕਿਆਂ ਵਾਲੇ ਅਜੇ ਜਿੰਦਾ ਹਨ ਜਿੰਨਾ ਨੂੰ ਕਈ ਵਾਰ ਡਾਕ ਦਾ ਕੰਮ ਕਰਨਾ ਪਿਆ ਹੈ। ਆਂਹਦੇ ਹਨ ਕਿ-ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਦਾ ਏਹ ਹੁਕਮ ਸੀ ਕਿ ਜਦ ਚਿਠੀ ਜਾਂ ਸੁਨੇਹਾ ਦੂਜਾ ਸਿਖ ਦੂਜੇ ਸਿਖ ਨੂੰ ਦਏ ਤਾਂ ਓਹ ਜੋ ਕੁਝ ਕਰਦਾ ਹੋਵੇ, ਓਹ ਕੰਮ ਵਿਚੋਂ ਹੀ ਛਡਕੇ ਪਹਿਲਾਂ ਚਿਠੀ ਜਾਂ ਸੁਨੇਹਾ ਅਗਲੇ ਪਿੰਡ ਪੁਜਾਏ, ਫਿਰ ਹੋਰ ਕੰਮ ਕਰੇ। ਬਾਬਾ ਜੀ ਦਸਦੇ ਹਨ ਕਿ ਕਈ ਵਾਰ ਸਾਨੂੰ ਹਲ ਵਾਂਹਦਿਆਂ ਸੁਨੇਹਾ ਮਿਲਣਾਂ ਅਸਾਂ ਢਗੇ ਪੈਲੀ ਵਿਚ ਹੀ ਛਡਕੇ, ਨਾਲ ਦੀ ਪੈਲੀ ਵਾਲਿਆਂ ਹਥ ਸੁਨੇਹਾ ਘਰ ਪੁਜਾਕੇ ਕਿ ਢਗੇ ਸਾਂਭ ਲੈਣੇ, ਆਪ ਡਾਕ ਲੈਕੇ ਦੂਜੇ ਪਿੰਡ ਨੂੰ ਉਠ ਨਸਣਾਂ, ਏਹ ਸ੍ਰੀ ਗੁਰੂ ਜੀ ਦੀ ਡਾਕ ਬਿਨਾ ਕਿਸੇ ਖਰਚ ਦੇ ਅਤੇ ਬਿਨਾ ਕਿਸੇ ਫਿਕਰ ਦੇ ਛੇਤੀ ਤੋਂ ਛੇਤੀ ਨਾ ਕੇਵਲ ਪੰਜਾਬ ਅੰਦਰ ਹੀ ਸਗੋਂ ਕਾਬਲ ਕਸ਼ਮੀਰ, ਨੈਪਾਲ ਆਦਿ ਤੀਕ ਪੁਜ ਜਾਂਦੀ। ਹਕੂਮਤ ਦੇਖਦੀ ਹੀ ਰਹਿ ਜਾਂਦੀ ਕੋਈ ਪਤਾ ਨ ਲਗਦਾ। ਬੜਾ ਜਤਨ ਕਰਕੇ ਕੇਵਲ ਏਹ ਪਤਾ ਕਢਿਆ ਗਿਆ ਕਿ-ਡਾਕ ਦਾ ਮਹਿਕਮਾ ਏਹਨਾਂ ਦਾ ਆਪਣਾ ਹੈ। ਫਿਰ ਵੀ ਹਕੂਮਤ ਇਕ ਚਿਠੀ ਨ ਫੜ ਸਕੀ, ਜੇਹੜੀ ਅਸਲੀ ਹੋਵੇ ਅਤੇ ਜਿਸਤੋਂ ਏਹ ਪਹਿਲਾਂ ਕੋਈ ਬੰਦੋਬਸਤ ਕਰ ਸਕੇ। ਹਾਂ ਗੰਡਾ ਸਿੰਘ ਜੇਹੇ ਕਈ ਦੇਸ਼ ਧ੍ਰੋਹੀ ਮੌਜੂਦ ਹੈ ਹੀ ਸਨ, ਜੋ ਆਪ ਹੀ ਲਿਖਕੇ ਆਪਣੀ ਨਾਮਵਰੀ ਅਤੇ ਲਾਲਚ ਦੀ ਖਾਤ੍ਰ ਸ੍ਰੀ ਸਤਿਗੁਰੂ ਜੀ ਅਰ ਨਾਮਧਾਰੀ ਪੰਥਦੇ ਸਿਰ ਲਾ ਦਿੰਦੇ। ਜਿੰਨ੍ਹਾ ਦੀ ਪਿਛੋਂ ਪੜਤਾਲ ਕਰਨ ਤੇ ਤਸਦੀਕ ਵੀ ਕੋਈ ਨਹੀਂ ਸੀ ਹੁੰਦੀ ਪਰ ਫਿਰ ਵੀ ਗੌਰਮੈਂਟ ਅਜੇਹੀਆਂ ਗਲਾਂ ਨੂੰ ਸਚ ਮੰਨਕੇ ਨਾਮਧਾਰੀਆਂ ਤੇ ਕੁੜਦੀ ਰਹਿੰਦੀ।

ਸ੍ਰੀ ਗੁਰੂ ਰਾਮ ਸਿੰਘ ਜੀ ਦੇ ਡਾਕ ਦੇ ਮਹਿਕਮੇ ਦੀ ਬਾਬਤ ਮੇਜਰ ਪ੍ਰਕਿਨਜ਼ ਡਿਸਟ੍ਰਿਕਟ ਸੁਪ੍ਰੰਟੰਡੰਟ ਪੁਲੀਸ ਲੁਦਿਹਾਣਾ ਲਿਖਦਾ ਹੈ-"ਕੂਕੇ ਜਿੰਨਾਂ ਨੂੰ ਸੰਤ ਖਾਲਸਾ ਭੀ ਕਹਿੰਦੇ ਹਨ ਆਪਣਾ ਪ੍ਰਾਈਵੇਟ ਕੰਮ ਕਰਦੇ ਹਨ। ਜਿੰਨਾ ਦੀ ਬੜੀ ਤਾਰੀਫ ਕੀਤੀ ਗਈ ਹੈ। ਓਹਨਾਂ ਬਾਬਤ ਪੁਸ਼ੀਦਾ ਹੁਕਮ ਭੇਜੇ ਗਏ ਹਨ ਕਿ ਇਹ ਕੂਕਾ ਜਦ ਦੂਜੇ ਪਿੰਡ ਨੂੰ ਚਿਠੀ ਲੈ ਕੇ ਜਾਇ ਜੇ ਉਹ ਰੋਟੀ ਖਾਂਦਾ ਹੋਵੇ ਤਾਂ ਓਹ ਬੁਰਕੀ ਵੀ ਮੂੰਹ ਵਿਚ ਨਾ ਪਾਏ ਅਰ ਬਿਨਾਂ ਕਿਸੇ ਪੁਛਣ ਗਿਛਣ ਦੇ ਬਲਕਿ ਸੁਨੇਹਾ ਸੁਣਦੇ ਸਾਰ ਹੀ ਭਜ ਜਾਇ ਅਰ ਅਗਲੇ ਸੁਖ ਲਈ ਮੰਜ਼ਲੇ ਮਕਸੂਦ ਤੇ ਪੁਜਨ ਲਈ ਦੌੜ ਜਾਇ। ਜ਼ਰੂਰੀ ਸੁਨੇਹੇ ਆਦਮੀਆਂ ਦੀ ਜਬਾਨੀ ਭੇਜੇ ਜਾਂਦੇ ਹਨ ਲਿਖੇ ਨਹੀਂ ਜਾਂਦੇ"

ਮੇਜਰ ਪ੍ਰਕਿਨਜ਼ ਆਖਦਾ ਹੈ ਕਿ ਖਤ ਪ੍ਰਤ ਓਹ ਲੈਕੇ ਲੰਮਾ ਸਫਰ ਨਹੀਂ ਕਰਦੇ ਅਰ ਬੜੀਆਂ ਬੜੀਆਂ ਸੜਕਾਂ ਤੋਂ ਲਾਂਭੇ ਰਹਿੰਦੇ ਹਨ। ❋

ਫਗਣ ੨੦੧੦ ਬਿ. - ਫਰਵਰੀ ੧੯੫੪ ਈ.

# ਪਾਠਾਂ ਦੀ ਸਜ਼ਾ

## ਸੰਤ ਬਿਸ਼ਨ ਸਿੰਘ ਜੀ ਨੰਗਲ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਸਿਖ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਵਿਸਾਰ ਬੈਠੇ ਸਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬਾਣੀ ਦੇ ਪ੍ਰਚਾਰ ਵਾਸਤੇ ਪਿੰਡਾਂ ਵਿਚ ਦੌਰੇ ਕੀਤੇ। ਤੇ ਚੂਹਿਆਂ ਦੀਆਂ ਖਾਧੀਆਂ ਤੇ ਉਲੀ ਲਗੀਆਂ ਬੀੜਾਂ ਦੀ ਮੁਰੰਮਤ ਕੀਤੀ ਤੇ ਘਰ ਵਾਲਿਆਂ ਨੂੰ ਦਸਿਆ ਕਿ ਸ੍ਰੀ ਗ੍ਰੰਥ ਸਾਹਿਬ ਦਾ ਅਦਬ ਕਿਵੇਂ ਕਰੀਦਾ ਹੈ।

ਰਾਇ ਸਾਹਿਬ ਮੁਨਸ਼ੀ ਗੁਲਾਬ ਸਿੰਘ ਦੇ ਛਾਪੇਖਾਨੇ ਵਿਚ ਜਾ ਕੇ ਉਹਨਾਂ ਤੋਂ ਪੰਜ ਗ੍ਰੰਥੀ, ਬਾਈ ਵਾਰਾਂ ਤੇ ਭਗਤਬਾਣੀ ਦੀਆਂ ਪੋਥੀਆਂ ਛਪਵਾਕੇ ਸੰਗਤਾਂ ਵਿਚ ਪਰਚਾਰਿਆ। ਮਨਮਤੀਆਂ ਨੇ ਭਾਂਵੇ ਬੜੇ ਰੋੜੇ ਅਟਕਾਏ, ਪਰ ਗੁਰੂ ਨਾਨਕ ਸੰਪ੍ਰਦਾਵਾਂ ਦੇ ਮੁਖੀਆਂ ਨੇ ਜ਼ਰੂਰ ਇਸ ਨੂੰ ਜੀ ਆਇਆਂ ਆਖਿਆ।

ਸਤਿਗੁਰਾਂ ਨੇ ਹੀ ਸਭ ਤੋਂ ਪਹਿਲੋਂ ਭੋਗ ਪੌਣ ਦਾ ਅਖੰਡ ਪਾਠ ਦਾ ਸਹੀ ਤਰੀਕਾ ਦਸਿਆ। ਕਿਵੇਂ ਦਰਬਾਰ ਸਹਿਬ ਨੂੰ ਇਕ ਤੋਂ ਦੂਸਰੀ ਥਾਂ ਲੈ ਜਾਣ ਵਾਸਤੇ ਪਾਣੀ ਦਾ ਛਟਾ ਦੇਣਾ ਅਗੇ ਅਤੇ ਇਕ ਸਿੰਘ ਚੌਰ ਕਰੇ ਦੂਸਰੇ ਪਿਛੇ ਪਿਛੇ ਸ਼ਬਦ ਪੜਨ। ਭੋਗ ਪੌਣ ਵੇਲੇ ਗੁਨ ਗੋਬਿੰਦ ਤੋਂ ਪਿਛੋਂ ਪੰਜ ਪੌੜੇ ਜਪ ਸਾਹਿਬ ਛੋਟਾ ਅਨੰਦ ਸ਼ਬਦ ਹਜਾਰੇ ਪੜਨੇ ਅਰਦਾਸਾ ਕਰਕੇ ਕੜਾਹ ਪ੍ਰਸ਼ਾਦ ਵਰਤੌਣਾਂ ਆਦ!

ਵਿਅਹ ਸ਼ਾਦੀ ਮਰਨੇ ਪਰਨੇ ਮਕਾਨ ਦੀ ਚਠ ਭੀੜ ਸੰਘੀੜ ਦੁਖ ਰੋਗ ਤੇ ਵਡੇ ਕੰਮ ਦੇ ਮੁਢ ਵਿਚ ਪਾਠ ਕਰਨ ਲਈ ਹੁਕਮ ਕੀਤਾ ਜਿਸ ਕਰਕੇ ਹਰ ਕੰਮ ਨਿਰ-ਵਿਘਨ ਸੰਪੂਰਨ ਹੋਵੇ।

ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਜਾਣ ਤੋਂ ਪਿਛੋਂ ਅੰਗ੍ਰੇਜ਼ ਨੇ ਪਾਠ ਕਰਨ ਦੀ ਮਨਾਹੀ ਕਰ ਦਿਤੀ। ਓਹ ਕਹਿੰਦਾ ਸੀ, ਕਿ ਪਾਠ ਕਰਨ ਵੇਲੇ ਤੁਹਾਡੀ ਭਾਵਨਾਂ ਅੰਗ੍ਰੇਜ਼ ਰਾਜ ਨੂੰ ਖਤਮ ਕਰਨ ਦੀ ਰਹਿੰਦੀ ਹੈ ਤੇ ਤੁਹਾਡਾ ਅਰਦਾਸਾ ਤੇ ਅਸਲੋਂ ਬਾਗੀ ਹੈ, ਇਸ ਲਈ ਏਹ ਰਸਮ ਅਦਾ ਕਰਨੀ ਅੰਗ੍ਰੇਜ਼ੀ ਰਾਜ ਵਿਰੁਧ ਪਹਿਲਾ ਕਦਮ ਹੈ। ਜੋ ਵੀ ਨਾਮਧਾਰੀ ਪਾਠ ਕਰਵਾਂਦਾ ਸੀ: ਉਸਨੂੰ ਬੜੀ ਸਖਤ ਸਜ਼ਾ ਦਿਤੀ ਜਾਂਦੀ ਸੀ। ਤੇ ਪਾਠ ਵਿਚ ਕਿਸੇ ਕਿਸਮ ਦਾ ਹਿਸਾ ਲੈਣ ਵਾਲੇ ਨੂੰ ਵੀ ਸੁਕਾ ਨਹੀ ਸੀ ਜਾਣ ਦਿਤਾ ਜਾਂਦਾ।

**ਰਾਇਸਰ**-ਵਿਚ ਸੰਤ ਉਤਮ ਸਿੰਘ ਜੀ ਤੇ ਬਾਬਾ ਚੂਹੜ ਸਿੰਘ ਜੀ ਨੂੰ ਅਖੰਡ ਪਾਠ ਕਰਨ ਦੇ ਜੁਰਮ ਵਿਚ ਮਿਸਟਰ ਨੋਕਲ ਫਿਰੋਜ਼ਪੁਰ ਨੇ ੬-੬ ਮਹੀਨੇ ਕੈਦ ਕੀਤਾ। ਇਹਨਾਂ ਦਾ ਮੁਖਬਰ ਝੰਡੇ ਖਾਂ ਸੀ।

**ਸਿਆਣਕੇ**-ਪਿੰਡ ਵਿਚ ਭਈ ਜਗਤ ਸਿੰਘ ਨੇ ਆਪ ਦੇ ਪੁਤ੍ਰ ਦੇ ਵਿਆਹ ਦੀ ਖੁਸ਼ੀ ਵਿਚ ਦਰਬਾਰ ਸਾਹਿਬ ਦਾ ਭੋਗ ਪਵਾਇਆ, ਜਿਸ ਕਰਕੇ ਆਪ ਨੂੰ ੬ ਮਹੀਨੇ ਕੈਦ ੧੦੦) ਰੁਪੈ ਜੁਰਮਾਨਾ ਕੀਤਾ ਗਿਆ।

**ਝੋਰੜ**-ਪਿੰਡ ਦੇ ਸੰਤ ਪੰਜਾਬ ਸਿੰਘ ਤੇ ਝਾਬਾ ਸਿੰਘ ਜੀ ਨੂੰ ਪਾਠ ਬਦਲੇ ਬੜੇ ਤਸੀਹੇ ਦਿਤੇ ਗਏ।

**ਬਸੀਆਂ**ਦੇ ਬਾਬਾ ਸਾਹਿਬ ਸਿੰਘ ਜੀ ਮਜਬੀ ਨੂੰ ਪਾਠ ਕਰਨ ਬਦਲੇ ਰਾਇਕੋਟ ਦੀ ਪੁਲੀਸ ਨੇ ਗ੍ਰਿਫਤਾਰ ਕਰ ਲਿਆ। ਘਰ ਬਾਰ ਜਬਤ, ਇਹਨਾਂ ਦੇ ਸਪੁਤ੍ਰ ਸੰਤ ਸਿੰਘ ਤੇ ਕਰਮ ਸਿੰਘ ਨੂੰ ੬-੬ ਮਹੀਨੇ ਸਖਤ ਕੈਦ।

**ਰੁਪਾਣੇ** ਪਿੰਡ ਵਿਚ ਪਾਠਾਂ ਦੇ ਭੋਗ ਪੌਣ ਦੇ ਜੁਰਮ ਵਿਚ ੪੪ ਸਿੰਘਾਂ ਨੂੰ ਮਿਸਟਰ ਨੇਕਸ ਡਿਪਟੀ ਕਮਿਸ਼ਨਰ ਜ਼ਿਲਾ ਫਿਰੋਜ਼ਪੁਰ ਨੇ ੬ ਮਹੀਨੇ ਜੇਹਲ ਵਿਚ ਰਖਿਆ। ਇਸ ਕੈਦ ਵਿਚ ਬਾਬਾ ਬਚਿਤ੍ਰ ਸਿੰਘ ਕਰਾਈ ਤੇ ਬਾਬਾ ਕੁਸ਼ਾਲ ਸਿੰਘ ਜੰਡਵਾਲੀਏ ਵੀ ਸਨ। ਮੁਖਬਰ ਬੁਟਰ ਤੇ ਸੋਢੀਵਾਲੇ ਦੇ ਸਨ।

**ਖਿਆਲਾ**-ਜ਼ਿਲਾ ਅੰਮ੍ਰਿਤਸਰ ਦੇ ਸ੍ਰ: ਰੀਡਾ ਸਿੰਘ ਜੀ ਨੇ ੧੦੦ ਅਖੰਡ ਪਾਠ ਕਰੌਣ ਦਾ ਹੁਕਮ ਲਿਆ ਸੀ ਪਰ ਕਰਾਇਆ ਪਾਠ ਇਕ ਵਧ ਸੀ ਯਾਨੀ ਇਕ ਸੌ ਇਕ। ਇਸੇ ਜੁਰਮ ਵਿਚ ੬ ਮਹੀਨੇ ਕੈਦ ਸੁਣਾ ਦਿਤੀ ਅੰਮ੍ਰਿਤਸਰ ਦੇ ਡਿਪਟੀ ਨੇ।

**ਮੁਠਡੇ**-(ਜਲੰਧਰ) ਵਿਚ ਸੰਤ ਕੌਰ ਨੂੰ ਪਾਠ ਕਰਨ ਦੇ ਜੁਰਮ ਵਿਚ ੬ ਮਹੀਨੇ ਸਜਾ ਹੋਈ।

**ਗੜ੍ਹੀ ਮਹਾਂ ਸਿੰਘ**-(ਜਲੰਧਰ) ਦੇ ਸੰਤ ਕਾਹਨ ਸਿੰਘ ਜੀ

ਅਨੰਦ ਦਾ ਪਾਠ ਕਰਦੇ ਫੜੇ ਗਏ ਜਿਸਤੇ ੬ ਮਹੀਨੇ ਜੇਹਲ ਦੀ ਹਵਾ ਖਾਣੀ ਪਈ।

**ਮਾਂਗਟ** (ਜਿਲਾ ਲਾਹੌਰ) ਦੇ ਇਕ ਘੁਮਿਆਰ ਸਿੰਘ ਨੇ ਲੜਕੇ ਦੇ ਅਨੰਦ ਤੇ ਭੋਗ ਪਾਇਆ ਜਿਸਦੀ ਸਜਾ ੬ ਮਹੀਨੇ ਭੁਗਤਣੀ ਪਈ।

ਸਦਕੇ ਜਾਈਏ ਨਾਮਧਾਰੀਆਂ ਦੇ ਜੋ ਕਸੀਰ ਦੀ ਤਰਾਂ ਉਤਾਹਾਂ ਨੂੰ ਵਧਦੇ ਗਏ ਤੇ ਹਾਰ ਨਾ ਮੰਨੀ !

**ਅਖੰਡ ਪਾਠ–**

ਸਿਖ ਪੰਥ ਵਿਚ ਦਰਬਾਰ ਸਾਹਿਬ ਦੀ ਬੜੀ ਮਹਾਨਤਾ ਗਿਣੀ ਜਾਂਦੀ ਹੈ। ਜਿਸ ਤਰਾਂ ਪੁਰਾਣੇ ਸਮੇਂ ਵਿਚ ਯੱਗ ਹਵਨ ਇਕ ਉਤਮ ਫਲ ਦੇਣ ਵਾਲਾ ਕਰਮ ਗਿਣਿਆ ਜਾਂਦਾ ਰਿਹਾ ਹੈ ਤੇ ਅਸ੍ਵਮੇਧ ਯੱਗ ਦਾ ਮਹਾਤਮ ਸਾਧਾਰਣ ਯੱਗ ਨਾਲੋਂ ਸੌ ਗੁਣਾਂ ਤੋਂ ਵੀ ਵਧੀਕ ਮੰਨਿਆ ਗਿਆ ਹੈ ਇਸੇ ਤਰ੍ਹਾਂ ਅਖੰਡ ਪਾਠ ਵੀ ਸਾਧਾਰਣ ਪਾਠ ਨਾਲੋਂ ਬਹੁਤ ਸ੍ਰੇਸ਼ਟ ਮੰਨਿਆ ਜਾਂਦਾ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਜਾਣ ਤੋਂ ਪਿਛੋਂ ਇਕ ਦਿਨ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੂੰ ਅਕਾਸ਼ਬਾਣੀ ਹੋਈ ਕਿ ਅਖੰਡ ਪਾਠ ਕਰਾਓ ਸਾਡੇ ਨਮਿਤ ਫਿਰ ਸਾਡੇ ਦਰਸ਼ਨ ਛੇਤੀ ਹੋਣਗੇ। ਸ੍ਰੀ ਗੁਰੂ ਹਰੀ ਸਿੰਘ ਜੀ ਨੇ ਪੰਜ ਪਾਠਾਂ ਦਾ ਅਰਦਾਸਾ ਕਰਕੇ ਪਾਠ ਰਖਾ ਦਿਤਾ, ਜਿਸ ਵਿਚ ਪਾਠੀ ਮਹੰਤ ਗੁਰਦਿਤ ਸਿੰਘ ਜੀ, ਬਾਬਾ ਰਾਘੋ ਸਿੰਘ, ਲਾਂਗਰੀ ਨਰੈਣ ਸਿੰਘ ਸਿਆਹੜੀਆ, ਬਾਬਾ ਰਾਗਾ ਸਿੰਘ ਜੀ ਨੂੰ ਲਾਇਆ। ਇਕ ਸਿੰਘ ਧੂਪ ਪੌਂਦਾ ਰਿਹਾ, ਕੋਲ ਘਿਉ ਦਾ ਦੀਵਾ ਬਲਦਾ ਰਿਹਾ। ਇਕ ਜਲ ਦਾ ਬਰਤਨ ਵੀ ਭਰਕੇ ਕੋਲ ਰਖਿਆ ਜਿਸਨੂੰ ਕੁੰਭ ਕਿਹਾ ਜਾਂਦਾ ਹੈ। ਰਾਤ ਨੂੰ ਸਰੋਂ ਦਾ ਦੀਵਾ ਕਰਕੇ ਪਾਠ ਕਰਨਾਂ ਸਿੰਘ ਇਕ ਇਕ ਰੌਲ ਤੇ ਬਹਿਕੇ ਪਾਠ ਕਰਦਾ ਸੀ ਵਾਰੀ ਨਾਲ। ਦਿਨੇ ਸਤਿਗੁਰੂ ਰਾਮ ਸਿੰਘ ਜੀ ਦੇ ਦੋਹਤੇ ਬਸੰਤ ਸਿੰਘ ਹੁਰੀਂ ਵੀ ਮਦਦ ਕਰ ਦਿੰਦੇ ਸਨ। ਦੋ ਪਾਠ ਹੋ ਗਏ ਸਨ, ਤੀਸਰੇ ਪਾਠ ਵਿਚ ਚੁਗਲਾਂ ਬਾਰਬਟਨ ਡੀ. ਸੀ. ਲਧਿਆਨੇ- ਕੋਲ ਜਾ ਸ਼ਕੈਤ ਕੀਤੀ ਕਿ ਕੂਕੇ ਪਾਠ ਦੇ ਪਜ ਕਠੇ ਹੁੰਦੇ ਹਨ ਕਿਤੇ ਫੇਰ ਨ ਰੌਲਾ ਪਾ ਦੇਣ। ਬਾਰਬਟਨ ਰਾਤੋ ਰਾਤ ਚੜ ਆਇਆ ਤੇ ਲਗੀ ਮੰਦਰਾਂ ਦੀ ਤਲਾਸ਼ੀ ਹੋਣ। ਸਿੰਘਾਂ ਨੇ ਦੀਵਾ ਬੁਝਾ ਦਿਤਾ ਤੇ ਇਕ ਸਿੰਘ ਮੂੰਹ ਵਿਚ ਤੁਕ ਦਾ ਪਾਠ ਕਰੀ ਗਿਆ ਚੁਬਾਰੇ ਤੇ ਚੜਕੇ। ਜਦੋਂ ਤਲਾਸ਼ੀ ਲੈ ਕੇ ਬਾਰਬਟਨ ਚਲਾ ਗਿਆ ਤਾਂ ਸਿੰਘਾਂ ਉਸੇ ਤਰਾਂ ਪਾਠ ਸ਼ੁਰੂ ਕਰ ਦਿਤਾ ਹੇਠਾਂ ਆ ਕੇ। ਇਸੇ ਤਰਾਂ ਪੰਜ ਪਾਠ ਸੰਪੂਰਨ ਕੀਤੇ।

ਬਾਬਾ ਹਰਨਾਮ ਸਿੰਘ ਜੀ ਜਦੋਂ ਰੰਗੂਨ ਗਏ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ, ਉਹਨਾਂ ਹਥ ਗੁਰੂ ਹਰੀ ਸਿੰਘ ਜੀ ਨੇ ਲਿਖਕੇ ਭੇਜਿਆ ਕਿ-ਅਸੀਂ ਇਸ ਮ੍ਰਯਾਦਾ ਨਾਲ ਪੰਜ ਪਾਠ ਕੀਤੇ ਹਨ। ਚਾਰ ਪਾਠੀ ਤੇ ਚਾਰ ਧੂਪੀਏ। ਧੂਪੀਆ ਮਾਲਾ ਫੇਰੀ ਗਿਆ ਤੇ ਅਗਨੀ ਉਤੇ ਧੂਪ ਪਾਈ ਗਿਆ ਧੂਪ ਧੁਖਦੀ ਤੇ ਇਕ ਦੀਵਾ ਘੀ ਦਾ ਜਗਦਾ ਰਿਹਾ। ਧੂਪੀਆਂ ਖਬਰ ਵੀ ਰਖਦਾ ਸੀ। ਰਾਤ ਨੂੰ ਤੇਲ ਦਾ ਦੀਵਾ ਗ੍ਰੰਥ ਸਾਹਿਬ ਦੇ ਸਾਹਮਣੇ ਜਗਦਾ ਰਿਹਾ। ਧੂਪੀਆ ਤੇ ਪਾਠੀ ਇਸ਼ਨਾਨ ਕਰਕੇ ਬਹਿੰਦੇ ਸਨ। ਦੂਜੇ ਪਾਠੀ ਨੂੰ ਤੁਕ ਦੇਕੇ ਤਾਂ ਬੋਲਦੇ ਸਨ ਪਾਠੀ ਤੇ ਧੂਪੀਆਂ ਇਕ ਪਹਿਰੇ ਦਾਰ ਸੀ ਰਸਤ ਆਦ ਲਿਔਣ ਨੂੰ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਕ ਹੁਕਮਨਾਮਾ ਰੰਗੂਨ ਵਿਚੋਂ ਲਿਖਕੇ ਭੇਜਿਆ ਸੀ ਜਿਸ ਵਿਚ ਅਖੰਡ ਪਾਠ ਕਰਨ ਦੀ ਸੰਪੂਰਨ ਵਿਧੀ ਲਿਖੀ ਹੋਈ ਸੀ। ਸਤਿਗੁਰੂ ਜੀ ਦੇ ਸ਼ਬਦਾਂ ਵਿਚ ਲਿਖੀ ਮਰਯਾਦਾ ਹੇਠਾਂ ਪੜੋ।

"ਪ੍ਰਿਥਮੇ ਪਾਠ ਸੁਣਾਇਕੇ ਕਰਨਾ। (ਬੀੜ ਲਿਖਤ ਦੀ ਹੋਵੇ) ਜੋ ਚੀਤਾ ਛਡੇ ਤਾਂ ਕੌਲੀ ਵਿਚ ਪਾਣੀ ਲੈ ਜਾ ਕੇ ਛਡੇ। ਗੋਡਿਆਂ ਤਾਂਈਂ ਲਤਾਂ ਕੂਹਣੀਆਂ ਤਾਈਂ ਬਾਹਾਂ ਧੋਣੀਆਂ। ਚੁਲਾ ਕਰਨਾਂ। ਪਾਠੀ ਮੰਜੇ ਉਤੇ ਨਾਂ ਸੌਣ। ਗ੍ਰਿਸਤ ਨਾਂ ਕੋਈ ਵਰਤੇ ਜਿਨਾਂ ਚਿਰ ਪਾਠ ਹੋਵੇ। ਪਾਠ ਕੋਲ ਦੂਜਾ ਆਦਮੀ ਬਹਿਕੇ ਗਲਾਂ ਨਾਂ ਕਰੇ। ਅਨ-ਦਾੜ੍ਹੀਆ ਮੁੰਡਾ ਨਹੀਂ ਲੌਣਾਂ। ਬਾਰਾਂ ਸਿੰਘਾਂ ਤੋਂ ਬਿਨਾਂ ਪਾਠ ਨਹੀਂ ਟੋਰਨਾਂ। ਪਾਠੀ ਪੂਰੇ ਰਖਣੇ। ਅੰਨ ਥੋੜਾ ਛਕਣ ਜਿਸ ਕਰਕੇ ਵੌਕਾ ਨਾਂ ਸਰੇ। ਅਵਲ ਤਾਂ ਚੌਦਾਂ ਸ੍ਰੀਰ ਚਾਹੀਏ ਨਹੀਂ ਤਾਂ ਬਾਰਾਂ ਤੋਂ ਘਟ ਨਾਂ ਕਰਨੇ। ਚੋਲੀ ਰੁਮਾਲ ਧੋਏ ਲੈਣੇ, ਚਮੜੇ ਵਾਲੀ ਜਿਲਦ ਨਹੀਂ ਰਖਣੀ। ਜੇ ਕਪਾਹੇ ਕਪੜੇ ਹੋਣ ਤਾਂ ਧੋ ਲੈਣੇ। ਪੰਜ ਪਾਠੀ ਪੰਜ ਧੂਪੀਏ। ਦੋ ਪਹਿਰੂ ਦੋ ਲਾਂਗ੍ਰੀ। ਕੁੰਭ ਕੋਰੇ ਬਰਤਨ ਵਿਚ ਜਲ ਪਾ ਕੇ ਰਖਣਾ। ਕੁੰਭ ਦੇ ਹੇਠਾਂ ਕਣਕ ਦੇ ਦਾਣੇ ਰਖਣੇ। ਉਤੇ ਕੋਰਾ ਬਸਤ੍ਰ ਧੋ ਕੇ ਪੌਣਾਂ। ਉਤੇ ਨਲੀਯੇਰ ਰਖਣਾ। ਧੂਪੀਏ ਦੇ ਅਗੇ ਜਪੁ ਸਾਹਿਬ ਦੀ ਸੈਂਚੀ ਰੱਖਣੀ। ਗਿਠ ਲਕੜੀ ਬੇਰੀ ਜਾਂ ਪਲਾਹ ਦੀ ਥਾਲੀ ਮੇਂ ਧਰਕੇ ਉਸਦੇ ਸਿਰ ਉਤੇ ਅਗਨੀ ਬਾਲ ਕੇ ਉਸ ਉਤੇ ਜਪੁ ਕੀ ਪੌੜੀ ਪੂਰੀ ਹੋਈ ਤੇ ਘਿਓ ਦੀ ਅਹੂਤੀ ਪਾਵੇ। ਭਜਨ ਦਾ ਨਾਮ ਲੈ ਕੇ। ਇਕ ਦੀਵਾ ਘਿਓ ਦਾ ਜਗਾ ਕੇ ਥਾਲੀ ਵਿਚ ਧਰਨਾਂ ਦੀਵਾ ਬੁਝ ਨਾਂ ਜਾਏ ਧਿਆਨ ਰਖਣਾਂ। ਕੋਲ ਕੋਲ੍ਹੇ ਜਗਦੇ ਰਹਿਣ, ਧੂਪ ਓਹਨਾਂ ਤੇ ਪਾਵੇ ਧੂਪੀਏ

ਨੂੰ ਤਿੰਨਾਂ ਚੀਜ਼ਾਂ ਦੀ ਖਬਰਦਾਰੀ ਚਾਹੀਏ। ਧੂਪ ਦੀਵਾ ਤੇ ਲਕੜੀ। ਗੀਟਾ ਜਗਦਾ ਰਹੇ। ਜਿੰਨਾਂ ਚਿਰ ਭੋਗ ਨ ਪਵੇ। ਓਨ੍ਹਾਂ ਚਿਰ ਤਿਨ੍ਹਾਂ ਵਿਚੋਂ ਕੋਈ ਬੁਝੇ ਨਾਂ ਅੰਮ੍ਰਿਤ ਛਕਾਕੇ ਪਾਠ ਟੋਰਨਾ। ਪਾਠੀ ਧੂਪੀਏ ਪਹਿਰੇ ਵਾਲੇ ਤੇ ਲਾਗ੍ਰੀ ਵੀ ਅੰਮ੍ਰਿਤ ਛਕਣ, ਤਾਂ ਲੰਗ੍ਰ ਵਿਚ ਵੜਨ। ਲੰਗ੍ਰ ਦੀ ਤੇ ਪਾਠ ਦੀ ਮ੍ਰਯਾਦਾ ਇਕੋ ਹੈ। ਰਾਤ ਨੂੰ ਗ੍ਰੰਥ ਸਾਹਿਬ ਅਰ ਧੂਪੀਏ ਅਗੇ ਘਿਓ ਦਾ ਦੀਵਾ।

ਸਾਰੇ ਸੋਧੀ ਹੋਵਣ। ਅੰਮ੍ਰਿਤ ਬਣੌਣ ਮਰਯਾਦਾ ਨਾਲ। ਜਪੁ ਜਾਪ ਚੌਪਈ ਸ੍ਵੈਯੇ ਦਸੇ, ਪੰਜ ਵੇਰੀਂ ਪੜਕੇ ਪੰਜ ਪੌੜੇ ਅਨੰਦ ਦੇ ਪੜੇ ਫਿਰ ਅੰਮ੍ਰਿਤ ਛਕੌਣਾਂ ਕਮਰ ਕਸਾ ਕਰਕੇ ਤੇ ਸਫਾ ਜੰਗ ਪਾ ਕੇ।

ਗ੍ਰੰਥ ਸਾਹਿਬ ਪ੍ਰਗਾਸੇ, ਤੁਕ ਲਵੇ। ਸਵਾ ਰੁਪੈ ਦਾ ਕੜਾਹ ਪ੍ਰਸ਼ਾਦ ਤਾਬਿਆ ਰਖਣਾ ਪਾਠੀ ਅਰ ਧੂਪੀਏ ਅਸ਼ਨਾਨ ਕਰਕੇ ਅੰਮ੍ਰਿਤ ਛਕਕੇ ਤਾਬਿਆ ਔਣ ਅਰਦਾਸਾ ਕਰਨ ਵਾਲੇ ਦਾ ਭੀ ਇਸ਼ਨਾਨ ਕੀਤਾ ਹੋਵੇ। ਸੁਧ ਹੋਇਕੇ ਅਰਦਾਸ ਕਰਨੀ ਬਾਰਾਂ ਪਾਤਸ਼ਾਹੀਆਂ ਕੀ। ਜਿਸ ਵੇਲੇ ਅਰਦਾਸੀਆ ਕਹੇ ਕਿ ਪਾਠ ਟੋਰਿਆ ਹੈ ਉਸੇ ਵਖਤ ਪਾਠੀ ਤੇ ਧੂਪੀਆ ਪਾਠ ਕਰਨ ਲਗ ਜਾਣ। ਪਾਠੀ ਤੇ ਧੂਪੀਆ ਅਗੇ ਤੁਕ ਦੇ ਕੇ ਅਰਦਾਸਾ ਸੋਧ ਕੇ ਉਠਣ। ਤੁਕ ਲੈਣ ਵਾਲੇ ਅਰਦਾਸਾ ਕਰਕੇ ਤੁਕ ਲੈਣ। ਜਦੋਂ ਰੌਲ ਆਵੇ ਤਾਂ ਅਸ਼ਨਾਨ ਕਰਕੇ ਲਗਾਣਾ। ਸਵਾ ਰੁਪੈਆ ਮੰਜੀ ਸਾਹਿਬ ਦੇ ਪਾਵੇ ਹੇਠਾਂ ਰਖਣਾ ਨਾਨਕਸ਼ਾਹੀ। ਪਾਠੀ ਖੌਫ ਰਖੇ, ਪਤਰਾ ਨਾਂ ਉਥਲਿਆ ਜਾਵੇ। ਤੁਕ ਅਖਰ ਲਗ ਮਾਤਰ ਸੋਧ ਕੇ ਪੜਨਾ। ਹਰਤਰਾਂ ਬਿਘਨ ਸੇ ਬਚੌਣਾ। ਨਿਰਵਿਘਨ ਅਖੰਡ ਪਾਠ ਕਾ ਇਕੋਤਰ ਸੌ ਖੁਲੇ ਪਾਠ ਜਿੰਨਾਂ ਫਲ ਹੈ। ਜੇ ਬਿਘਨ ਪੈ ਜਾਵੇ ਤਾਂ ਇਕ ਖੁਲੇ ਪਾਠ ਜਿੰਨਾਂ ਮਹਾਤਮ ਹੈ। ਪਾਠੀ ਕਾਹਲਾ ਪਾਠ ਕਰਨ ਵਾਲੇ ਹੋਣ ਕਿਉਂਕਿ ਸੋਲਾਂ ਪਹਿਰਾਂ ਵਿਚ ਪਾਠ ਹੋਏ ਦਾ ਮਹਾਤਮ ਹੈ। ਪੈਹਰੇ ਵਾਲੇ ਨੂੰ ਚਾਹੀਏ ਮਾਲਾ ਫੇਰੇ। ਰਸਨਾਂ ਨਾਲ ਭਜਨ ਕਰੇ। ਪੰਦਰਾਂ ਬੀਸ ਪਤਰੇ ਰਹਿਣ ਤੇ ਪਾਠੀ ਟਲੀ ਵਜਾ ਦੇਵੇ। ਪਹਿਰੇ ਵਾਲਾ ਜਾਇ ਕੇ ਖਬਰ ਦੇਵੇ। ਪਾਠੀ ਸਣੇ ਕੇਸੀ ਇਸ਼ਨਾਨ ਕਰਕੇ ਤਿਆਰ ਹੋ ਰਹੇ ਜਾਂ ਪਤ੍ਰੇ ਪੂਰੇ ਹੋਣ ਤਾਂ ਫੇਰ ਸੈਨਤ ਦੇਵੇ। ਪਹਿਰੂ, ਪਾਠੀ ਤੇ ਧੂਪੀਏ ਕੋ ਸਦ ਲਿਆਵੇ, ਅਰਦਾਸਾ ਕਰਕੇ ਪਾਠੀ ਤੇ ਧੂਪੀਆਂ ਤੁਕ ਲੈਣ ਜੇਹੜੇ ਉਠਣ ਓਹ ਵੀ ਅਰਦਾਸਾ ਕਰਨ ਤਾਂ ਬੋਲਣ।"

ਅਖੰਡ ਪਾਠ ਦੀ ਉਤਲੀ ਮਰਯਾਦਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਨਾਲ ਟੋਰੀ। ਇਹ ਸਿਖ ਪੰਥ ਵਿਚ ਪਹਿਲੀ ਮਰਯਾਦਾ ਸੀ ਜਿਸਨੂੰ ਪੂਰਨ ਗੁਰ ਮਰਯਾਦਾ, ਕਿਹਾ ਜਾ ਸਕਦਾ ਹੈ। ਜਿਵੇਂ ਅਨੰਦਾਂ ਦੀ ਮਰਯਾਦਾ ਸਤਿਗੁਰੂ ਰਾਮ ਸਿੰਘ ਜੀ ਤੋਂ ਪਹਿਲੇ ਕੋਈ ਨਹੀਂ ਸੀ ਤੇ ਫੇਰੇ ਹੀ ਸਨ, ਇਸੇ ਤਰਾਂ ਅਖੰਡ ਪਾਠ ਦੀ ਵੀ ਸੰਪੂਰਨ ਗੁਰ ਮਰਯਾਦਾ ਕੋਈ ਨਹੀ ਸੀ ਜਿਵੇਂ ਕਿਸੇ ਦਾ ਜੀ ਹੁੰਦਾ ਸੀ ਕਰ ਲੈਂਦਾ ਸੀ। ਅਜ ਵੀ ਕਈ ਸਜਣ ਐਸੇ ਹਨ ਜੋ ਕੰਮ ਸਾਰ ਲੈਂਦੇ ਹਨ। ਰਾਤ ਨੂੰ ਉਠਕੇ ਤਾਂ ਕਿਸ ਨੌਂਣਾਂ ਹੋਇਆ।

ਅਖੰਡ ਪਾਠ ਦੀ ਮਰਯਾਦਾ ਇਕ ਉਹ ਬੰਡਲ ਹੈ ਜਿਸ ਵਿਚ ਪੁਰਾਣੀਆਂ ਕੁਲ ਮਰਯਾਦਾ ਦਾ ਨਚੋੜ ਆ ਜਾਂਦਾ ਹੈ। ਤੇ ਇਸਤਰਾਂ ਏਸ ਵਿਚ ਹਵਨ ਧੂਪ ਦੀਪ ਕੁੰਭ ਰਖਕੇ ਜੰਤਰ ਮੰਤਰ ਤੇ ਤੰਤਰ ਤਿਨੇ ਕਿਰਿਆਵਾਂ ਦਾ ਸੰਜੋਗ ਕਰਕੇ ਰਿਧੀ ਸਿਧੀ ਵ੍ਰਿਧੀ ਨੂੰ ਕਠਿਆਂ ਕਰਕੇ ਮੁਕਤ ਭੁਗਤ ਤੇ ਜੁਗਤ ਦਾ ਸੁਵਾਮੀ ਇਸ ਮਰਯਾਦਾ ਦੇ ਪਾਲਨ ਵਾਲੇ ਨੂੰ ਬਣਾ ਦਿਤਾ ਹੈ। ਏਹ ਸਚ ਹੈ ਤੇ ਪੂਰੀ ਤਰਾਂ ਸਚ ਹੈ ਕਿ ਪੂਰਨ ਗੁਰ ਸਿਖ਼ਾਂ ਕੋਲੋਂ ਪੂਰੀ ਸਰਧਾ ਮਰਯਾਦਾ ਤੇ ਬਿਬੇਕ ਨਾਲ ਜੇ ਅਖੰਡ ਪਾਠ ਸੁਣਿਆ ਜਾਵੇ ਤੇ ਹਥੀਂ ਸੇਵਾ ਕੀਤੀ ਜਾਵੇ ਤਾਂ ਕੋਈ ਚੀਜ ਦੁਰਲਭ ਨਹੀਂ ਜੋ ਇਸ ਨਾਲ ਪ੍ਰਾਪਤ ਨਾ ਹੋ ਸਕੇ।

ਨਾਮਧਾਰੀ ਪੰਥ ਹੀ ਇਕ ਐਸਾ ਹੈ ਜਿਸਨੇ ਸਭ ਤੋਂ ਵਧ ਮਰਯਾਦਾ ਨਾਲ ਅਖੰਡ ਤੇ ਸਾਧਾਰਣ ਪਾਠਾਂ ਦੇ ਭੋਗ ਪਵਾਏ। ਸਿਰਫ ਸਤਿਗੁਰੂ ਦਰਸ਼ਨ ਹਿਤ ਬਿਨਾ ਪਤੇ ਤੋਂ ਪਤਾ ਨਹੀਂ ਕਿਤਨੇ ਕੂ ਪਾਠ ਹੋ ਚੁਕੇ ਨੇ ਕਿਉਂਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਘਟ ਤੋਂ ਘਟ ੮੦ ਸਾਲਾਂ ਤੋਂ ਲਗਾਤਾਰ ਰੋਜ ਬਰੋਜ ਵਧਦਾ ਹੀ ਚਲਿਆ ਆ ਰਿਹਾ ਹੈ। ਗੁਰੂ ਹਰੀ ਸਿੰਘ ਜੀ ਦੇ ਵਕਤ ਵਿਚ ਬਹੁਤ ਪਾਠ ਹੋਏ ਤੇ ਇਕੋਤ੍ਰੀ ਚਲਦੀ ਰਹੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਤਾਂ ਇਸ ਵਿਚ ਲਖਾਂ ਦਾ ਵਾਧਾ ਕਰ ਦਿਤਾ ਹੈ। ਪਾਠਾਂ ਦੇ ਕੁਝ ਕੁ ਅੰਕੜੇ ਜੋ ਸਤਿਗੁਰੂ ਰਾਮ ਸਿੰਘ ਜੀ ਦੇ ਵਕਤ ਤੋਂ ਅਜ ਤਕ ਸਾਨੂੰ ਮਿਲ ਸਕੇ ਹਨ ਏਸ ਨੰਬਰ ਵਿਚ ਦਰਜ ਕਰਨ ਜਾ ਜਤਨ ਕਰ ਰਹੇ ਹਾਂ ਤਾਂਕਿ ਪੰਥ ਦੀ ਯਾਦ ਬਣਕੇ ਏਹ ਚੀਜ ਸਾਂਭੀ ਬਣੀ ਪਈ ਰਹੇ। ਸੰਗਤ ਨੂੰ ਵੀ ਪਤਾ ਲਗ ਸਕੇ ਕਿ ਉਹਨਾਂ ਦੇ ਬਜੁਰਗਾ ਕਿੰਨਾ ਜਪ ਤੇ ਤਪ ਕੀਤਾ ਹੈ?

ਹੇਨਾਂ ਲੜੀ ਵਾਰ ਪਾਠਾਂ ਦਾ ਵੇਰਵਾ ਦਿਤਾ ਜਾਂਦਾ ਹੈ ਜੋ ਪਾਠਕਾਂ ਦੀ ਦਿਲਚਸਪੀ ਦਾ ਕਾਰਨ ਹੋਵੇਗਾ !

ਸੰਮਤ ੧੯੩੩ ਦੀ ਮਾਘੀ ਉਤੇ ਮੁਕਤਸਰ ਦੀ ਸੰਗਤ ਵਲੋਂ ਗੁਰੂ ਹਰੀ ਸਿੰਘ ਜੀ ਦੀ ਹਜ਼ੂਰੀ ਵਿਚ ਪੰਜ ਅਖੰਡ ਪਾਠ ਕਰਵਾਏ ਗਏ।

੧੯੩੪ ਦੀ ਵਿਸਾਖੀ ਉਤੇ ਦਮਦਮਾ ਸਾਹਿਬ ਵਿਚ ਪੰਜ ਅਖੰਡ ਪਾਠ ਗੁਰੂ ਹਰੀ ਸਿੰਘ ਜੀ ਦੀ ਹਜ਼ੂਰੀ ਵਿਚ ਹੋਏ।

ਸੰਮਤ ਬਿਕ੍ਰਮੀ ੧੯੩੨ ਤੋਂ ੧੯੫੦ ਤਕ ਹਰ ਹੋਲਾ ਜਾਂ ਮੇਲਾ ਜੋ ਵੀ ਸ੍ਰੀ ਭੈਣੀ ਸਾਹਿਬ ਹੋਇਆ। ੧੦੧ ਅਖੰਡ ਪਾਠ ਜ਼ਰੂਰ ਹੀ ਹੁੰਦੇ ਰਹੇ।

੧੯੫੧ ਦੀ ਮਾਘੀ ਉਤੇ ਮੁਕਤਸਰ ਦੀ ਸੰਗਤ ਨੇ ੩੦੦ ਸਾਧਾਰਨ ਪਾਠਾਂ ਦੇ ਭੋਗ ਪਵਾ, ਗੁਰੂ ਹਰੀ ਸਿੰਘ ਜੀ ਦੀ ਹਜ਼ੂਰੀ ਵਿਚ, ਏਥੇ ਪਹਿਲੀ ਵਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਹਿਬਜ਼ਾਦੇ ਦੀ ਹੈਸੀਅਤ ਵਿਚ ਦਰਸ਼ਨ ਦਿਤੇ।

੧੯੫੪ ਵਿਚ ਸ੍ਰ: ਕਰਤਾਰ ਸਿੰਘ ਜੀ ਫਿਲੋਕੇ ਨੇ ੧੦੧ ਅਖੰਡ ਪਾਠ ਸ੍ਰੀ ਭੈਣੀ ਸਾਹਿਬ ਵਿਚ ਕਰਵਾਏ ਸ੍ਰੀ ਗੁਰੂ ਹਰੀ ਸਿੰਘ ਜੀ ਦੀ ਹਜ਼ੂਰੀ ਵਿਚ। ਏਹ ਸਾਰੇ ਪਾਠ ਮਹਾਂ ਮਲੇਛ ਦਾ ਨਾਸ ਕਰਨ ਤੇ ਸਤਿਗੁਰਾਂ ਦੇ ਦਰਸ਼ਨ ਨਮਿਤ ਹੁੰਦੇ ਸਨ। ਸਹਿਜ ਸੁਭਾ ਹੀ ਇਸ ਦਾ ਅਰਥ ਅਕਾਲ ਪੁਰਖ ਤੋਂ ਮੰਗ ਕਰਨੀ ਸੀ ਕਿ ਅੰਗ੍ਰੇਜ਼ ਦੀ ਹਿੰਦ ਵਿਚੋਂ ਜੜ ਪੱਟ ਤੇ ਧਰਮ ਦੀ ਧੁਜਾ ਜਗਤ ਵਿਚ ਝੁਲਾ।

੧੯੫੬ ਦਾ ਹੋਲਾ ਰਾਇ ਕੇ ਬੁਰਜ ਵਿਚ ਸ੍ਰ: ਕੇਹਰ ਸਿੰਘ ਜੀ ਨੇ ਆਪਦੇ ਪਿੰਡ ਕਰਵਾਇਆ ਤੇ ਨਾਲੇ ੧੦੧ ਸਾਧਾਰਨ ਪਾਠਾਂ ਦੇ ਭੋਗ ਪਵਾਏ।

੧੯੫੮ ਦੀ ਮਾਘੀ ਉਤੇ ਮੁਕਤਸਰ ਦੀ ਸੰਗਤ ਨੇ ੧੮੦ ਸਾਧਾਰਨ ਪਾਠਾਂ ਦੇ ਭੋਗ ਪਵਾਏ ਗੁਰੂ ਹਰੀ ਸਿੰਘ ਜੀ ਦੀ ਹਜ਼ੂਰੀ ਵਿਚ।

੧੯੬੦ ਬਿਕ੍ਰਮੀ ਵਿਚ ਭਾਈ ਬਘੇਲ ਸਿੰਘ ਜੀ ਨੇ ੧੦੧ ਅਖੰਡ ਪਾਠ ਕਰਵਾਏ ਸ੍ਰੀ ਭੈਣੀ ਸਾਹਿਬ ਗੁਰੂ ਹਰੀ ਸਿੰਘ ਜੀ ਦੀ ਹਜ਼ੂਰੀ ਵਿਚ।

੧੯੬੧ ਦੀ ਮਾਘੀ ਤੇ ੧੩੦ ਭੋਗ ਪਵਾਏ ਮੁਕਤਸਰ ਸੰਗਤ ਨੇ ਗੁਰੂ ਹਰੀ ਸਿੰਘ ਜੀ ਦੀ ਹਜ਼ੂਰੀ ਵਿਚ।

੧੯੫੦ ਤੋਂ ਲੈਕੇ ੧੯੯੯ ਤਕ ਹਰ ਵਿਸਾਖੀ ਸ੍ਰੀ ਅੰਮ੍ਰਿਤਸਰ ਵਿਚ ਕਦੇ ੧੦ ਤੇ ਕਦੇ ੧੫ ਜਾਂ ੨੦ ਅਖੰਡ ਪਾਠਾਂ ਦੇ ਭੋਗ ਹਮੇਸ਼ਾ ਪੈਂਦੇ ਰਹੇ ਹਨ।

**ਰੁਪਾਣੇ ਅਤੇ ਮੁਕਤਸਰ ਇਕ ਸੌ ਅਖੰਡ ਪਾਠ ਹੋਏ–**

**ਖਿਆਲਾ**-ਸੰਤ ਗੰਡਾ ਸਿੰਘ ਜੀ ਨੇ ੧੯੭੦ ਦੇ ਕਰੀਬ ੧੦੦ ਅਖੰਡ ਪਾਠ ਕਰੌਣ ਦੀ ਆਗਿਆ ਲਈ ਸੀ ਸਰਕਾਰ ਤੋਂ, ਬਾਬਾ ਜੀ ਕੋਲ ਉਸ ਵੇਲੇ ਇਕ ਦਮੜਾ ਵੀ ਨਹੀਂ ਸੀ ਜੋ ਪੀੜ੍ਹੇ ਸਾਹਿਬ ਹੇਠਾਂ ਰਖਿਆ ਜਾਂਦਾ ਹੈ, ਪਾਠ ਸ਼ੁਰੂ ਕਰਨ ਤੋਂ ਪਹਿਲੇ। ਬਾਬਾ ਠਾਕਰ ਸਿੰਘ ਜੀ ਤੋਂ ੧ ਰੁਪਯਾ ਮਿਲਿਆ ਜੋ ਪੀੜ੍ਹੇ ਹੇਠਾਂ ਰਖਕੇ ਪਾਠ ਸ਼ੁਰੂ ਕੀਤਾ ਗਿਆ। ਘੋੜਿਆਂ ਨੂੰ ਤੇ ਹੋਰ ਮਾਲ ਨੂੰ ਖਲੀ ਖਲੋਤੀ ਹਰੀ ਕਣਕ ਹੀ ਵਢ ਵਢ ਚਾਰੀ ਗਏ। ਮਿਹਰ ਐਸੀ ਹੋਈ ਕਿ ਓਹ ਵਢੀ ਕਣਕ ਦੁਬਾਰਾ ਫੁਟਕੇ ਬਿਅੰਤ ਦਾਣੇ ਲੈ ਆਈ। ਸੰਤਾਂ ਨੂੰ ਕਿਉਂਕਿ ਇਜ਼ਾਜਤ ਇਕ ਸੌ ਅਖੰਡ ਪਾਠਾਂ ਦੀ ਸੀ, ਪਰ ਰਲ ਬੈਠੀ ਸੰਗਤ ਨੇ ਕਿਹਾ ਹੁਣ ਇਕ ਦਾ ਕੀ ਕਚ ਰਖਣਾਂ ਹੈ ਚਲੋ ਇਕੋਤਰ ਸੌ ਪੂਰਾ ਕਰ ਲਓ। ਪਤਾ ਨਹੀਂ ਮੁਖਬਰ ਖੌਰੇ ਚੂਹਿਆਂ ਦੀਆਂ ਖੁਡਾਂ ਵਿਚ ਵੜਕੇ ਬੈਠ ਰਹਿੰਦੇ ਸਨ। ਝਟ ਬਾਬਾ ਜੀ ਦੀ ਸ਼ਕੈਤ ਹੋ ਗਈ ਕਿ ਇਹਨਾਂ ਇਕ ਪਾਠ ਵਧ ਕਰਵਾਇਆ ਹੈ। ਅੰਮ੍ਰਿਤਸਰ ਦੇ ਮਜਿਸਟ੍ਰੇਟ ਨੇ ਛੇ ਮਹੀਨੇ ਦੀ ਸਜ਼ਾ ਸੁਣਾ ਦਿਤੀ।

ਕੀ! ਅਜ ਤੁਸੀਂ ਕਿਆਸ ਕਰ ਸਕਦੇ ਹੋ ਕਿ ਪਾਠ ਕਰੌਣ ਦੇ ਜੁਰਮ ਵਿਚ ਵੀ ਕਿਸੇ ਨੂੰ ਸਜ਼ਾ ਹੁੰਦੀ ਰਹੀ ਹੈ ? ਪਰ ਹੁੰਦਾ ਇਵੇਂ ਹੀ ਰਿਹਾ ਹੈ।

**ਬਾਬਾ ਜਵੰਦ ਸਿੰਘ ਜੀ** ਨੇ ਕੁਝ ਚਿਰ ਪਿਛੋਂ ਉਦਮ ਕੀਤਾ ਤੇ ਖਿਆਲੇ ਦੇ ਸਾਰੇ ਪਿੰਡ ਦਾ ਸਾਥ ਲੈ ਕੇ ੧੦੧ ਅਖੰਡ ਪਾਠਾਂ ਦਾ ਅਰਦਾਸਾ ਸੋਧ ਲਿਆ। ਦਿਨ ਵਸਾਖ ਦੇ ਸਨ ਮੀਂਹ ਬੇਸ਼ੁਮਾਰ ਪੈਣੇ ਸ਼ੁਰੂ ਹੋ ਗਏ। ਮੇਲਾ ਲਗਾ ਹੋਇਆ ਸੀ। ਇਕ ਅਖੰਡ ਪਾਠ ਲਈ ੧੪ ਆਦਮੀ ਲੋੜੀਂਦੇ ਹਨ, ਸੌ ਅਖੰਡ ਪਾਠ ਪੂਰਾ ਕਰਨ ਲਈ ਤਾਂ ਯਕੀਨਨ ਬਹੁਤ ਸਾਰੀਆਂ ਬੀੜਾਂ ਦਾ ਪ੍ਰਕਾਸ਼ ਕਰਨਾ ਪਿਆ ਸੀ ਜਿਸ ਕਰਕੇ ਮੇਲਾ ਬਣ ਜਾਣਾ ਸੁਭਾਵਕ ਸੀ ਮੀਹਾਂ ਦਾ ਜ਼ੋਰ ਹੋਣ ਕਰਕੇ ਦਾਣੇ ਗਾਹੇ ਨਹੀਂ ਸਨ ਜਾ ਸਕਦੇ। ਲੋਕੀ ਸੋਟਿਆਂ ਨਾਲ ਕੁਟਦੇ ਤੇ ਫਿਰ ਚਕੀਆਂ ਤੇ ਪੀਹ ਲੈਂਦੇ, ਦਸੋ ਏਡੇ ਵਡੇ ਮੇਲੇ ਲਈ ਕੌਣ ਪੀਹ ਕੇ ਦੇਵੇ। ਮੀਂਹ ਕਰਕੇ ਖਰਾਸ ਵੀ ਨਹੀਂ ਸਨ ਚਲ ਸਕਦੇ ਤੇ ਨਾਂ ਹੀ ਏਨੇ ਦਾਣੇ ਕਢੇ ਹੋਏ ਸਨ ਜੋ ਪਿਹਾਕੇ ਰਖੇ ਜਾ ਸਕਦੇ।

ਬਾਬਾ ਜੀ ਦਾ ਰਸੂਖ ਪਿੰਡ ਵਿਚ ਹਦੋਂ ਵਧ ਸੀ। ਆਪਨੇ ਜਿਸ ਘਰ ਜਾਣਾ ਪੀਠਾ ਪਿਠਾਇਆ ਆਟਾ ਚੁਕ ਲਿਔਣਾ ਤੇ

ਆ ਕੇ ਲੰਗਰ ਵਿਚ ਪਾ ਦੇਣਾਂ, ਘਰ ਵਾਲਿਆਂ ਹੋਰ ਦਾਣੇ ਕੁਟ ਕੇ ਪੀਹਣੇ। ਜੇ ਦੂਹਰਾ ਗੇੜਾ ਲਗ ਗਿਆ ਬਾਬੇ ਹੁਰਾਂ ਦਾ ਤਾਂ ਦੂਸਰੀ ਵਾਰ ਵੀ ਆਟਾ ਚੁਕਕੇ ਲੈ ਗਏ। ਘਰ ਵਾਲੇ ਸਿੰਘ ਆਪੇ ਫੇਰ ਕੁਟ ਕੁਟਾਕੇ ਜਾਂ ਬਕਲੀਆਂ ਰਿੰਨ ਕੇ ਸਾਰ ਲੈਂਦੇ। ਸਾਰਾ ਵਸਾਖ ਏਸੇ ਤਰਾਂ ਮੀਹਾਂ ਵਿਚ ਲੰਘਿਆ ਤੇ ਪਾਠ ਸ਼ੁਰੂ ਰਹੇ ਪਰ ਕੀ ਮਜਾਲ ਕਿਸੇ ਦੇ ਚੇਹਰੇ ਤੇ ਜ਼ਰਾ ਜਿੰਨਾਂ ਵੀ ਰੋਸ ਝਲਕਿਆ ਹੋਵੇ, ਜਾਂ ਕਿਸੇ ਮਾਈ ਨੇ ਬਾਬਾ ਜੀ ਦਾ ਹਥ ਫੜਿਆ ਹੋਵੇ।

**ਸੁਹੇਵਾ ਸਾਹਿਬ** ੧੯੭੭ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵਿਚ ਰਹਿਕੇ ੧੧੧ ਅਖੰਡ ਪਾਠ ਕਰਾਏ।

ਸੁਹੇਵਾ ਸਾਹਿਬ ਸਿਖਾਂ ਦਾ ਓਹ ਇਤਿਹਾਸਕ ਥਾਂ ਹੈ ਜਿਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਗੇ ਸਿਖਾਂ ਅਰਜ ਕੀਤੀ ਸੀ ਕਿ ਸਚੇ ਪਾਤਸ਼ਾਹ ਹੁਣ ਕਮਰਕਸਾ ਖੋਹਲ ਦਿਓ, ਗੁਰੂ ਜੀ ਕਿਹਾ ਸੀ ਭਾਈ ਅਜੇ ਨਹੀਂ ਖੋਲਣਾਂ। ਪਰ ਸਿਖਾਂ ਇਸਰਾਰ ਕਰਕੇ ਕਮਰ ਕਸਾ ਖੁਲਾ ਦਿਤਾ। ਕਮਰਕਸਾ ਖੁਲਣ ਸਾਰ ਵਿਚੋਂ ਇਕ ਸਪੋਲੀਆ ਉਠ ਨਠਿਆ। ਗੁਰੂ ਜੀ ਕਿਹਾ ਭਾਈ ਫੜ ਲਓ ਏਸ ਨੂੰ ਜਾਣਾ ਨਾਂ ਪਵੇ। ਏਹ ਕਾਲ ਹੈ। ਸਾਡਾ ਇਰਾਦਾ ਇਸ ਨੂੰ ਦਖਣ ਵਿਚ ਜਾ ਕੇ ਛਡਣ ਦਾ ਸੀ। ਜਦੋਂ ਸਿਖ ਮਗਰ ਦੌੜੇ ਤਾਂ ਓਹ ਕੋਲ ਖਲੋਤੇ ਜੰਡ ਉਤੇ ਚੜ ਗਿਆ। ਗੁਰੂ ਜੀ ਨੇ ਜੰਡ ਉਤੇ ਇਕ ਸਿਖ ਨੂੰ ਚਾੜਿਆ ਕਿ ਉਤੇ ਜਾਕੇ ਵੇਖੇ। ਉਤੇ ਚੜਕੇ ਸਿਖ ਨੇ ਕਿਹਾ ਜੀ ਹੋਰ ਤਾਂ ਏਥੇ ਕੁਝ ਨਹੀਂ, ਜੰਡ ਦੀ ਟੀਸੀ ਉਤੇ ਬ੍ਰਾਹਮਨ ਦੇਵਤਾ (ਪਿੱਪਲ) ਗਿਠ ਭਰਦੇ ਖਲੋਤੇ ਹੈਨ। ਗੁਰੂ ਜੀ ਕਿਹਾ ਜਿਸ ਦਿਨ ਏਹ ਪਿਪਲ ਇਸ ਜੰਡ ਨੂੰ ਖਾ ਜਾਵੇਗਾ ਉਸ ਦਿਨ ਭਾਰਤ ਉਤੇ ਬੜਾ ਭਾਰੀ ਸੰਕਟ ਆਵੇਗਾ। ਉਸ ਤੋਂ ਪਿਛੋਂ ਏਥੇ ਬੇ ਸ਼ੁਮਾਰ ਫਸਲਾਂ ਹੋਣਗੀਆਂ। ਅਜ ਓਹ ਜੰਡ ਤਕਰੀਬਨ ਖਾਧਾ ਗਿਆ ਹੈ ਤੇ ਨਹਿਰਾਂ ਵੀ ਉਸ ਇਲਾਕੇ ਵਿਚ ਪੁਟੀਦੀਆਂ ਪਈਆਂ ਨੇ।

## ਬੀੜ ਵਿਚ ਅਖੰਡ ਪਾਠ-

੧੯੭੮ ਦੇ ਸ਼ੁਰੂ ਵਿਚ ਮੁਕਤਸਰ ਦੇ ਮੇਲੇ ਉਤੇ ਅਰਜ ਹੋਈ ਕਿ ਉਗਰਾਹੀ ਕਰਕੇ ਸਤਿਗੁਰਾਂ ਦੇ ਦਰਸ਼ਨ ਨਮਿਤ ਪਾਠ ਕੀਤੇ ਜਾਣ ਏਹ ਅਰਜ ਮਨਜ਼ੂਰ ਹੋ ਗਈ ਤੇ, ਪਹਿਲੀ ਜੇਠ ਨੂੰ ਬੀੜ ਵਿਚ ਅਖੰਡ ਪਾਠ ਸ਼ੁਰੂ ਹੋ ਗਏ। ਏਹਨਾਂ ਅਖੰਡਾਂ ਪਾਠਾਂ ਦਾ ਸਿਲਸਿਲਾ ਕਈ ਮਹੀਨੇ ਚਲਦਾ ਰਿਹਾ ਜਿਸ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਪਾਠ ਕਰਦੇ ਰਹੇ ਤੇ ੭੪੦ ਪਾਠ ਆਪਦੀ ਹਜ਼ੂਰੀ ਵਿਚ ਹੀ ਸੰਪੂਰਨ ਹੋਏ।

੧੯੮੩ ਵਿਚ ਫਿਰ ਬਾਬਾ ਜਵੰਦ ਸਿੰਘ ਜੀ ਨੇ ਆਗੂ ਹੋ ਕੇ ਰਾਮ ਤੀਰਥ ਅੰਮ੍ਰਿਤਸਰ ੧੦੦ ਅਖੰਡ ਪਾਠਾਂ ਦਾ ਬੀੜਾ ਚੁਕਿਆ। ਪਾਠ ਸ਼ੁਰੂ ਕਰਨ ਲਗਿਆ ਅਰਦਾਸਾ ਕੀਤਾ ਬਾਬਾ ਜੀ ਨੇ ਕਿ ਹੇ ਸਤਿਗੁਰੂ ਰਾਮ ਸਿੰਘ ਜੀ ਜਾਂ ਤਾਂ ਦੇਹ ਕਰਕੇ ਤੁਹਾਡੇ ਦ੍ਰਸ਼ਨ ਹੋਣ ਨਹੀਂ ਤਾਂ ਸਾਡਾ ਸ੍ਰੀਰ ਚੜ ਜਾਏ। ਬਾਬਾ ਅਖੰਡ ਪਾਠਾਂ ਦੇ ਭੋਗ ਪੈਣ ਤੋਂ ਚਾਰ ਮਹੀਨੇ ਪਿਛੋਂ ਚੜ੍ਹ ਗਏ ਸਨ। ਏਹ ਪਾਠ ਬਾਬਾ ਜੀ ਨੇ ਇਲਾਕੇ ਵਿਚੋਂ ਉਗ੍ਰਾਹੀ ਕਰਕੇ ਸੰਪੂਰਨ ਕੀਤੇ ਸਨ!

ਸ੍ਰੀ ਭੈਣੀ ਸਾਹਿਬ ਵਿਚ ਸੰਮਤ ੧੯੮੬ ਦਾ ਸਾਲ ਬੜੀ ਮਹਾਨਤਾ ਵਾਲਾ ਹੈ। ਇਸ ਸਾਲ ਇਕ ਇਕ ਜਿਲੇ ਵਲੋਂ ਮਹੀਨਾ ਮਹੀਨਾ ਅਖੰਡ ਪਾਠ ਲਈ ਪਾਠੀ ਔਂਦੇ ਤੇ ਮਹੀਨਾ ਪੂਰਾ ਹੋਣ ਤੋਂ ਪਿਛੋਂ ਦੂਸਰੇ ਜਿਲੇ ਦੇ ਪਾਠੀ ਆ ਹਾਜ਼ਰ ਹੁੰਦੇ। ਇਸ ਸਾਲ ਸਾਰੀ ਸੰਗਤ ਵਲੋਂ ੪੦੦ ਅਖੰਡ ਪਾਠ ਸਾਰੇ ਸਾਲ ਵਿਚ ਕੀਤੇ ਗਏ, ਸਮਾਪਤੀ ਹੋਲੇ ਤੇ ਕੀਤੀ ਗਈ।

੧੯੮੩ ਸੰਮਤ ਦੇ ਸ਼ੁਰੂ ਵਿਚ ਜੋ ਹੋਲਾ ਸ੍ਰੀ ਭੈਣੀ ਸਾਹਿਬ ਹੋਇਆ ਉਸ ਵਿਚ ਤਿੰਨ ਸੌ ਸਧਾਰਨ ਪਾਠਾਂ ਦੇ ਭੋਗ ਪਾਏ ਗਏ। ਏਹ ਪਾਠ ਸਤਿਗੁਰਾਂ ਨਮਿਤ ਸਾਰੀ ਸੰਗਤ ਨੇ ਆਪਦੀ ਮਰਜੀ ਅਨੁਸਾਰ ਕਰਕੇ ਲਿਆਂਦੇ ਸਨ।

ਏਸੇ ਹੋਲੇ ਉਤੇ ਫੈਸਲਾ ਕੀਤਾ ਗਿਆ ਸੀ ਕਿ ਇਲਾਕੇ ਵਾਰ ਪਾਠਾਂ ਦਾ ਪ੍ਰਵਾਹ ਅਰੰਭਿਆ ਜਾਵੇ ਤੇ ਹਰ ਮਹੀਨੇ ਇਕ ਸੌ ਇਕ ਪਾਠਾਂ ਦੇ ਭੋਗ ਪੈਣ। ਇਸੇ ਤਰਾਂ ਹੀ ਹੋਇਆ ਤੇ ਸਾਲ ਵਿਚ ਸਮੁਚੇ ਪੰਥ ਨੇ ਜਿਲਾ ਵਾਰ ਮਿਲਿਆਂ ਤੇ ੧੨-੧੨ ਭੋਗ ਪਾਏ ਜਿਸ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਦਰਸ਼ਨ ਦੇਂਦੇ ਰਹੇ, ਹਰ ਮੇਲੇ ਤੇ ੧੦੧ ਪਾਠਾਂ ਦੇ ਭੋਗ ਪੈਂਦੇ ਸਨ। ਇਕ ਸੌ ਇਕ ਤੋਂ ਘਟ ਭੋਗ ਕਿਤੇ ਨਹੀਂ ਪਏ ਵਧ ਜ਼ਰੂਰ ਪੈਂਦੇ ਰਹੇ ਹਨ।

੧੯੮੮ ਸੌਣ ਤੋਂ ਸ਼ੁਰੂ ਕਰਕੇ ੩੧ ਭਾਦ੍ਰੋਂ ਤਕ ਸ੍ਰੀ ਭੈਣੀ ਸਾਹਿਬ ਸਤਿਗੁਰਾਂ ੪੦ ਦਿਨ ਨਿਤਨੇਮ ਕੀਤਾ। ਏਸ ਸਵਾ ਮਹੀਨੇ ਵਿਚ ਹਰ ਰੋਜ਼ ੧੫ ਭੋਗ ਪੌਂਦੇ ਰਹੇ। ਏਹਨਾਂ ਪਾਠਾਂ ਦੀ ਗਿਣਤੀ ੬੦੦ ਬਣਦੀ ਹੈ। ਸਾਰੇ ਸਾਲ ਦੀ ਗਿਣਤੀ ਅਸੀਂ ਡਰਦਿਆਂ ਡਰਦਿਆਂ ਘਟ ਹੀ ਦਸੀ ਹੈ ਪਰ ਪਾਠ ਇਸਤੋਂ ਵਧ ਹੀ ਹਨ।

੧੯੮੮ ਵਿਚ ਇਕ ਸੌ ਇਕ ਤੋਂ, ੧੮੦ ਭੋਗ ਗੁਜਰਾਂਵਾਲੇ

ਵਧ ਪਏ, ੪੯ ਗਿਲ ਸ਼ੇਖੂਪੁਰਾ ਤੇ ੨੫ ਲਹੌਰੀਆਂ ਨੇ ਵਧ ਕੀਤੇ। ਬਾਕੀ ਦਾ ਰੀਕਾਰਡ ਨਹੀਂ ਮਿਲਿਆ ਵਰਨਾ ਸਹੀ ਗਿਣਤੀ ਹੋ ਜਾਂਦੀ।

੧੯੮੯ ਵਿਚ ੪੪ ਪਾਠਾਂ ਦੇ ਭੋਗ ਮੁਕਤਸਰ ਤੇ ਸ੍ਰੀ ਭੈਣੀ ਸਾਹਿਬ ਪਾਏ ਗਏ ਸਤਿਗੁਰਾਂ ਦੇ ਦਰਸ਼ਨਾਂ ਨਮਿਤ। ਏਹ ਪਾਠ ਬਹਾਵਲ ਪੁਰ ਤੇ ਬੀਕਾਨੇਰ ਦੀ ਸੰਗਤ ਨੇ ਕੀਤੇ ਸਨ।

੧੯੯੧ ਦੇ ਭਾਦਰੋਂ ਵਿਚ ੧੦੧ ਅਖੰਡ ਪਾਠ ਸ੍ਰੀ ਭੈਣੀ ਸਾਹਿਬ ਹੋਏ ਅਤੇ ਸਤਿਗੁਰਾਂ ਚਾਲੀਆਂ ਵੀ ਕਟਿਆ। ਸਰਬ ਸੰਪ੍ਰਦਾ ਕਾਨਫ੍ਰੰਸ ਵੀ ਇਸੇ ਮੇਲੇ ਤੇ ਹੋਈ।

੧੯੯੨ ਸ੍ਰੀ ਭੈਣੀ ਸਾਹਿਬ ਵਿਚ ਸਤਿਗੁਰਾਂ ਦੇ ਹਰ ਸਾਲ ਕਰਨ ਵਾਲੇ ਚਾਲੀਏ ਤੇ ੧੧੭ ਅਖੰਡ ਪਾਠ ਹੋਏ ਜਿੰਨਾਂ ਦੇ ਭੋਗ ਪੰਜ ਅੱਸੂ ਨੂੰ ਪਏ। ਏਥੇ ਇਕ ਪਾਠ ਅਤੀ ਸੁਧਾਈ ਨਾਲ ਹੋਇਆ। ਓਹ ਇਸਤਰਾਂ ਕਿ ਸਾਰੇ ਪਾਠੀਆਂ ਵਿਚੋਂ ਛਾਂਟ ਕੇ ਪੰਜ ਪਾਠੀ ਪਾਠ ਤੇ ਲਾਏ, ਤੇ ਨਾਲ ਇਕ ਹੋਰ ਦਰਬਾਰ ਸਾਹਿਬ ਪ੍ਰਕਾਸ਼ ਕੀਤਾ ਗਿਆ ਜਿਸ ਦੀ ਤਾਬਿਆ ਵੀ ਉਸੇ ਤਰਾਂ ਬਦਲ ਬਦਲਕੇ ਪਾਠੀ ਬਹਿੰਦੇ ਇਸ ਦਰਬਾਰ ਸਾਹਿਬ ਦੀ ਤਾਬਿਆ ਬੈਠਣ ਵਾਲੇ ਪਾਠੀ ਦਾ ਫਰਜ ਸੀ ਕਿ ਦੂਸਰੇ ਅਖੰਡ ਪਾਠੀ ਤੋਂ ਕੋਈ ਗਲਤੀ ਹੋਵੇ ਤਾਂ ਓਹ ਸੋਧਕੇ ਆਪਣੇ ਮੂੰਹ ਵਿਚ ਪੜ ਲਵੇ ਤਾਕਿ ਕੋਈ ਗਲਤੀ ਨਾਂ ਰਹੇ।

ਪੰਜ ਅਖੰਡ ਪਾਠ ਸਿਆਮ ਵਿਚ ਹੋਏ ੧੯੯੬ ਵਿਚ।

**ਸਵਾ ਲਖ ਪਾਠ–**

੧੯੯੭ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੁਕਮ ਕੀਤਾ ਕਿ ਬਾਲਟੀਆਂ ਨਾਲ ਨਾਤ੍ਰਿਆਂ ਕੁਝ ਨਹੀਂ ਬਣਦਾ ਇਸ ਲਈ ਸਮੁੰਦਰ ਵਿਚ ਚੁੱਭਾ ਲਾਇਆ ਜਾਵੇ ਤਾਂ ਠੀਕ ਹੈ। ਜੋ ਸਾਰੀ ਸਾਧ ਸੰਗਤ ਨਾਲ ਸਲਾਹ ਕਰਕੇ ਸਵਾ ਲਖ ਪਾਠਾਂ ਦਾ ਅਰਦਾਸਾ ਸੋਧ ਦਿਤਾ ਅਤੇ ਸ੍ਰੀ ਅੰਮ੍ਰਿਤਸਰੋਂ ਸ੍ਰੀ ਗ੍ਰੰਥ ਸਾਹਿਬ ਜੀ ਦੀਆਂ ਛਪੀਆਂ ਸੈਂਚੀਆਂ ਜਿੰਨਾਂ ਦੀ ਅਜੇ ਬੀੜ ਨਹੀਂ ਸੀ ਬੰਨੀ ਗਈ ਲਿਆਕੇ ਇਕ ਇਕ ਪਤਰਾ ਇਕ ਇਕ ਪਾਠੀ ਨੂੰ ਦਿਤਾ ਗਿਆ ਤੇ ਉਸਨੂੰ ਹੁਕਮ ਦਿਤਾ ਗਿਆ ਕਿ ਰੋਜਾਨਾਂ ਇਸ ਪਤਰੇ ਦੇ ੧੦੦ ਪਾਠ ਕਰੇ ਤੇ ਕੁਝ ਗਿਣਤੀ ਜੋ ਉਸਨੂੰ ਕਰਨੀ ਚਾਹੀਦੀ ਸੀ ਦਸ ਦਿਤੀ ਜਾਂਦੀ ਸੀ ਜਿਸਨੂੰ ਹਰ ਇਕ ਪਾਠੀ ਬਖੁਸ਼ੀ ਮਨਜੂਰ ਕਰਦਾ ਸੀ। ਇਸ ਵਿਚ ਸਾਧਾਰਨ ਪੜੇ ਹੋਏ ਆਦਮੀਆਂ ਵੀ ਵਧ ਚੜਕੇ ਹਿਸਾ ਲਿਆ ਇਸਦੀ ਗਿਣਤੀ ਮਾਲਾ ਰਾਹੀ ਕੀਤੀ ਜਾਂਦੀ ਸੀ। ਇਹ ਪਾਠ ਪਤਰਾ ਪਾਠ ਦੇ ਨਾਮ ਕਰਕੇ ਮਸ਼ਹੂਰ ਹਨ ਏਹਨਾਂ ਪਾਠਾਂ ਦੇ ਭੋਗ ਵਖੋ ਵਖ ਥਾਵਾਂ ਤੇ ਪਾਏ ਗਏ ਸਨ। ਹਰ ਆਦਮੀ ਨੇ ਆਪਣੀ ਗਿਣਤੀ ਮੁਤਾਬਕ ਪਤਰੇ ਦੇ ਪਾਠ ਕਰ ਦਿਤੇ ਸਨ ਤੇ ਇਸੇ ਤਰਾਂ ਏਹ ਪਾਠ ਤਕਰੀਬਨ ਦੋ ਸਾਲਾਂ ਵਿਚ ਸੰਪੂਰਨ ਹੋਏ ਸਨ। ਭੋਗਾਂ ਦਾ ਕੁਝ ਵੇਰਵਾ ਇਉਂ ਹੈ।

ਸੰਮਤ ੧੯੯੭ ਦੇ ਅਖੀਰ ਵਿਚ ਹੋਏ ਹੋਲੇ ਤੇ ਜਿਸਦੀਆਂ ਤਾਰੀਖਾਂ ੨੮-੨੯ ਫਗਣ ਤੇ ਇਕ ਚੇਤ੍ਰ ਸੀ ੨੦੦੦੦ ਪਾਠਾਂ ਦੇ ਭੋਗ ਪਾਏ ਗਏ। ਏਹ ਪਾਠ ਵੀ ਸੰਗਤ ਨੇ ਮਰਜ਼ੀ ਅਨਸਾਰ ਕਰਕੇ ਲਿਆਂਦੇ ਸਨ। ਸਭ ਸਜਨਾਂ ਦੇ ਕੀਤੇ ਹਨ। ਪਾਠ ਪਹਿਲਾਂ ਲਿਖ ਲਏ ਗਏ ਸਨ। ਤੇ ਨਾਲ ਹੀ ਇਕ ਰੁਪੈ ਪੰਜ ਆਨੇ ਫੀ ਪਾਠ ਕੜਾਹ ਪ੍ਰਸਾਦ ਲਈ ਲੈ ਲਏ ਜਾਂਦੇ ਸਨ। ਜੋ ਨਹੀ ਸੀ ਦੇ ਸਕਦੇ ਉਹਨਾਂ ਦੇ ਹਿਸੇ ਦੇ ਸਤਿਗੁਰਾਂ ਦੇ ਖਜਾਨੇ ਤੋਂ ਪਾਏ ਜਾਂਦੇ ਸਨ। ਇਸ ਵਿਚ ਕਈ ਸਜਨਾਂ ਨੇ ਪੰਜ ੨ ਦਸ ੨ ਤੇ ਵੀਹ ੨ ਪਾਠ ਵੀ ਕੀਤੇ ਤੇ ਸੌ ਪਾਠ ਕਰਨ ਵਾਲੇ ਮਹਾਂ ਪੁਰਸ਼ ਵੀ ਸਨ।

ਸੰਮਤ ੧੯੯੯ ਦੀ ੧ ਸਾਵਣ ਨੂੰ ਮੁਕਤਸਰ ਬਹੁਤ ਵਡਾ ਮੇਲਾ ਹੋਇਆ ਜਿਸ ਵਿਚ ਅਕਾਲੀ ਨਿਹੰਗ ਤੇ ਨਿਰਮਲੇ ਵੀ ਸ਼ਾਮਲ ਸਨ। ਇਸ ਵਿਚ ਸਿਖ ਪੰਥ ਦੇ ਕੁਝ ਮਾਮਲਿਆਂ ਤੇ ਵੀਚਾਰ ਹੋਈ। ਇਕ ਏਹ ਸੀ ਕਿ ਉਦਾਸੀ ਤੇ ਨਿਰਮਲਿਆਂ ਦੇ ਡੇਰਿਆਂ ਤੇ ਕਬਜ਼ੇ ਨਾ ਕੀਤੇ ਜਾਣ। ਏਥੇ ੧੮੦ ਪਾਠਾਂ ਦੇ ਭੋਗ ਪਾਏ ਗਏ।

ਸੰਮਤ ੧੯੮੮ ਗੁਰਾਏਂ (ਸ਼ੇਖੂਪੁਰ) ਵਿਚ ੩੦੦ ਪਾਠਾਂ ਦੇ ਭੋਗ ਪਾਏ ਗਏ।

੨੧ ਕਤਕ ੧੯੯੮ ਨੂੰ ਗਿਲ ਸ਼ੇਖੂਪਰ ਵਿਚ ੫੦੦ (ਪੰਜ ਸੌ) ਪਾਠਾਂ ਦੇ ਭੋਗ ਪਾਏ ਗਏ।

ਸੰਮਤ ੧੯੯੮ ਅਸੂ ਦੇ ਮੇਲੇ ਤੇ ਰੋਜ਼ਾਨਾਂ ਇਕ ਇਕ ਹਜ਼ਾਰ ਪਾਠਾਂ ਦੇ ਭੋਗ ਪਾਏ ਜਾਂਦੇ ਰਹੇ।

੧੦ ਫਰਵਰੀ ਨੂੰ ਸਿਆੜ ੧੦੧ ਪਾਠਾਂ ਦੇ ਭੋਗ ਪਾਏ।

੧੧ ਫਰਵਰੀ ਨੂੰ ਚੱਕ ਮਲੇਰ ਕੋਟਲਾ ੫੦੦ ਪਾਠਾਂ ਦੇ ਭੋਗ ਪਾਏ।

❋

ਫਗਣ ੨੦੧੦ ਬਿ. - ਫਰਵਰੀ ੧੯੫੪ ਈ.

# ਕੂਕਾ ਇਤਿਹਾਸ ਦਾ ਇਕ ਸ਼ਾਨਦਾਰ ਵਰਕਾ ਅਖੰਡ ਪਾਠਾਂ ਦੀ ਸਜ਼ਾ ਕੈਦ, ਜੁਰਮਾਨਾ ਤੇ ਮੌਤ

ਸ੍ਰੀ ਮਾਨ ਸੰਤ ਨਿਧਾਨ ਸਿੰਘ ਜੀ 'ਆਲਿਮ' ਪ੍ਰਧਾਨ ਨਾਮਧਾਰੀ ਦਰਬਾਰ

ਕੂਕੇ ਤੋਪਾਂ ਨਾਲ ਉਡਾਏ ਗਏ। ਫਾਂਸੀ ਚਾੜ੍ਹੇ ਗਏ। ਕਾਲੇ ਪਾਣੀਂ ਭੇਜੇ ਗਏ। ਸਤਿਗੁਰੂ ਰਾਮ ਸਿੰਘ ਜੀ ਸੂਬਿਆਂ ਸਮੇਤ ਜਲਾਵਤਨ ਹੋ ਗਏ। ਭੈਣੀ ਸਾਹਿਬ ਨੂੰ ਲੁੱਟ ਪੁੱਟਕੇ ਬਰਬਾਦ ਕਰ ਦਿੱਤਾ ਗਿਆ। ਹਰ ਕੂਕਾ ਬਾਗ਼ੀ ਕਰਾਰ ਦਿੱਤਾ ਗਿਆ। ਆਵਾਜਾਈ ਤੇ ਪਾਬੰਦੀਆਂ ਲੱਗ ਗਈਆਂ। ਸਤਿਗੁਰੂ ਹਰੀ ਸਿੰਘ ਜੀ ਸਮੇਤ ਪ੍ਰਵਾਰ ਦੇ ਆਪਣੇ ਹੀ ਡੇਰੇ ਦੀ ਚਾਰ ਦੀਵਾਰੀ ਵਿੱਚ ਨਜ਼ਰ ਬੰਦ ਕਰ ਦਿੱਤੇ ਗਏ, ਸਾਰੇ ਪੰਜਾਬ ਵਿਚ ਕੂਕਿਆਂ ਲਈ ਸਰਕਾਰੀ ਹੁਕਮ ਪ੍ਰਾਪਤ ਕੀਤੇ ਬਿਨਾਂ ਪੰਜਾਂ ਤੋਂ ਵਧੀਕ ਇਕੱਤ੍ਰ ਹੋਣਾਂ ਕਨੂੰਨ ਵਿਰੁੱਧ ਹੋ ਗਿਆ। ਵਿਆਹ, ਮਰਨੇ ਯਾ ਭੋਗ ਸਮੇਂ ਵੀ ਸ੍ਰਕਾਰੋਂ ਇਜਾਜਤ ਲੈਣ ਦਾ ਹੁਕਮ ਸਾਦਰ ਕਰ ਦਿੱਤਾ ਗਿਆ। ਧਾਰਮਿਕ ਦੀਵਾਨ ਉੱਕੇ ਹੀ ਬੰਦ ਕਰ ਦਿੱਤੇ ਗਏ। ਸਧਾਰਣ ਪਾਠ ਯਾ ਅਖੰਡ ਪਾਠ ਵਾਸਤੇ ਵੀ ਪੰਜਾਂ ਤੋਂ ਵਧੀਕ ਇਕੱਠੇ ਹੋਣਾ ਜੁਰਮ ਕਰਾਰ ਦਿੱਤਾ ਗਿਆ। ਇਹ ਪਾਬੰਦੀਆਂ ਏਸ ਡਰ ਕਰਕੇ ਲਾਗੂ ਕੀਤੀਆਂ ਗਈਆਂ ਕਿ ਮਤਾਂ ਕੂਕੇ ਮੁੜ ਤਾਕਤ ਵਿਚ ਆ ਕੇ ਬਗਾਵਤ ਕਰ ਦੇਣ। ਏਹਨਾਂ ਸਤਰਾਂ ਦੀ ਪੁਸ਼ਟੀ ਪੰਜਾਬ ਗਵਰਮੈਂਟ ਦੇ ਸਕੱਤ੍ਰ ਸਰ ਲੈਪਲ ਗ੍ਰਿਫਨ ਦੀ ਚਿੱਠੀ ਨੰਬਰ ੩੯੧ ਤ੍ਰੀਕ ੨ ਅਪ੍ਰੈਲ ੧੮੭੨ ਤੋਂ ਹੁੰਦੀ ਹੈ ਜੋ ਸ੍ਰਕਾਰ ਹਿੰਦ ਦੇ ਸਕੱਤ੍ਰ ਐਚ ਚਿੰਸਨ ਨੂੰ ਗਵਰਨਰ ਜਨਰਲ ਵੱਲੋਂ ਇਹ ਪੁੱਛਣ ਤੇ ਲਿਖੀ ਗਈ ਸੀ ਕਿ ਕੂਕਿਆਂ ਦੇ ਮੁੜ ਉੱਠਣ ਬਾਬਤ ਕੀ ਪੇਸ਼ਬੰਦੀਆਂ ਕੀਤੀਆਂ ਗਈਆਂ ਹਨ। ਇਸ ਚਿੱਠੀ ਦੇ ਚੌਥੇ ਪੈਰਾਗ੍ਰਾਫ ਵਿਚ ਲਿਖਿਆ ਹੈ ਕਿ:-

"ਕੂਕਾ ਪੰਥ ਦੇ ਖਾਸ ਆਗੂਆਂ ਨੂੰ ਸੂਬੇ ਵਿੱਚੋਂ ਜਲਾਵਤਨ ਕਰ ਦਿੱਤਾ ਗਿਆ ਹੈ। ਜੋ ਅਸਰ ਰਸੂਖ ਵਾਲੇ ਰਹਿੰਦੇ ਹਨ ਉਹਨਾਂ ਤੇ ਕੜੀ ਨਿਗਰਾਨੀ ਹੈ ਅਤੇ ਉਹਨਾਂ ਦੀਆਂ ਸਰਗਰਮੀਆਂ ਦੀ ਹੁਸ਼ਿਆਰੀ ਨਾਲ ਦੇਖ ਭਾਲ ਕੀਤੀ ਜਾਂਦੀ ਹੈ। ਪੇਂਡੂ ਹਲਕਿਆਂ ਦੇ ਮੁਖੀਆਂ, ਜੈਲਦਾਰਾਂ ਅਤੇ ਨੰਬਰਦਾਰਾਂ ਨੂੰ ਉਹਨਾਂ ਬਾਬਤ ਰਪੋਟ ਕਰਨ ਦੀ ਹਦੈਤ ਕਰ ਦਿਤੀ ਗਈ ਹੈ। ਉਹ ਅਪਣੇ ਹਲਕਿਆਂ ਅਤੇ ਪਿੰਡਾਂ ਵਿਚ ਕੂਕਾ ਸਰਗਰਮੀਆਂ ਬਾਬਤ ਰਪੋਟ ਕੀਤਾ ਕਰਨਗੇ। 'ਪੰਜਾਂ ਤੋਂ ਵੱਧ ਕੂਕਿਆਂ ਦਾ ਇਕੱਠ ਸਾਰੇ ਦੇਸ਼ ਵਿਚ ਮਨ੍ਹਾਂ ਕਰ ਦਿੱਤਾ ਗਿਆ ਹੈ, ਕੁਹਾੜੀਆਂ ਸੰਮਾਂ ਵਾਲੀਆਂ ਲਾਠੀਆਂ ਅਤੇ ਹੋਰ ਹਥਿਆਰ ਜੋ ਕਨੂੰਨੀ ਜਦ ਹੇਠਾਂ ਨਹੀਂ ਵੀ ਔਂਦੇ, ਪਬਲਿਕ ਥਾਵਾਂ ਤੇ ਲੈ ਜਾਣ ਦੀ ਮਨਾਹੀ ਕਰ ਦਿੱਤੀ ਗਈ ਹੈ। ਸਾਰੇ ਫਿਰਕੇ ਵਾਸਤੇ ਨਿਗਰਾਨੀ ਅਤੇ ਰਪੋਟਾਂ ਦਾ ਪੂਰਾ ਪ੍ਰਬੰਧ ਕਰ ਲਿਆ ਗਿਆ ਹੈ। ਪੰਜਾਬ ਦੇ ਲਾਟ ਸਾਹਿਬ (ਲੈਫਟੀਨੈਂਟ ਗਵਰਨਰ) ਨੂੰ ਹੁਣ ਇਹ ਯਕੀਨ ਹੋ ਗਿਆ ਹੈ ਕਿ ਹੁਣ ਕੂਕਿਆਂ ਦੀ ਕੋਈ ਛੋਟੀ ਤੋਂ ਛੋਟੀ ਸਰਗਰਮੀ ਵੀ ਅਜੇਹੀ ਨਹੀਂ ਹੋ ਸਕਦੀ ਜਿਸਦਾ ਸ੍ਰਕਾਰ ਨੂੰ ਝਟ ਪੱਟ ਪਤਾ ਨਾਂ ਲਗ ਸੱਕੇ।"

*(ਕਾਨਫੀਡੈਨਸ਼ੀਅਲ ਪੇਪਰਜ਼ ਫਾਰ ਦੀ ਕੂਕਾ ਸੈਕਟ)*

ਪੂਰਵੋਕਤ ਪਾਬੰਦੀਆਂ ਦੇ ਕਾਰਨ ਭਾਵੇਂ ਏਨੇਂ ਕੂਕੇ ਇਕੱਤ੍ਰ ਨਹੀਂ ਸਨ ਹੋ ਸਕਦੇ ਜਿੰਨੇ ਇਕ ਅਖੰਡ ਪਾਠ ਕਰਨ ਵਾਸਤੇ ਜਰੂਰੀ ਹੁੰਦੇ ਪਰ ਗੁਰਬਾਣੀ ਦਾ ਪ੍ਰੇਮ ਉਹਨਾਂ ਦੇ ਹਿਰਦੇ ਵਿਚ ਅਜੇਹਾ ਘਰ ਕਰ ਗਿਆ ਸੀ ਕਿ ਇਸ ਭਿਆਨਕ ਸਮੇਂ ਵਿਚ ਵੀ ਆਗਯਾ ਲੈ ਕੇ, ਯਾ ਬਿਨਾਂ ਆਗਯਾ ਤੋਂ ਹੀ ਪਾਠਾਂ ਦਾ ਅਰੰਭ ਜਰੂਰ ਕਰ ਦਿੰਦੇ ਸੀ, ਭਾਵੇਂ ਉਸ ਦਾ ਨਤੀਜਾ ਕੁਛ ਨਿਕਲੇ। ਅਖੰਡ ਪਾਠ ਵਾਸਤੇ ੧੨ ਸਿੰਘਾਂ ਦੀ ਲੋੜ ਪੈਂਦੀ ਹੈ। ੫ ਸ੍ਰੀ ਗ੍ਰੰਥ ਸਾਹਿਬ ਦੇ ਪਾਠੀ, ੫ ਜਪੁਜੀ ਸਾਹਿਬ ਦੇ ਅਖੰਡ ਪਾਠ ਜਾਰੀ ਰੱਖਣ ਵਾਲੇ, ਜਿਨ੍ਹਾਂ ਨੂੰ ਧੂਪੀਏ ਕਹਿੰਦੇ ਹਨ, ਦੋ

ਲਾਂਗਰੀ ਅਤੇ ਦੋ ਪਹਿਰੂ ਜੋ ਪਾਠੀਆਂ ਦੀਆਂ ਰੌਲਾਂ ਦਾ ਖਿਆਲ ਰਖਦੇ ਹਨ। ਏਹਨਾਂ ਸਾਰਿਆਂ ਵਾਸਤੇ ਇਹ ਜ਼ਰੂਰੀ ਹੁੰਦਾ ਹੈ। ਕਿ ਉਹ ਤਿਆਰ ਬਰਤਿਆਰ ਕੂਕੇ ਹੋਣ।

ਉਹ ਘਟਨਾ ਜੋ ਇਸ ਲੇਖ ਰਾਹੀਂ ਮੈਂ ਪਾਠਕਾਂ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ ਉਸ ਸੰਕਟ ਕਾਲ ਵਿਖੇ ਕੂਕਿਆਂ ਤੇ ਵਰਤੀਆਂ ਹਿਰਦੇ ਵੇਧਕ ਘਟਨਾਵਾਂ ਦਾ ਕੇਵਲ ਨਮੂਨਾ ਮਾਤ੍ਰ ਹੈ। ਅੰਗ੍ਰੇਜ਼ੀ ਰਾਜ ਦੇ ਅਤੱਯਾਚਾਰਾਂ ਦਾ ਏਹ ਸੈਂਪਲ ਵੇਖਕੇ ਪੱਥਰ ਤੋਂ ਪੱਥਰ ਦਿਲ ਵੀ ਮੋਮ ਦੀ ਤਰਾਂ ਪੰਘਰ ਆਉਂਦੇ ਹਨ।

ਚੀਨੀ ਵਾਲੇ ਪਾਤਸ਼ਾਹ ਨੇ ਕੂਕਿਆਂ ਨੂੰ ਨਾਮ, ਗੁਰਬਾਣੀ ਅਤੇ ਸੰਤ ਸੇਵਾ ਦੀ ਕਿਸ ਗਜ਼ਬ ਦੀ ਪਾਣ ਚਾੜ੍ਹੀ ਹੋਈ ਸੀ? ਇਸਦਾ ਉੱਤ੍ਰ ਵੀ ਏਨ੍ਹਾ ਸੱਤ੍ਰਾਂ ਵਿਚੋਂ ਸਪਸ਼ਟ ਮਿਲੇਗਾ।

ਇਹ ਨਾਮਧਾਰੀ ਇਤਿਹਾਸ ਦੇ ਰੀਕਾਰਡ ਨੂੰ ਚਾਰ ਚੰਦ ਲੌਣ ਵਾਲੀ ਇਕ ਅਨਉਪਮਾਂ ਯਾਦ ਹੈ। ਇਸ ਬਾਬਤ ਮੈਂ ਪ੍ਰਲੋਕਵਾਸੀ ਗਿਆਨੀ ਕਾਲਾ ਸਿੰਘ ਜੀ ਕਰਤਾ- "ਨਾਮਧਾਰੀ ਪੰਥ ਪ੍ਰਕਾਸ਼" ਦੇ ਸਪੁਤ੍ਰ ਸੰਤ ਬਿਸ਼ਨ ਸਿੰਘ ਜੀ ਨੰਗਲ ਕਲਾਂ ਜ਼ਿਲਾ ਲੁਦਿਹਾਣਾ ਦਾ ਰਿਣੀ ਹਾਂ ਜਿਨ੍ਹਾਂ ਦੇ ਖੋਜ-ਨੋਟਾਂ ਤੋਂ ਮੈਨੂੰ ਇਹ ਲੇਖ ਲਿਖਣ ਵਿਚ ਸਹੈਤਾ ਮਿਲੀ ਹੈ। *(ਆਲਿਮ)*

ਲੋਹ-ਗੱੜ੍ਹ ਥਾਣਾ ਡੇਹਲੋਂ ਜ਼ਿੱਲਾ ਲੁਧਿਹਾਣਾਂ ਵਿਚ ਨਾਮ ਤੇ ਬਾਣੀਂ ਦੇ ਰਸੀਏ ਸੰਤ ਅਤਰ ਸਿੰਘ ਜੀ ਇਕ ਮੁਖੀ ਤੇ ਮਸ਼ਹੂਰ ਕੂਕੇ ਸਨ। ਉਨ੍ਹਾਂ ਨੇ ਆਪਣੇ ਘਰ ਪੁਤ੍ਰ ਜਨਮੇ ਦੀ ਖੁਸ਼ੀ ਵਿਚ ਪੰਜ ਅਖੰਡ ਪਾਠ ਕਰਾਣ ਦਾ ਸੰਕਲਪ ਕੀਤਾ । ਹਾਕਮਾਂ ਤੋਂ ਮੇਲੇ ਦੀ ਇਜਾਜ਼ਤ ਲੈਕੇ ਸਾਧ ਸੰਗਤ ਨੂੰ ਚਿਠੀਆਂ ਭੇਜੀਆਂ ਗਈਆਂ। ੧ ਮਾਘ ਸੰਮਤ ੧੯੩੧ ਬਿ: ਨੂੰ ਅਖੰਡ ਪਾਠਾਂ ਦਾ ਅਰੰਭ ਹੋਣਾ ਸੀ। ਕਾਫੀ ਸੰਗਤਾਂ ਢੋਲਕੀ ਛੈਣਿਆਂ ਨਾਲ ਮਸਤੀ ਵਿਚ ਝੂਮ-ਝੂਮ ਸ਼ਬਦ ਪੜ੍ਹਦੀਆਂ ਆ ਰਹੀਆਂ ਸਨ। ਬਾਬਾ ਬਦਨ ਸਿੰਘ ਜੀ ਮਸਤ ਬ੍ਰਿਤੀ ਵਿਚ ਸਿਤਾਰ ਬਜਾ ਰਹੇ ਸੇ। ਬਾਬਾ ਬ੍ਰਹਮਾਂ ਸਿੰਘ ਜੀ ਦੀ ਮਸਤੀ ਕੀਰਤਨ ਭਗਤੀ ਦਾ ਇਕ ਖਾਸ ਨਜ਼ਾਰਾ ਪੇਸ਼ ਕਰ ਰਹੀ ਸੀ। ਸੂਬਾ ਚੈਨ ਸਿੰਘ ਜੀ ਧਮੋਟ, ਝਾਬਾ ਸਿੰਘ ਜੀ ਖੇੜਾ, ਬਾਬਾ ਸਾਹਿਬ ਸਿੰਘ ਜੀ ਤੇ ਹਰਨਾਮ ਸਿੰਘ ਜੀ ਭਮਾਵਦੀ, ਸ੍ਰ: ਮਤਾਬ ਸਿੰਘ ਜੀ ਜਰਗ, ਕਾਲੂ ਸਿੰਘ ਜੀ, ਸ੍ਰ. ਚੈਨ ਸਿੰਘ ਜੀ ਬੀਬੀ ਕਰਮ ਕੌਰ, ਤੇ ਵਰਿਯਾਮ ਸਿੰਘ ਜੀ ਗੁਜਰਵਾਲ, ਮਤਾਬ ਸਿੰਘ ਜੀ ਗੁਜਰਵਾਂਲੀਏ ਮਜਬੀ ਸਿੰਘਾਂ ਦਾ ਜਥਾ, ਪੰਜਾਬ ਸਿੰਘ ਝੋਰੜਾਂ ਤੋਂ , ਟਿੱਕਾ ਹੀਰਾ ਸਿੰਘ ਤੇ ਉਸਦਾ ਬਾਪ ਬਚਿਤ੍ਰ ਸਿੰਘ ਮੁੰਡੀਆਂ ਵਾਲੇ ਅਰ ਬਾਬਾ ਸੱਦਾ ਸਿੰਘ ਜੀ ਦਾ ਜਥਾ, ਕੀਰਤਨ ਕਰਦੇ ਤੇ ਘੁੰਮਰਾਂ ਪੌਂਦੇ ਪਾਠ ਵਾਲੇ ਘਰ ਪੁਜ ਗਏ।

ਘਰ-੨ ਵਿਚ ਗਲਾਂ ਹੋਣ ਲਗ ਪਈਆਂ ਕੂਕੇ ਆ ਗਏ ਭਾਈ ਅਤਰ ਸਿੰਘ ਦੇ ਘਰ ਕੂਕੇ ਆ ਗਏ! ਕੋਈ ਕਹੇ ਭੜਥੂ ਪੌਂਦੇ ਹਨ, ਕੋਈ ਕਹੇ ਨਚਦੇ ਹੋਨਗੇ। ਸਾਲੇ ਰਾਸਧਾਰੀਆਂ ਨੂੰ ਵੀ ਪਰੇ ਕਰਦੇ ਹੋਨਗੇ। ਕੋਈ ੨ ਆਖਦਾ ਬਈ-'ਕੂਕੇ ਬੜੇ ਕਸੂਤੇ ਗੜਵੀ ਨ ਦੇਂਦੇ ਨਹੌਣ ਨੂੰ' ਕਿਧਰੋਂ ਇਹ ਅਵਾਜ਼ ਔਂਦੀ ਬਈ- 'ਕੂਕਿਆਂ ਦਾ ਪੰਥ ਨਿਰਾਲਾ। ਗੋਡਿਆਂ ਤਾਈ ਕਛਾਂ ਰਖਦੇ ਗਲ ਪੌਂਦੇ ਮਾਲਾ' ਕੋਈ ਸਿਆਣੇ ਉਨ੍ਹਾਂ ਨੂੰ ਮਨੇ ਕਰਦੇ ਹੋਏ ਕਹਿੰਦੇ ਬਈ ਸੰਤਾਂ ਦੀ ਨਿੰਦਾ ਕਿਉਂ ਕਰਦੇ ਹੋ ਏਨ੍ਹਾਂ ਦੇ ਨਿੰਦਕਾਂ ਦਾ ਤਾਂ ਬੁਰਾ ਹਾਲ ਹੋਊਗਾ। ਭਾਈ ਗੁਰੂ ਜੀ ਨੇ ਲਿਖਿਆ ਹੈ- 'ਸੰਤ ਕਾ ਨਿੰਦਕ ਮਹਾਂ ਹਤਿਆਰਾ। ਸੰਤ ਕਾ ਨਿੰਦਕ ਪ੍ਰਮੇਸਰ ਮਾਰਾ।

## ਪਾਠ ਦਾ ਅਰੰਭ-

ਸਵੇਰੇ ਮਾਘੀ ਵਾਲੇ ਦਿਨ ਪਾਠ ਰਖਿਆ ਜਾਣਾ ਸੀ। ਅਧੀ ਰਾਤ ਹੀ ਖੂਹਾਂ ਤੇ ਗੜਵੇ ਖੜਕਣ ਲਗ ਪਏ। "ਭਿੰਨੀ ਰੈਨੜੀਏ ਚਮਕਨ ਤਾਰੇ ਜਾਗਣ ਸੰਤ ਜਨਾਂ ਮੇਰੇ ਰਾਮ ਪਿਆਰੇ।" ਦਾ ਸ਼ਬਦ ਕਲੇਜੇ ਵਿੰਨੀ ਜਾਂਦਾ ਸੀ। ਜੈ ਸਿੰਘ ਮੁਖਬਰ ਆਪਣੀ ਘਰ ਦੀ ਨੂੰ ਪੁਛਦਾ ਹੈ-ਨੀ ਨੰਦੀਏ ! ਏਹ ਖਪ ਕੇਹੀ ਪੈ ਰਹੀ ਹੈ? ਕੂਕਾਂ ਕੌਣ ਮਾਰਦੇ ਹਨ? ਕਿਤੇ ਸਾਲੇ ਕੂਕੇ ਤਾਂ ਨਹੀਂ ਆ ਗੇ?

ਨੰਦੀ ਨੇ ਗੰਭੀਰਤਾ ਨਾਲ ਉਤ੍ਰ ਦਿਤਾ-ਥੋਨੂੰ ਪਤਾ ਨਹੀਂ ਭਾਈ ਅਤਰ ਸੌਂਹ ਦੇ ਘਰ ਸੰਤ ਆਏ ਹੋਏ ਹਨ।

**ਜੈ ਸਿੰਘ-** ਏਹ ਖੂਹ ਤੇ ਕੀ ਕਰਦੇ ਹਨ?

**ਨੰਦੀ**-ਜੀ ਇਹ ਇਸ਼ਨਾਨ ਕਰਦੇ ਹੋਨਗੇ।

**ਜੈ ਸਿੰਘ-** ਸਿਆਲ ਦੀ ਰੁਤ ਹੈ ਬਲਾ ਦੀ ਸੀਤ ਹੈ, ਰਜਾਈ ਤੋਂ ਹਥ ਬਾਹਰ ਕਢਾਂ ਤਾਂ ਸੁੰਨ ਹੁੰਦਾ ਹੈ। ਏਨਾਂ ਨੂੰ ਠੰਢ ਨਹੀਂ ਲਗਦੀ ?

**ਨੰਦੀ**-ਜੀ ਤੁਸੀਂ ਹਰਿਆਨ ਹੋਮੋਗੇ ਇਹ ਤਾਂ ਦੋ ਦੋ ਤਿੰਨ ਤਿੰਨ ਗੜਬੇ ਸਿਰਾਂ ਵਿਚ ਨਾਂ ਪੌਣ ਤਾਂ ਇਨਾਂ ਦਾ ਇਸ਼ਨਾਨ ਨਹੀ ਹੁੰਦਾ।

**ਜੈ ਸਿੰਘ** - ਹੈਂ ਏਨਾਂ ਨੂੰ ਨਮੂਨੀਆਂ ਨਹੀਂ ਹੋ ਜਾਂਦਾ .

**ਨੰਦੀ-** ਜੀ ਸੁਣਿਆ ਹੈ ਕਿ ਏਨਾਂ ਦੇ ਗੁਰੂ ਨੇ ਜਿਮੇਵਾਰੀ ਚੁਕੀ ਹੋਈ ਹੈ ਕਿ ਜੇਹੜਾ ਸਿਖ ਅੰਮ੍ਰਿਤ ਵਲੇ ਸਣੇ ਕੇਸੀ ਨਾਊਗਾ ਜੇ ਉਸਨੂੰ ਨਮੂਨੀਆ ਹੋ ਜਾਵੇ ਤਾਂ ਮੈਂ ਜ਼ਿੰਮੇਵਾਰ ਹਾਂ।

**ਜੈ ਸਿੰਘ**-ਤਾਂ ਤਾਂ ਬਈ ਏਨਾਂ ਦਾ ਗੁਰੂ ਭਾਈ ਰਾਮ ਸੌਂਹ ਕਰਨੀ ਵਾਲਾ ਸੰਤ ਹੋਯਾ ਨਾ। ਪਰ ਅੰਗ੍ਰੇਜ਼ਾਂ ਮੋਹਰੇ ਤਾਂ ਉਸਦੀ ਇਕ ਨਾਂ ਚਲੀ। ਸਾਰਿਆਂ ਦੇ ਸਾਹਮਣੇ ਬੰਨਕੇ ਲੈ ਗਏ।

**ਨੰਦੀ**- ਜੀ ਨਹੀਂ ! ਮਹਾਰਾਜ ਤਾਂ ਮੌਜ ਦੇ ਮਾਲਕ ਹਨ। ਗੁਰੂ ਪੰਜਮੇ ਪਾਤਸ਼ਾਹ ਨੂੰ ਵੀ ਤਾ ਹਤਿਆਰਿਆਂ ਨੇ ਤਤੀਆਂ ਤਵੀਆਂ, ਤੇ ਉਬਲਦੀ ਦੇਗ ਵਿਚ ਬਿਠਾਇਆ ਹੀ ਸੀ। ਗੁਰੂ ਨਾਮੇ ਪਾਤਸ਼ਾਹ ਨੂੰ ਦਿਨ ਦੀਮੀਂ ਕਤਲ ਕਰ ਦਿਤਾ ਸੀ। ਤਾਂ ਕੀ ਏਹਦਾ ਇਹ ਮਤਬਲ ਸਮਝੀਏ ਕਿ ਓਨਾਂ ਵਿਚ ਕੱਈ ਘਟ ਸ਼ਕਤੀ ਸੀ ?

**ਜੈ ਸਿੰਘ** - ਨੰਦੀਏ ਕੁਛ ਪਤਾ ਹੈ ਇਹ ਸਿਖ ਕਿਥੋਂ ਆਏ ਹੈਨ ?

**ਨੰਦੀ**-ਕਿਉਂ ਡੈਰੀ ਦੇਣ ਦੀ ਸਲਾਹ ਹੈ ਵੇਖਣਾ ਕਿਤੇ ਇਹ ਪਾਪ ਨਾਂ ਕਰ ਬੈਠਣਾ

**ਜੈ ਸਿੰਘ**-ਨੰਦੀਏ ਤੈਨੂੰ ਕੀ ਪਤਾ ਹੈ ਏਹ ਕੂਕੇ ਸਾਡੀ ਸ੍ਰਕਾਰ ਮਲਕਾਂ ਦੇ ਬਾਗੀ ਹੈਨ। ਕੀ ਤੇਰਾ ਖਿਆਲ ਹੈ ਕਿ ਕੁਤੀੜ ਅਤਰ ਸੌਂਹ ਦੇ ਘਰ ਕਿਓਂ ਕੱਠੀ ਹੋ ਰਹੀ ਹੈ ? ਇਹ ਸਾਰੇ ਸ੍ਰਕਾਰ ਦੇ ਬਰਖਲਾਫ ਮਸ਼ਵਰੇ ਕਰਨ ਵਾਸਤੇ ਆਏ ਨੇ ਤੇ ਬਹਾਨਾ ਖੰਡ ਪਾਠਾਂ ਦਾ ਬਣਾ ਲਿਆਨੇ। ਅਸੀਂ ਤਾਂ ਭਾਈ ਸ੍ਰਕਾਰ ਦੇ ਖੈਰ ਖਾਹ ਹਾਂ। ਮੈਨੂੰ ਤਾਂ ਏਹ ਚੰਗੇ ਨਹੀਂ ਲਗਦੇ।

**ਨੰਦੀ**-ਏਹ ਤਾਂ ਦੇਵਤੇ ਨੇ ਦੇਵਤੇ ਨਾਂ ਪੀਣ ਦਾਰੂ ਨਾਂ ਖਾਣ ਮਾਸ। ਬੜੀ ਰਾਤੇ ਉਠਕੇ ਕੇਸਾਂ ਸਣੇ ਸਨਾਨ ਕਰਕੇ ਪ੍ਰਮੇਸਰ ਦਾ ਨਾਉਂ ਲੈਂਦੇ ਹਨ। ਭਾਈ ਅਤਰ ਸਿੰਘ ਦੇ ਘਰ ਮੁੰਡਾ ਹੋਏ ਦੀ ਖੁਸ਼ੀ ਵਿਚ ਪੰਜ ਖੰਡ ਪਾਠ ਹੋਣੇ ਨੇ। ਸਹੁੰ ਗੁਰੂ ਦੀ ਬੜੀ ਸੁਚ ਰਖਦੇ ਹੈਨ ਕਲ ਦਰਬਾਰ ਦੇ ਰੁਮਾਲ ਚੋਲੀਆਂ ਮੰਜੀ ਸਾਹਿਬ-ਸਭ ਸਾਬਨ ਨਾਲ ਧੋ ਕੇ ਸੁਚੇ ਕੀਤੇ ਸਨ।

**ਜੈ ਸਿੰਘ**-ਕਿਉਂ ਰੁਮਾਲਾਂ ਤੇ ਮੰਜੀ ਸਾਹਬ ਨੂੰ ਜੈਹਰ ਲੱਗਾ ਪਿਆ ਸੀ। ਇਹੀ ਤਾਂ ਏਨ੍ਹਾਂ ਦਾ ਪਖੰਡ ਹੈ ਵਾਹ ਬਈ ਵਾਹ ਅੱਜ ਰੁਮਾਲ ਧੋਤੇ ਨੇ ਭਲਕੇ ਸਬਾਰਾ ਸੈਹਬ ਨੂੰ ਵੀ ਧੋ ਸੁਟਣਗੇ। ਕੇਹੜਾ ਗੁਰਦਵਾਰੀਆ ਭਾਈ ਹੈ ਜਿਨ ਏਨ੍ਹਾਂ ਕੂਕਿਆਂ ਨੂੰ ਦਰਬਾਰ ਸਾਹਿਬ ਦੇ ਦਿਤਾ ਹੈ। ਅਸੀਂ ਤਾਂ ਗਰੇਵਾਲ ਸ੍ਰਦਾਰ ਹਾਂ। ਅਸੀਂ ਕੂਕਿਆਂ ਦੇ ਅਖੰਡ ਪਾਠ ਆਪਣੇ ਪੰਜਾਂ ਪਿੰਡਾਂ ਵਿਚ ਹੋਣ ਦੇਈਏ ਤਾਂ ਗਰੇਵਾਲ ਨਾਂ ਜਾਣੀ। ਹੈਂ ਗੰਥੀ ਦੀ ਐਸੀ ਤੈਸੀ, ਪੁਛਦਾ ਹਾਂ ਜਾ ਕੇ।

ਜੈ ਸਿੰਘ ਸੜਿਆ ਬਲਿਆ ਧਰਮ ਸਾਲਾ ਨੂੰ ਚਲਿਆ ਪਰ ਭਾਈ ਅਤਰ ਸਿੰਘ ਜੀ ਦੇ ਘਰੋਂ ਅਖੰਡ ਪਾਠ ਸ਼ੁਰੂ ਹੋਣ ਦੇ ਅਰਦਾਸੇ ਦੀ ਅਵਾਜ਼ ਕੰਨੀਂ ਪੈ ਗਈ। ਏਸ ਕਰਕੇ ਓਧਰ ਨੂੰ ਹੀ ਮੂੰਹ ਕਰ ਲਿਆ। ਘਰ ਪੁਜਦਿਆਂ ਨੂੰ ਜਪੁਜੀ ਸਾਹਿਬ ਦੀਆਂ ਏਹ ਤੁਕਾਂ ਪੜ੍ਹੀਆਂ ਜਾ ਰਹੀਆਂ ਸਨ-

*"ਜਿਨਿ ਸੇਵਿਆ ਤਿਨਿ ਪਾਇਆ ਮਾਨੁ"*

*"ਨਾਨਕ ਗਾਵੀਐ ਗੁਣੀ ਨਿਧਾਨੁ"*

ਜੈ ਸਿੰਘ ਨੇ ਇਕ ਬੰਨੇ ਬੈਠਕੇ ਕੜਾਹ ਪ੍ਰਸ਼ਾਦ ਲੈ ਲਿਆ ਤੇ ਨਾਲ ਦੀ ਕੋਠੜੀ ਵਿਚ ਜਿਥੇ ਇਕ ਸੰਤ ਕਥਾ ਕਰਦਾ ਸੀ ਚਲਾ ਗਿਆ। ਸੰਤ ਕਹਿ ਰਹੇ ਸੀ-'ਭਾਈ ਗੁਰੂ ਦਸਮੇ ਪਾਤਸ਼ਾਹ ਜੀ ਦਾ ਸੌ ਸਾਖੀ ਵਿਚ ਹੁਕਮ ਹੈ ਕਿ-"ਰੌਲੀ ਪਵੈ ਦੇਸ ਸਭ ਰੁਲੈਂ" ਪਈ ਅੰਗ੍ਰੇਜ਼ੀ-ਰਾਜ ਬਾਬਤ ਗੁਰੂ ਜੀ ਨੇ ਲਿਖਿਆ ਹੈ- 'ਨਸੇ ਜਾਣ ਫ੍ਰੰਗੀ ਬਜੈ ਘੁੰਘਰੂ' ਭਾਈ ਰਾਜੇ ਵੀ ਸਾਰੇ ਪਾਪ ਦੇ ਬੇੜੇ ਤੇ ਚੜ੍ਹ ਗਏ ਨੇ-ਗੁਰੂ ਜੀ ਦਾ ਹੁਕਮ ਹੈ ਬਈ ਹੋਊ ਤਾਂ ਰਾਜਿਆਂ ਸਣੇਂ ਪਰਜਾ ਪੀਸਾ, ਨਹੀਂ ਦਲੀਆ ਤਾਂ ਜ਼ਰੂਰ ਹੋਊ। ਬਾਗ੍ਹਾਂ ਕੋਹਾਂ ਪੁਰ ਦੀਵਾ ਜਲੂਗਾ। ਭਾਣਾ ਤਕੜਾ ਵਰਤੂ। ਜੈ ਸਿੰਘ ਨੂੰ ਏਸ ਮਸਾਲੇ ਦੀ ਹੀ ਲੋੜ ਸੀ। ਝਟਾ-ਪਟ ਡੇਹਲੋਂ ਥਾਣੇ ਪੁਜ ਥਾਣੇਦਾਰ ਨੂੰ ਜਾ ਰਪੋਟ ਦਿਤੀ-"ਠਾਣੇਦਾਰ ਸਾਹਿਬ ਤੁਹਾਨੂੰ ਅਜ ਇਕ ਤਲਾਹ ਦੇਣ ਆਇਆ ਹਾਂ। ਤੁਸੀਂ ਬੜੇ ਖੁਸ਼ ਹੋਵੇਗੇ। ਹੁਣ ਤਾਂ ਮੈਂ ਨੇਕ ਨਾਮ ਦਾ ਸਾਟੀ-ਫਿਟਕ ਲੈਕੇ ਹੀ ਰਹੂੰਗਾ। ਸਹੁੰ ਗੁਰੂ ਦੀ ਮੈਂ ਝੂਠ ਨਹੀਂ ਬੋਲਦਾ। ਸਾਡੇ ਪਿੰਡ ਲੋਹ ਗੜ੍ਹ ਵਿਚ ਕੂਕੇ ਕਠੇ ਹੋਏ ਹੋਏ ਨੇ। ਅਤਰ ਸਿੰਘ ਕੂਕੇ ਦੇ ਘਰ। ਅਖੰਡ ਪਾਠਾਂ ਦੇ ਬਹਾਨੇ ਗਰੇਜੀ ਸ੍ਰਕਾਰ ਦੀ ਬ੍ਰਖਲਾਫੀ ਬਾਹਲੀ ਕਰਦੇ ਹਨ, ਬਈ ਅੰਗ੍ਰੇਜ਼ ਦਾ ਰਾਜ ਨਹੀਂ ਰੈਹਣਾ ਸਾਰੇ ਦੇਸ ਵਿਚ ਰੌਲਾ ਪੈ ਜਾਏਗਾ। ਬਾਰੀਂ ਕੋਹੀਂ ਦੀਵਾ ਜਲੂਗਾ। ਠਾਣੇਦਾਰ ਜੀ ਓਨ੍ਹਾਂ ਤਾਂ ਦਰਬਾਰ ਦੇ ਰੁਮਾਲ ਤੇ ਮੰਜੀ ਸਾਹਿਬ ਵੀ ਸਬੂਨ ਲਾਕੇ ਧੋਤੇ ਹਨ। ਬੜੇ ਪਾਖੰਡੀ ਹੈਨ। ਮੈਨੂੰ ਤਾਂ ਖਤ੍ਰਾ ਸੀ ਦਰਬਾਰ ਨੂੰ ਹੀ ਨਾਂ ਧੋਣ ਲਗ ਪੈਣ ਬਾਹਲਾ ਹੀ ਖਰੂਦ ਮਚਾ ਰਹੇ ਹੈਨ। ਚਲਕੇ ਇੰਤਜਾਮ ਕਰ ਲਓ। ਜੇ ਬਾਰ ਬਟਣ ਸਾਹਬ ਨੂੰ ਪਤਾ ਲਗ ਗਿਆ ਤਾਂ ਤੁਹਾਨੂੰ ਜਵਾਬ ਦੇਣਾ ਪਊ। ਲੌ ਫਤੇ ਬੁਲੌਂਦਾ ਹਾਂ।"

ਮਾਨ ਸਿੰਘ ਆਹਲੂਵਾਲੀਆਂ ਥਾਣੇਦਾਰ ਕੂਕਿਆਂ ਨਾਲ ਬੜਾ ਇੱਟ ਖੜੱਕਾ ਰਖਦਾ ਸੀ, ਲੋਹਗੜ੍ਹ ਮੇਲੇ ਦੀ ਰਪੋਟ ਸੁਣਕੇ ਆਪੇ ਤੋਂ ਬਾਹਰ ਹੋ ਗਿਆ। ਐਸ. ਪੀ. ਬਾਰਵਟਨ ਵਲ ਰਪੋਟ ਲਿਖ ਕੇ ਦੋ ਸਿਪਾਹੀ ਲੁਦਿਹਾਣੇ ਨੂੰ ਤੋਰ ਦਿਤੇ। ਆਪ ਘੋੜੇ

ਤੇ ਸਵਾਰ ਹੋ ਗਾਰਦ ਸਣੇਂ ਲੋਹਗੜ੍ਹ ਨੂੰ ਤੁਰਿਆ। ਪਿੰਡ ਦੀ ਜੂਹ ਵਿੱਚ ਪੁੱਜੇ ਤਾਂ ਪੰਦਰਾਂ ਸੋਲਾਂ ਸਾਲਾਂ ਦਾ ਨਾਮਧਾਰੀ ਸਿੱਖ ਗੜਵਾ ਲਈ ਜੰਗਲ ਜਾਂਦਾ ਮਿਲਿਆ। ਹੁਕਮ ਹੋਇਆ ਇਸ ਨੂੰ ਹਥ ਕੜੀ ਲਾ ਕੇ ਔਸ ਬਲਗਨ (ਹਵੇਲੀ) ਵਿਚ ਲੈ ਚੱਲੋ। ਇਸ ਦਾ ਨਾਉਂ ਟਿੱਕਾ ਹੀਰਾ ਸਿੰਘ ਸੀ, ਉਸ ਨੇ ਕਿਹਾ ਜੰਗਲ ਤਾ ਹੋ ਔਣ ਦੇਓ, ਮੈਂ ਕੇਹੜਾ ਖੂਨ ਕੀਤਾ ਹੈ ਯਾਂ ਡਾਕਾ ਮਾਰਿਆ ਹੈ। ਥਾਣੇਦਾਰ ਨੇ ਕਿਹਾ 'ਕੀ ਇਹ ਖੂਨ ਕਰਨ ਤੇ ਡਾਕੇ ਮਾਰਨ ਤੋਂ ਘੱਟ ਹੈ ਕਿ ਤੁਸੀਂ ਦੂਰੋਂ ਦੂਰੋਂ ਚੱਲਕੇ ਪਾਠ ਕਰਨ ਆਏ ਹੋ। ਮੈਂ ਕਾਤਲਾਂ ਤੇ ਡਾਕੂਆਂ ਨੂੰ ਤਾਂ ਮਾਫ ਕਰ ਸਕਦਾ ਹਾਂ ਪਰ ਕੂਕਿਆਂ ਨੂੰ ਨਹੀਂ। ਸਿਪਾਹੀਆਂ ਨੇ ਹਵੇਲੀ ਵਿਚ ਲੈ ਜਾ ਕੇ ਸਿੰਘ ਨੂੰ ਮੰਜੇ ਨਾਲ ਨੂੜ ਦਿੱਤਾ ਤੇ ਉੱਤੇ ਆਪ ਬੈਠ ਗਏ।

ਅੱਗੇ ਪਿੱਪਲ ਵਾਲੇ ਖੂਹ ਤੇ ਸਿੰਘ ਲੰਗਰ ਵਾਸਤੇ ਜਲ ਭਰ ਰਹੇ ਸਨ। ਥਾਣੇਦਾਰ ਨੇ ਦੇਖਕੇ ਰੋਹ ਨਾਲ ਪੁਛਿਆ ਉਇ ਤੁਸੀਂ ਏਹ ਜਨਾਨੀਆਂ ਵਾਲਾ ਕੰਮ ਕਰ ਰਹੇ ਹੋ। ਏਹ ਗ੍ਰੇਵਾਲ ਸ੍ਰਦਾਰਾਂ ਦਾ ਪਿੰਡ ਹੈ ਏਥੇ ਕੋਈ ਮਹਿਰਾ ਨਹੀਂ। ਥਾਣੇਦਾਰ ਜੀ ! ਅਸੀਂ ਗੁਰੂ ਕੇ ਲੰਗਰ ਵਾਸਤੇ ਮਰਯਾਦਾ ਦਾ ਜਲ ਭਰ ਰਹੇ ਹਾਂ।

ਥਾਣੇਦਾਰ ਨੇ ਪੁਛਿਆ ਉਇ ਮ੍ਰਯਾਦਾ ਕੀ ਹੁੰਦੀ ਹੈ? ਇਕ ਸਿੰਘ ਨੇ ਉਤ੍ਰ ਦਿਤਾ ਥਾਣੇਦਾਰਾ ਤੇਰੀ ਜਾਣੇ ਬਲਾ, ਵਜੀ ਹੋਵੇ ਤੇਰੇ ਕੰਨ ਵਿਚ ਫੂਕ ਕਿਸੇ ਮਸਤਾਨੇ ਦੀ ਚੜਿਆ ਹੋਵੇ ਨਾਮ ਦਾ ਰੰਗ; ਤਾਂ ਤੈਨੂੰ ਲਗੇ ਮ੍ਰਯਾਦਾ ਦਾ ਪਤਾ।

**ਥਾਣੇਦਾਰ-** ਬਕਵਾਸ ਮਤ ਕਰੋ। ਆਪਣੇ ਆਪਣੇ ਨਾਉਂ ਲਿਖਾਓ।

ਹੇਠਾਂ ਲਿਖੇ ਸਿੱਖਾਂ ਨੇ ਆਪਨੇ ਨਾਉਂ ਲਿਖਾ ਦਿਤੇ:-

(੧) ਵਸਾਖਾ ਸਿੰਘ ਸਿਆਹੜ

(੨) ਚੈਨ ਘਿੰਘ ਭੁੱਟੇ

(੩) ਜੀਵਾ ਸਿੰਘ ਰੁੜਕਾ,

ਥਾਣੇਦਾਰ ਨੇ ਬਾਬੇ ਚੈਨ ਸਿੰਘ ਸੂਬੇ ਨੂੰ ਪੁਛਿਆ ਬਾਬਾ ! ਕਿੰਨੀ ਸਜਾ ਕਟੀ ਹੈ?

**ਉਤ੍ਰ ਦਿਤਾ-** ਬਾਰਵਟਨ ਨੇ ਅਠ ਦਿਨ ਹਵਾਲਾਟ ਵਿਚ ਰਖਿਆ ਸੀ, ਅਖੇ ਇਹ ਕੂਕ ਮੰਤ੍ਰ ਦਿੰਦਾ ਹੈ।

**ਥਾਣੇਦਾਰ-**ਬਾਬਾ ਹੁਣ ਵੀ ਕੂਕ ਮੰਤ੍ਰ ਦਿਨਾਂ ਹੈ ਕਿ ਇਹ ਬਾਣ ਛਡ ਦਿਤੀ ਆ।

**ਸੂਬਾ-**ਭਾਈ ਸਤਿਗੁਰਾਂ ਦੇ ਹੁਕਮ ਨਾਲ ਹੁਣ ਵੀ ਭਜਨ ਦਸਦਾ ਹਾਂ। ਮੋਦੀ ਆਪ ਹੈ। ਅਸੀਂ ਤਾਂ ਵਰਤਾਵੇ ਹੀ ਹਾਂ।

ਏਨਾਂ ਤਿੰਨਾਂ ਨੂੰ ਹਥਕੜੀ ਲਾ ਲਈ ਤੇ ਨਾਲ ਭਾਈ ਕਾਨ ਸਿੰਘ ਨੂੰ ਜੁਟ ਕਰ ਲਿਆ ਜੋ ਲੰਗਰ ਨੂੰ ਜਲ ਦੀ ਗਾਗਰ ਲਈ ਜਾ ਰਿਹਾ ਸੀ। ਇੰਨਾਂ ਚਹੁੰਆਂ ਨੂੰ ਭਾਈ ਹੀਰਾ ਸਿੰਘ ਕੋਲ ਬਲਗਣ ਵਿਚ ਲਿਜਾ ਕੇ ਬਿਠਾ ਦਿਤਾ। ਅਗੋਂ ਭਾਈ ਅਤਰ ਸਿੰਘ ਜੀ ਮਿਲੇ। ਥਾਣੇਦਾਰ ਨੇ ਪੁਛਿਆ ਭਾਈ ਏਹ ਕੁਤੀੜ ਕਠੀ ਕੀਤੀ ਆ ਕੀ ਸਲਾਹ ਹੈ?

**ਅਤਰ ਸਿੰਘ-** ਮੈਂ ਤਾਂ ਆਪਣੇ ਪੁਤ੍ਰ ਜਨਮੇ ਦੀ ਖੁਸ਼ੀ ਵਿਚ ਸਾਧ ਸੰਗਤ ਸੱਦੀ ਹੈ। ਪੰਜ ਅਖੰਡ ਪਾਠ ਕਰਨੇ ਹੈਨ। ਇਕ ਦਾ ਭੋਗ ਪੈਣ ਵਾਲਾ ਹੈ।

**ਥਾਣੇਦਾਰ-**ਤੈਨੂੰ ਪਤਾ ਨਹੀਂ ਪੰਜਾਂ ਤੋਂ ਵਧ ਕੂਕੇ ਇਕਠੇ ਨਹੀਂ ਹੋ ਸਕਦੇ? ਇਹ ਸ੍ਰਕਾਰ ਦਾ ਹੁਕਮ ਹੈ।

**ਅਤਰ ਸਿੰਘ-**ਜੀ ਮੈਂ ਇਜਾਜ਼ਤ ਲੈ ਲਈ ਹੈ। ਬੋਝੇ ਵਿਚੋਂ ਕਾਗਜ਼ ਕਢਕੇ ਕਿਹਾ ਐਹ ਦੇਖੋ ਇਜਾਜ਼ਤਨਾਵਾਂ।

ਥਾਣੇਦਾਰ ਨੇ ਪਾੜਕੇ ਪੁਰਜੇ ਪੁਰਜੇ ਕਰਕੇ ਖੂਹ ਵਿਚ ਸੁਟਦਿਆਂ ਹੋਇਆ ਕਿਹਾ ਯੇਹ ਫਜ਼ੂਲ ਕਾਗਜ਼ ਹੈ। ਭਾਈ ਅਤਰ ਸਿੰਘ ਜੀ ਨੂੰ ਵੀ ਹਥ ਕੜੀ ਲਾ ਕੇ ਵਲਗਣ ਵਿਚ ਬਿਠਾ ਦਿਤਾ।

ਸਰਦੀ ਕੜਾਕੇ ਦੀ ਸੀ। ਕਕਰ ਪਿਆ ਹੋਇਆ ਸੀ। ਸਿੰਘਾਂ ਨੂੰ ਘਰੋਂ ਕਪੜੇ ਲਿਔਣ ਦੀ ਵੀ ਆਗਯਾ ਨਹੀਂ ਸੀ।

**ਹਮਦਰਦੀ ਦੀ ਸਜਾ-**

ਏਸ ਜ਼ੁਲਮ ਦਾ ਪਤਾ ਲਗਣ ਤੇ ਗੁਜਰਵਾਲ ਦੇ ਤਿੰਨ ਸ੍ਰਦਾਰ ਜੋ ਕੂਕੇ ਨਹੀਂ ਪਰ ਸ਼ਰੀਫ ਬੰਦੇ ਸਨ ਉਸ ਬਲਗਣ ਵਿਚ ਪੁਜੇ ਥਾਣੇਦਾਰ ਨੂੰ ਸਤਿ ਸ੍ਰੀ ਅਕਾਲ ਬੁਲਾਕੇ ਪੁਛਣ ਲਗੇ ਹਜ਼ੂਰ ਭਾਈ ਅਤਰ ਸਿੰਘ ਤੇ ਏਨਾਂ ਸਿਖਾਂ ਤੋਂ ਕੀ ਕਸੂਰ ਹੋਇਆ ਹੈ? ਸੰਤ ਅਤਰ ਸਿੰਘ ਨੇ ਤਾਂ ਅਖੰਡ ਪਾਠਾਂ ਦਾ ਮੇਲਾ ਕਰਨ ਲਈ ਸ੍ਰਕਾਰੋਂ ਇਜਾਜਤ ਵੀ ਲੈ ਲਈ ਸੀ। ਜੇ ਤੁਸਾਂ ਫੜਨਾ ਹੀ ਸੀ ਤਾਂ ਪਾਠਾਂ ਦੇ ਭੋਗ ਤਾਂ ਪੈ ਲੈਣ ਦਿੰਦੇ। ਥਣੇਦਾਰ ਨੇ ਕਿਹਾ ਤੁਸੀਂ ਇਸਨੂੰ ਘਟ ਕਸੂਰ ਸਮਝਦੇ ਹੋ ਕਿ ਬਾਗੀਆਂ ਨੂੰ ਸਦਕੇ ਅਖੰਡ ਪਾਠਾਂ, ਵਰਨੀਆਂ ਤੇ ਹੋਮ ਦੇ ਉਸ਼ਟੰਡ ਰਚ ਰਿਹਾ ਹੈ। ਪਤਾ ਹੈ ਪਿਛੋਂ ਅਰਦਾਸੇ ਕੀ ਕਰਦੇ ਹਨ?

**ਇਕ ਸਿੰਘ-** ਹਜ਼ੂਰ ਕੀ ਅਰਦਾਸ ਕਰਦੇ ਹਨ।

**ਥਾਣੇਦਾਰ-**ਕਹਿੰਦੇ ਹਨ ਹੇ ਗੁਰੂ ਸਚਿਆ ਮਲੇਛ ਖਾਲਸੇ ਦਾ ਨਾਸ ਕਰ ਤੇ ਸੰਤ ਖਾਲਸੇ ਦਾ ਪ੍ਰਕਾਸ਼ ਕਰ। ਅੰਗ੍ਰੇਜ਼ੀ ਰਾਜ ਦਾ ਬੇੜਾ ਗਰਕ ਕਰ ਤੇ ਗਊ ਗਰੀਬ ਦੀ ਰਛਾ ਕਰ।

ਇਹ ਕਹਿਕੇ ਠਾਣੇਦਾਰ ਨੇ ਉਨ੍ਹਾਂ ਨੂੰ ਵੀ ਗ੍ਰਿਫਤਾਰ ਕਰਕੇ ਓਥੇ ਹੀ ਬਿਠਾ ਲਿਆ ਤੇ ਕਿਹਾ ਕਿ ਬਾਗੀਆਂ ਦੀ ਤੁਸੀਂ ਲੋਕ ਹੌਂਸਲਾ ਅਫਜ਼ਾਈ ਕਰਦੇ ਹੋ। ਚਲੋ ਤੁਸੀਂ ਵੀ ਨਾਲ ਹੀ ਮੌਜਾਂ ਲੁਟੋ।

ਥਾਣੇਦਾਰ ਨੇ ਇਕ ਸਿੰਘ ਨੂੰ ਪਛਿਆ, 'ਕਿਉਂ ਬਈ ਮਲੇਛ ਖਾਲਸਾ ਕੌਣ ਹੈ ਤੇ ਸੰਤ ਖਾਲਸਾ ਕੌਣ?

**ਕੂਕਾ**-ਥਾਣੇਦਾਰ ਜੀ ਜੋ ਗੁਰੂ ਕਾ ਸਿਖ ਹੋਕੇ ਦਾਰੂ ਮਾਸ ਨਾਂ ਵਰਤੇ ਚੋਰੀ ਯਾਰੀ ਤੋਂ ਬਚਿਆ ਰਹੇ ਕਿਸੇ ਦਾ ਬੁਰਾ ਨਾਂ ਕਰੇ, ਦਿਆਲੂ ਸੁਭਾਉ ਰਖੇ ਤੇ ਅੰਗ੍ਰੇਜ ਦਾ ਨੌਕਰ ਤੇ ਵਫਾਦਾਰ ਨਾ ਹੋਵੇ ਉਸਨੂੰ ਸੰਤ ਖਾਲਸਾ ਕਹਿੰਦੇ ਹਨ। ਅਤੇ ਜੋ ਗੁਰੂ ਕਾ ਸਿਖ ਰਹਿਤ ਮ੍ਰਯਾਦਾ ਨਾਂ ਰਖੇ ਗੁਰਮੁਖੀ ਬਾਣਾ ਦੇਵਤਿਆਂ ਵਾਲਾ ਨਾਂ ਧਾਰਨ ਕਰੇ, ਅਧਰਮ ਦੀ ਕਿਰਤ ਕਰੇ ਉਹ ਮਲੇਛ ਖਾਲਸਾ ਹੈ।

**ਥਾਣੇਦਾਰ**-ਏਸ ਹਿਸਾਬ ਅਸੀਂ ਹੋਏ ਮਲੇਛ ਖਾਲਸਾ ਤੇ ਤੁਸੀਂ ਹੋਏ ਸੰਤ ਖਾਲਸਾ।

ਸਿਖ ਨੇ ਗੰਭੀਰਤਾ ਨਾਲ ਕਿਹਾ ਹਾਂ ਠਾਣੇਦਾਰ ਸਾਹਿਬ ਆਪਨੇ ਸੰਤ ਖਾਲਸੇ ਤੇ ਮਲੇਛ ਖਾਲਸੇ ਦਾ ਲਖਣ ਠੀਕ ਠੀਕ ਲਿਆ ਹੈ।

ਥਾਣੇਦਾਰ ਨੇ ਮੱਥਾ ਵੱਟਕੇ ਕਿਹਾ ਕਿ ਤੁਸੀਂ ਲੋਕ ਬਿਲਕੁਲ ਫਾਹੇ ਦੇਣ ਦੇ ਲੈਕ ਹੋ ਅਫਸਰਾਂ ਦਾ ਰਤੀ ਜਿੰਨਾਂ ਵੀ ਲਿਹਾਜ ਨਹੀਂ ਕਰਦੇ ਡਰ ਤਾਂ ਤੁਹਾਡੇ ਖਲਨੇਂ ਵਿਚ ਉਕਾ ਹੀ ਨਹੀਂ। ਕਿੰਨੇ ਹਨੇਰ ਦੀ ਗੱਲ ਹੈ। ਅਫਸਰਾਂ ਦੇ ਸਾਹਮਣੇ ਹੀ ਉਹਨਾਂ ਨੂੰ ਮਲੇਛ ਖਾਲਸਾ ਆਖੀ ਜਾਂਦਾ ਹੈ ਇਹ ਚਿਟ ਕਪੜੀਆ ਬੁਢਾ।

ਏਨੇ ਨੂੰ ਬਾਰਵਟਨ ਜੋ ਪੁਲਸ ਸੁਪਰਡੰਟ ਸੀ ਤੇ ਸਪੈਸ਼ਲ ਤੌਰ ਤੇ ਕੂਕਿਆਂ ਦੀ ਨਿਗਰਾਨੀ ਤੇ ਲਗਿਆ ਹੋਇਆ ਸੀ, ਪੁਲਸ ਦੇ ਇਕ ਰਸਾਲੇ ਸਮੇਤ ਮੌਕੇ ਤੇ ਪੁਜ ਗਿਆ। ਥਾਂਣੇਦਾਰ ਤੋਂ ਸਾਰੇ ਹਾਲਾਤ ਪੁਛਕੇ ਹੁਕਮ ਦਿੱਤਾ ਕਿ " ਟਮਾਮ ਕੂਕੋਂ ਕੇ ਘਰੋਂ ਕੇ ਤਾਲੇ ਲਗਾ ਦੋ। ਕਿਸੀ ਕੋ ਘਰ ਸੇ ਬਾਹਰ ਮਟ ਨਿਕਲਨੇ ਡੋ। ਹਮ ਇਨ ਕੋ ਖੰਡ ਪਾਠ ਕਾ ਮਜ਼ਾ ਚਖਾਏਗਾ। ਜਿਸਦੇ ਘਰ ਅਖੰਡ ਪਾਠ ਹੋ ਰਿਹਾ ਹੈ ਉਸਕਾ ਟਮਾਮ ਮਾਲ ਜ਼ਬਟ ਕਰਲੋ। ਇਹ ਸੁਣਦਿਆਂ ਸਾਰ ਪੁਲਸ ਥਾਣੇਦਾਰ ਤੇ ਬਾਰਵਟਨ ਸਮੇਤ ਸੰਤ ਅਤਰ ਸਿੰਘ ਜੀ ਦੇ ਘਰ ਪੁਜੇ। ਅੱਗੇ ਪਾਠ ਹੋ ਰਿਹਾ ਸੀ। ਭਾਈ ਲਾਲ ਸਿੰਘ ਖਟੜਿਆਂ ਵਾਲੇ ਪਾਠ ਕਰ ਰਹੇ ਸਨ ਅਤੇ ਲਾਲ ਸਿੰਘ ਜੀ ਸਿਆਹੜ ਵਾਲੇ ਧੁਪੀਏ ਦੀ ਸੇਵਾ ਦੇ ਰਹੇ ਸਨ। ਏਨਾਂ ਦੋਹਾਂ ਤੋਂ ਬਿਨਾਂ ਜਿਨੇ ਕੂਕੇ ਸਨ ਸਭ ਨੂੰ ਗ੍ਰਿਫਤਾਰ ਕਰ ਲਿਆ ਗਿਆ*।

ਮੇਲੇ ਦੀ ਸਾਰੀ ਰਸਦ, ਗੁੜ, ਸੱਕਰ, ਘਿਓ, ਆਟਾ, ਹੋਰ ਘਰ ਵਿਚ ਰਖੀਆਂ ਹੋਈਆਂ ਕਣਕ ਦੀਆਂ ਬੋਰੀਆਂ ਗਡ ਤੇ ਲਦੀਆਂ ਗਈਆਂ। ਸੰਤਾਂ ਦਾ ਗੱਡਾ, ਬੈਲ, ਹਲ ਪੰਜਾਲੀਆਂ ਤੇ ਮ੍ਹੈਸਾਂ ਆਦਿਕ ਮਾਲ ਜਬਤ ਕਰਕੇ ਲੁਧਿਹਾਣੇ ਪੁਚਾਇਆ ਗਿਆ, ਉਪ੍ਰੰਤ ਪਾਠੀਆਂ ਧੂਪੀਆਂ, ਲਾਂਗ੍ਰੀਆਂ ਪਹਿਰੂਆਂ, ਜਥੇਦਾਰਾਂ, ਸਬਦੀਆਂ, ਸਭ ਨੂੰ ਪੈਦਲ ਤੋਰਕੇ ਲੁਧਿਹਾਣੇ ਲੈ ਗਏ। ਰਾਤ ਹਵਾਲਾਟ ਵਿਚ ਬਿਨਾਂ ਕੰਬਲਾਂ ਤੋਂ ਕਟਣੀ ਪਈ।

**ਮੁਕਦਮਾ**-

ਦੁਨੀਆਂ ਦੇ ਹਰ ਦੇਸ ਵਿਚ ਪੁਲਸ ਦੇ ਚਾਲਾਨ ਮਜਿਸਟ੍ਰੇਟ ਦੇ ਸਾਹਮਣੇ ਪੇਸ਼ ਕਰਕੇ ਮੁਕਦਮਾਂ ਚਲਾਇਆ ਜਾਂਦਾ ਹੈ। ਜੇ ਗਵਾਹੀਆਂ ਦੇ ਅਧਾਰ ਤੇ ਮੁਲਜ਼ਮ ਦੋਸ਼ੀ ਸਾਬਤ ਹੋ ਜਾਏ ਤਾਂ ਮਜਿਸਟ੍ਰੇਟ ਫਰਦ ਜੁਰਮ ਲਗਾਕੇ ਦੋਸ਼ੀਆਂ ਨੂੰ ਸਫਾਈ ਦਾ ਮੌਕਾ ਦਿੰਦਾ ਹੈ ਜੇ ਉਹ ਸਫਾਈ ਵਿਚ ਮਜਿਸਟ੍ਰੇਟ ਦੀ ਤਸਲੀ ਨਾ ਕਰ ਸਕਣ ਤਾਂ ਮੁਨਾਸਬ ਸਜਾ ਦਿਤੀ ਜਾਂਦੀ ਹੈ ਪਰ ਕੂਕੇ ਏਸ ਆਈਨ ਤੋ ਨਿਆਰੇ ਸਮਝੇ ਜਾਂਦੇ ਸਨ। ਉਨ੍ਹਾਂ ਨੂੰ ਦੂਏ ਦਿਨ ਪੁਲਸ-ਕਪਤਾਨ ਬਾਰ-ਬਟਣ ਨੇ ਹੀ ਆਪਣੇ ਸਾਹਮਣੇ ਸਦਕੇ ਸਜਾਵਾਂ ਸੁਣਾ ਦਿਤੀਆਂ। ਇਹ ਅੰਗ੍ਰੇਜ਼ ਦੇ ਨਿਆਂ ਦਾ ਇਕ ਬਦਤਰੀਨ ਨਮੂਨਾਂ ਹੈ। ਲੁਦਿਆਣਾ ਦੇ ਡੀ. ਸੀ. ਕਾਵਨ ਨੇ ਵੀ ਸਿੰਘਾਂ ਨੂੰ ਬਿਨਾਂ ਮੁਕੱਦਮਾਂ ਚਲਾਏ ਤੇ ਸਫਾਈ ਪੇਸ਼ ਕਰਨ ਦਾ ਮੌਕਾ ਦਿਤੇ ਤੋਂ ਬਿਨਾਂ ਤੋਪਾਂ ਨਾਲ ਉਡਾਕੇ ਆਪਣੇ ਵਹਿਸ਼ੀ ਪੁਣੇ ਦਾ ਸਬੂਤ ਦਿਤਾ ਸੀ।

**ਅਰਦਲੀ**-ਚਲੋ ਥਾਣੇਦਾਰ ਮਾਨ ਸਿੰਘ ਥਾਣਾਂ ਡੇਹਲੋਂ।

ਹਾਜ਼ਰ ਜਨਾਬ।

**ਹਾਕਮ**-ਟੁਮਕੋ ਕੈਸੇ ਪਟਾ ਚਲਾ ਕਿ ਕੂਕੋਂ ਕਾ ਗਰੋਹ ਅਖੰਡ ਪਾਠੋਂ ਕੇ ਬਹਾਨਾਂ ਮੇ ਲੋਹਗੜ ਕੇ ਅਟਰ ਸਿੰਘ ਕੇ ਘਰ ਜਮਾਂ ਹੋ ਰਹਾ ਹੈ?

**ਥਾਣੇਦਾਰ**-ਹਜ਼ੂਰ ਮੁਝੇ ਲੋਹਗੜ ਕੇ ਮੁਖਬਰ ਜੈ ਸਿੰਘ ਨੇ

---

*ਜਦ ਸਭ ਨੂੰ ਫੜਕੇ ਲੈ ਗਏ ਤਾਂ ਏਨਾਂ ਕੱਲਿਆਂ ਨੇ ਹੀ ਪਾਠ ਦਾ ਭੋਗ ਪਾ ਕੇ 'ਬਿਨਾਂ ਕੜਾਹ ਪ੍ਰਸ਼ਾਦ ਤੋਂ ਅਰਦਾਸਾ ਕਰ ਦਿਤਾ।

ਏਕ ਤਹਿਰੀਰੀ ਰਪੋਟ ਪੇਸ਼ ਕੀ ਥੀ ਜਿਸਕੀ ਬਿਨਾ ਪਰ ਮੈਨੇ ਫੌਰਨ ਇਨਕੁਐਰੀ ਕੀ।

**ਹਾਕਮ**-ਬੁਲਾਓ ਜੈ ਸਿੰਘ ਕੋ।

**ਚਪੜਾਸੀ**- ਜੈ ਸਿੰਘ ਮੁਖ਼ਬਰ!

**ਜੈ ਸਿੰਘ**- ਹਾਜਰ ਜਨਾਬ।

**ਹਾਕਮ**-ਟੁਮਨੇ ਥਾਣੇਦਾਰ ਕੋ ਡੈਰੀ ਡੀਆ ?

**ਜੈ ਸਿੰਘ** -ਹਾਂ ਸਾਹਿਬ।

**ਹਾਕਮ**- ਡਾਇਰੀ ਦਾ ਵਰਕਾ ਮਿਸਲ ਵਿਚੋਂ ਦਿਖਾਕੇ ਪਹਿਚਾਨੇ ਯੋਗ ਟੁਮਰੀ ਹੀ ਲਿਖੀ ਹੂਈ ਹੈ?

**ਜੈ ਸਿੰਘ**-ਹਾਂ ਜਨਾਬ।

**ਹਾਕਮ**-ਅਛਾ ਪੜ ਕਰ ਸੁਨਾਓ।

ਜੈ ਸਿੰਘ ਡੈਰੀ ਪੜਦਾ ਹੈ

"ਜਨਾਬ ਠਾਣੇਦਾਰ ਸੈਹਬ। ਥਾਣਾਂ ਡੇਹਲੋਂ। ਮੇਰੀ ਅਰਜ ਇਹ ਹੈ ਕਿ ਮੇਰੇ ਪਿੰਡ ਲੋਹਗੜ੍ਹ ਵਿੱਚ ਕੂਕੇ ਅਤਰ ਸਿਓਂ ਦੇ ਘਰ ਬਹੁਤ ਸਾਰੇ ਕੂਕੇ ਆਏ ਹੋਏ ਨੇ। ਥੋਨੂੰ ਪਤਾ ਹੀ ਹੈ ਕਿ ਇਹ ਭੈਣੀ ਵਾਲੇ ਰਾਮ ਸੋਂਹ ਦੇ ਸਿੱਖ ਨੇ। ਸ੍ਰਕਾਰ ਨੇ ਏਨ੍ਹਾਂ ਦੇ ਗੁਰੂ ਨੂੰ ਦੇਸੋਂ ਜਲਾਵਤਨ ਕਰ ਦਿੱਤਾ ਹੈ। ਭੈਣੀ ਦੇ ਬਾਰ ਮੂਹਰੇ ਪੁਲਸ ਦਾ ਪਹਿਰਾ ਬਹਾਇਆ ਹੋਇਆ ਹੈ। ਸੱਤਰ ਅੱਸੀ ਕੂਕਿਆਂ ਨੂੰ ਮਲੇਰ ਕੋਟਲੇ ਤੋਪਾਂ ਮੂਹਰੇ ਉਡਾਇਆ ਗਿਆ ਸੀ। ਹਜਾਰਾਂ ਕੂਕਿਆਂ ਦੀਆਂ ਜੈਦਾਤਾਂ ਸ੍ਰਕਾਰ ਨੇ ਜਪਤ ਕਰ ਲਈਆਂ ਹੈਨ। ਸਰਕਾਰ ਦਾ ਹੁਕਮ ਲਏ ਤੋਂ ਬਿਨਾਂ ਪੰਜ ਕੂਕੇ ਵੀ ਕੱਠੇ ਨਹੀਂ ਹੋ ਸਕਦੇ। ਏਨ੍ਹਾਂ ਦੇ ਕੋਲ ਖਲੋਣ ਵਾਲਿਆਂ ਨੂੰ ਵੀ ਪੁਛ ਗਿਛ ਹੁੰਦੀ ਹੈ। ਰਾਜਿਆਂ ਦੀ ਵੀ ਏਹਨਾਂ ਤੇ ਕੈਰੀ ਅੱਖ ਹੈ। ਸਾਨੂੰ ਹੁਕਮ ਹੈ ਕਿ ਜਿਸ ਪਿੰਡ ਵਿਚ ਏਹ ਕੱਠੇ ਹੋਣ ਥਾਣੇ ਤਲਾਹ ਦੇਣੀਂ। ਸੋ ਮੈਂ ਵੇਲੇ ਸਿਰ ਤਲਾਹ ਦੇ ਦਿਤੀ ਹੈ। ਮੇਰੇ ਪਿੰਡ ਵਿਚ ੧ ਮਾਘ ਸੰਮਤ ੧੯੩੧ ਤੋਂ ਸਬਾਰਾ ਸੈਹਬ ਦੇ ਪੰਜ ਪਾਠ ਤੋਰੇ ਹੋਏ ਹਨ। ਥਾਣੇਦਾਰ ਜੀ ਕੂਕੇ ਜਦ ਦਮਾਨ ਲੈਂਦੇ ਹਨ ਬੜਾ ਖਰੂਦ ਕਰਦੇ ਨੇ। ਸਰਕਾਰ ਦੀ ਬਰਖਲਾਫੀ ਕਰਦੇ ਰਜਦੇ ਨਹੀਂ। ਬਾਹਲਾ ਹੀ ਰੌਲਾ ਪਾਈ ਰਖਦੇ ਹਨ। ਕਹਿੰਦੇ ਨੇ ਅੰਗ੍ਰੇਜ਼ਾਂ ਦਾ ਰਾਜ ਨਹੀਂ ਰਹਿਣ ਦੇਣਾ। ਬੇੜਾ ਡੋਬਕੇ ਛਡਣਾ ਏ। ਏਹ ਸਾਡੇ ਪਾਤਸ਼ਾਹਾਂ ਨੂੰ ਫੜਕੇ ਲੈ ਗਏ ਹਨ।

ਕਲ ਜਦੋਂ ਅਰਦਾਸੀਆ ਕੂਕਾ ਅਰਦਾਸ ਕਰਦਾ ਸੀ ਉਹ ਉੱਚੀ ਕਹਿੰਦਾ ਸੀ ਪਾਤਸ਼ਾਹ ਮਲੇਛ ਰਾਜ ਦਾ ਨਾਸ ਕਰ। ਸੰਤ ਖਾਲਸੇ ਦਾ ਪ੍ਰਕਾਸ਼ ਕਰ। ਗਊਆਂ ਦੀ ਰੱਛਿਆ ਕਰ ਅੰਗ੍ਰੇਜ਼ ਗਊਆਂ ਖਾਈ ਜਾਂਦੇ ਹਨ। ਏਨ੍ਹਾਂ ਦਾ ਸਤਿਆ- ਨਾਸ ਕਰ। ਠਾਣੇਦਾਰ ਸਾਹਿਬ ਮੈਂ ਵੇਲੇ ਸਿਰ ਖਬਰ ਕਰ ਦਿੱਤੀ ਹੈ। ਆਪ ਇੰਤਜ਼ਾਮ ਕਰ ਲਵੋ ਮਤਾਂ ਕੋਈ ਉਪੱਦ੍ਰ ਕਰ ਦਿੰਦੇ ਹੋਣ। ਜੇ ਤੁਸੀਂ ਬੰਦੋਬਸਤ ਨਾਂ ਕਰੋਗੇ ਤਾਂ ਮੈਂ ਪੁਲਸ-ਕਪਤਾਨ ਕੋਲ ਜਾਂਵਾਂਗਾ।

ਬਾਰ-ਬਾਰ ਤਾਕੀਦ ਹੈ।

ਸ੍ਰਕਾਰ ਦਾ ਖੈਰ ਖਾਹ-

ਜੈ ਸਿੰਘ ਲੋਹ-ਗੱੜ੍ਹ।

ਸੰਤ ਬਸਾਵਾ ਸਿੰਘ, ਲਾਲ ਸਿੰਘ, ਤੇ ਅਮਰ ਸਿੰਘ ਸਿਆਹੜ ਵਾਲਿਆਂ ਨੂੰ ਮੁਖਾਤਿਬ ਕਰਕੇ ਬਾਰਵਟਨ ਨੇ ਕਿਹਾ ਕਿ:-

"ਡੇਖੋ! ਟੁਮ ਲੋਗ ਬਹੁਟ ਗੋਲ ਮੋਲ ਪਗੜੀ ਰਖਦਾ ਹੈ। ਮਾਲਾ ਭੀ ਗਲੇ ਮੈਂ ਪਹਿਣਟਾ ਹੈ। ਹਮ ਐਸੀ ਸ਼ਕਲ ਕੋ ਕਭੀ ਨਹੀਂ ਡੇਖਨਾ ਮਾਂਗਟਾ। ਹਮਾਰਾ ਗਵਰਮੈਂਟ ਕਾ ਬਹੁਤ ਇਨਸਾਫ ਕਾ ਹਕੂਮਟ ਹੈ ਮਲਕਾ ਵਿਕਟੋਰੀਆ ਕਿਸੀ ਕਾ ਮਜ਼ਬ ਮੇਂ ਡਖਲ ਡੇਨਾ ਨਹੀਂ ਮਾਂਗਟਾ ਹੈ।

ਜਿਸ ਦਿਨ ਮਿਸਟਰ ਕਾਵਨ ਟੁਮਾਰੇ ਸਾਥੀਓ ਕੋ ਮਲੇਰ ਕੋਟਲੇ ਮੇਂ ਟੋਪੋ ਸੇ ਉੜਾ ਰਹਾ ਥਾ ਤੋ ਟੁਮਾਰੇ ਗੁਰੂ ਰਾਮ ਸਿੰਘ ਨੇ ਟੁਮਾਰੇ ਗਾਓ ਮੇਂ ਲਾਲ ਸਿੰਘ ਕੇ ਮਕਾਨ ਪਰ ਕੂਕੋ ਕੋਂ ਜਮਾ ਕੀਆ ਥਾ। ਔਰ ਕਹਾ ਥਾ ਕਿ ਮਾਲਾ ਫੇਰ ਕਰ ਅਰਦਾਸਾ ਕਰੋ ਕਿ ਅੰਗਰੇਜ ਕਾ ਰਾਜ ਖਤਮ ਹੋ ਜਾਏ । ਠੀਕ ਹੈ ਨਾਂ। ?

**ਸਿੰਘ**-ਉਹ ਤਾਂ ਧਰਮ ਦਾ ਅਵਤਾਰ ਹੈਨ। ਧਰਮੀਆਂ ਨੂੰ ਧਰਮ ਦਾ ਤੇ ਪਾਪੀਆਂ ਨੂੰ ਪਾਪ ਦਾ ਫਲ ਸਾਹਬ ਜਰੂਰ ਭੁਗਤਾਣਗੇ।

**ਹਾਕਮ**- ਚੰਗਾ-ਟੁਮ ਟੀਨੋਂ ਕੋ ਛੇ ਛੇ ਮਹੀਨੇ ਕਾ ਸਖਤ ਕੈਡ ਔਰ ਪਚਾਸ ਪਚਾਸ ਰੁਪੈ ਜੁਰਮਾਨਾ ਕਾ ਸਜਾ ਡੀਆ ਜਾਟਾ ਹੈ! ਸਿੰਘਾਂ ਨੇ ਹੁਕਮ ਸੁਣਦਿਆਂ ਸਾਰ ਗਜਕੇ ਜੈਕਾਰਾ ਛਡਿਆ।

ਰੁੜਕੇ ਦੇ ਸੰਤ ਜੀਵਾ ਸਿੰਘ, ਕਾਹਨ ਸਿੰਘ, ਤੇ ਚੜਤ ਸਿੰਘ ਦੇ ਨਾਉਂ ਲੈਕੇ ਬਾਰਬਟਨ ਨੇ ਕਿਹਾ।

"ਟੁਮ ਲੋਗ ਬਡੇ ਸ਼ਰਾਰਟੀ ਹੈ। ਟੁਮ ਕੂਕੋਂ ਕੋ ਰੋਟੀ ਪਕਾ ਕਰ ਖਿਲਾਟਾ ਹੈ। ਟੁਮ ਨੇ ਪਹਿਲੇ ਬੀ ਪਾਂਚ ਪਾਂਚ ਸਾਲ ਕਾ ਕੈਡ ਭੁਗਟਾ ਹੈ, ਬਹੁਟ ਬਦਮਾਸ਼ ਲੋਗ ਹੋ, ਰੁੜਕੇ ਵਾਲੇ ਸਾਹਬੇ ਚੌਧਰੀ ਕੋ ਜੋ ਸ੍ਰਕਾਰ ਕਾ ਖੈਰ ਖਾਹ ਭਾਰੀ ਹੈ ਤੁਮ ਲੋਗੋਂ ਨੇ

ਸੌ ਜੂਟਾ ਮਾਰ ਕਰ ਉਸਕਾ ਇੱਜ਼ਤ ਹੱਤਕ ਕੀਆ। ਅਛਾ ਟੀਨੋਂ ਕੋ ਛੇ ਛੇ ਮਹੀਨੇ ਕਾ ਸਜਾ ਸਖਤ। ਸਿੰਘਾਂ ਨੇ ਸਜਾ ਸੁਣਕੇ ਧੰਨ ਸਤਿਗੁਰੂ ਰਾਮ ਸਿੰਘ ਜੀ ! ਕਹਿਕੇ ਖੁਸ਼ੀ ਪ੍ਰਗਟ ਕੀਤੀ।

ਜਰਗ ਦੇ ਸ੍ਰ: ਮਤਾਬ ਸਿੰਘ ਜੀ ਨੂੰ ਇਹ ਕਹਿੰਦਿਆਂ ਹੋਇਆ ਕਿ ਟੁਮ ਬਹੁਤ ਬੜਾ ਬਾਗੀ ਹੈ ਡੇਡ੍ਹ ਸਾਲ ਕੈਦ ਦਾ ਹੁਕਮ ਸੁਣਾਇਆ ਗਿਆ। ਮਤਾਬ ਸਿੰਘ ਜੀ ਨੇ ਇਕ ਖਾਸ ਅੰਦਾਜ਼ ਵਿਚ ਕਿਹਾ "ਸਤ ਬਚਨ" ਮਤਾਬ ਸਿੰਘ, ਚੈਨ ਸਿੰਘ, ਤੇ ਗੁਜਰਵਾਲ ਦੇ ਸ੍ਰ: ਬੂਟਾ ਸਿੰਘ, ਹਜ਼ਾਰਾ ਸਿੰਘ, ਸੂਦਾਰਾ ਸਿੰਘ, ਜੀਵਨ ਸਿੰਘ, ਖੇਮ ਸਿੰਘ, ਗੱਜਾ ਸਿੰਘ, ਤੇ ਖਜਾਨ ਸਿੰਘ ਨੌਵਾਂ ਨੂੰ ੩-੩ ਮਹੀਨਿਆਂ ਦੀ ਕੈਦ ਦਾ ਹੁਕਮ ਮਿਲਿਆ।

ਸੂਬਾ ਚੈਨ ਸਿੰਘ ਵੱਲ ਦੇਖਕੇ ਬਾਰਬਟਨ ਬੋਲਿਆ ਕਿ- ਟੁਮ ਬਾਗੀਓਂ ਕੇ ਜਨਰਲ ਹੋ। ਦੂਸਰੋਂ ਕੋ ਕੂਕ ਮੰਟਰ ਡੇਟਾ ਹੈ। ਲੇਕਨ ਚਾਟਾ ਡਾਹੜੀ ਹੈ, ਬੂਢਾ ਹੈ। ਟੁਮਾਰੇ ਪਰ ਹਮ ਰਹਿਮ ਖਾਟਾ ਹੈ ਜਾਓ ਸਿਰਫ ੬ ਮਹੀਨਾ ਸਖਟ ਕੈਡ। ਬਾਬਾ ਜੀ ਨੇ ਗੱਜਕੇ ਜੈਕਾਰਾ ਛਡਦਿਆਂ ਹੋਇਆ ਕਿਹਾ-ਇਹ ਤਾਂ ਥੋੜ੍ਹੀ ਹੀ ਹੈ ਹੋਰ ਕਰ ਲੈ। ਮਹਿਮਾਂ ਸਿੰਘ ਵਾਲੇ ਦੇ ਸੰਤ ਚੜ੍ਹਤ ਸਿੰਘ ਨੂੰ ਜਦ ਕੇਵਲ ਪੰਜਾਹ ਰੁਪੈ ਜੁਰਮਾਨੇ ਦਾ ਹੁਕਮ ਹੋਇਆ ਤਾਂ ਗੁਰੂ ਕਾ ਲਾਲ ਮਜ਼ਾਕ ਨਾਲ ਕਹਿੰਦਾ ਹੈ- ਸੱਜਨਾਂ ਦਮੜਾ ਤਾਂ ਕੋਲ ਕੋਈ ਨਹੀਂ, ਕੈਦ ਭਵੇਂ ਕਿਨੀਂ ਕਰ ਲੈ।

**ਹਾਕਮ**-ਚਲੋਂ ਨੌਂ ਮਹੀਨਾਂ ਕੈਦ ਸਖਟ।

**ਸੂਬਾ ਸਿੰਘ ਜੀ**- ਬਹੁਤ ਚੰਗਾ ਧੰਨ ਭਾਗ।

ਚਲੋ ਬਡਨ ਸਿੰਘ- ਦੋ ਮਹੀਨਾਂ ਸਜ਼ਾ।

**ਸਿੰਘ**-ਬਹੁਤ ਅਛਾ।

ਭਾਈ ਹਰਨਾਮ ਸਿਘ ਗੰਥੀ, ਸਾਹਿਬ ਸਿੰਘ ਭੱਮਾਂ-ਵਦੀ, ਝਾਬਾ ਸਿੰਘ ਖੇੜਾ, ਤੇ ਕਾਹਨ ਸਿੰਘ ਪੱਦੀ ਨੂੰ ਬੁਲਾਕੇ ਪੁਛਿਆ ਗਿਆ ਕਿ ਟੁਮਾਰੇ ਖਿਲਾਫ ਯੇਹ ਡੈਰੀ ਮਿਲਾ ਹੈ:-

(੧) ਰਾਜ ਨੀਤ ਮਮ ਪੰਥ ਨਿਵਾਰੇ

(੨) ਰਾਜ ਕਰੇਗਾ ਖ਼ਾਲਸਾ ਆਕੀ ਰਹੇ ਨ ਕੋਇ।
ਖੁਆਰ ਹੋਇ ਸਭ ਮਿਲੈ ਹੈ ਬਚੇ ਸਰਨ ਜੋ ਹੋਇ।

(੩) ਸਿੰਘ ਕਰੇਗਾ ਰਾਜ। ਮਲੇਛ ਸ਼ੇਖ ਸਬ ਛਪੈਂਗੇ।

ਡੇਖੋ ਸਿਖ ! ਯੇ ਠਾਣੇਦਾਰ ਸਾਹਿਬ ਨੇ ਡਾਇਰੀ ਦੀਆ ਹੈ: ਚਲੋ ਦੋ ਦੋ ਸਾਲ ਸਜਾ ਸਖਤ ਔਰ ਤੀਨ ਤੀਨ ਸੌ ਜੁਰਮਾਨਾ ਚਲੋ ਭਾਈ ਅਤਰ ਸਿੰਘ !

ਹਾਜਰ-ਹਾਜਰ।

ਦਸ ਕੀ ਕਹਿਨਾਂ ਐਂ।

**ਬਾਰਵਟਨ**-ਟੁਮ ਇਸ ਸਾਰੀ ਸਰਾਰਟ ਕਾ ਜ਼ਿਮਾਵਾਰ ਹੈ। ਟੁਮ ਗਰੰਥ ਸਾਹਿਬ ਕੇ ਪਾਠ ਇਸ ਲੀਏ ਕਰਟਾ ਹੈ ਕਿ ਅੰਗ੍ਰੇਜ਼ੋਂ ਕਾ ਰਾਜ ਔਰ ਬੇੜਾ ਗਰਕ ਹੋ। ਟੁਮ ਦੇਵਾ ਸਿੰਘ ਕੇ ਭਾਈ ਹੋ ਜਿਸੇ ਟੋਪ ਸੇ ਉੜਾਇਆ ਗਿਆ। ਟੁਮ ਟੇ ਮੌਟ ਕੀ ਸਜਾ ਕੇ ਹਕਦਾਰ ਥੇ ਮਗਰ ਰਹਿਮ ਕਰਟਾ ਹੂੰ। ਚਲੋ ਪਾਂਚ ਸਾਲ ਸਖਟ ਕੈਡ। ਪਾਂਚ ਸੌ ਜੁਰਮਾਨਾ। ਬੈਲ ਗਾਡੀ ਔਰ ਘਰ ਕਾ ਸਭ ਸਾਮਾਨ ਜਬਟ।

ਸੂਦਾਰ ਬਚਿੱਤ੍ਰ ਸਿੰਘ ਜੀ ਮੁੰਡੀਆਂ ਵਾਲੇ ਭਾਈ ਹੀਰਾ ਸਿੰਘ ਜੀ ਦੇ ਬਾਪ ਨੂੰ ਹੁਕਮ ਮਿਲਿਆ ਟੁਮਾਰਾ ਕਸੂਰ ਸਿਰਫ ਇਟਨਾਂ ਹੈ ਕਿ ਹੀਰਾ ਸਿੰਘ ਟੁਮਾਰਾ ਬੇਟਾ ਹੈ। ਟੁਮ ਡੋਨੋਂ ਹੀ ਬਾਗੀ ਹੋ। ਟੁਮ ਬਾਗੀ ਬੇਟਾ ਕੀ ਹਮੈਟ ਕੇ ਲੀਏ ਆਇਆ ਹੈ। ਹਮਾਰਾ ਡਿਲ ਕਹਿਟਾ ਹੈ ਕਿ ਟੁਮ ਬਾਪ ਬੇਟੋਂ ਕੋ ਕਾਲੇ ਪਾਨੀ ਭੇਜਾ ਜਾਏ।

**ਹੀਰਾ ਸਿੰਘ**-ਸਾਹਿਬ ਸਾਨੂੰ ਕਾਲੇ ਪਾਣੀ ਜਾ ਕੇ ਬੜੀ ਖੁਸ਼ੀ ਹੋਵੇਗੀ। ਆਪਣੇ ਚੀਨੀ ਵਾਲੇ ਪਾਤਸ਼ਾਹ ਦੇ ਦਰਸ਼ਨ ਤਾਂ ਹੋਣਗੇ। ਥਾਣੇਦਾਰ ਹਜ਼ੂਰ ਇਸ ਛੋਟੇ ਕੂਕੇ ਹੀਰਾ ਸਿੰਘ ਨੇ ਤਾਂ ਸਾਨੂੰ ਹੱਦੋਂ ਵਧ ਪ੍ਰੇਸ਼ਾਨ ਕੀਤਾ ਹੈ। ਪੰਜਾਂ ਸਿਪਾਹੀਆਂ ਨੇ ਬੜੀ ਮੁਸ਼ਕਲ ਨਾਲ ਗ੍ਰਿਫਤਾਰ ਕੀਤਾ ਸੀ।

ਹਾਕਮ-ਅੱਛਾ ਹੀਰਾ ਸਿੰਘ ਅਬੀ ਨਾਬਾਲਗ ਹੈ, ਬੱਚਾ ਹੈ ਲੇਕਨ ਜਿਤਨਾਂ ਛੋਟਾ ਹੈ ਉਤਨਾਂ ਹੀ ਖੋਟਾ ਹੈ। ਹਮ ਫਿਰ ਬੀ ਇਸ ਪਰ ਰਹਿਮ ਕਰਨਾਂ ਮਾਂਗਟ ਹੈ। ਅੱਛਾ ਇਸਕੋ ਸਿਰਫ ਏਕ ਸਾਲ ਕੀ ਸਜਾ ਕਾ ਹੁਕਮ ਡੇਟਾ ਹੈ।

ਉਸਦੇ ਪਿਤਾ ਬਿਸ਼ਣ ਸਿੰਘ ਨੂੰ ਪਜਾਹ ਰੁਪੈ ਜੁਰਮਾਨਾ ਤੇ ਪੰਜ ਸੌ ਦੀ ਘੋੜੀ ਜਬਤ ਦਾ ਹੁਕਮ ਮਿਲਦਾ ਹੈ। ਗੰਥੀ ਰਾਏ ਸਿੰਘ ਭਾਵੇਂ ਬੀਮਾਰ ਸਨ ਪਰ ਉਨਾਂ ਨੂੰ ਕਿਹਾ ਗਿਆ ਕਿ- ਡੇਖੋਂ ਟੁਮ ਨੇ ਗੁਰੂ ਰਾਮ ਸਿਘ ਸੇ ਢਾਈ ਲਖ ਅਖੰਡ ਪਾਠ ਕਰਾਨੇ ਕਾ ਹੁਕਮ ਮੰਗਾਇਆ ਹੈ ਤਾਕਿ ਉਸਕੇ ਅਸਰ ਸੇ ਹਮਾਰਾ ਰਾਜ ਖਟਮ ਕੀਆ ਜਾਏ। ਟੁਮਾਰਾ ਸ਼ਕਲ ਪਾਡਰੀ ਕਾ ਹੈ ਹਮ ਰਹਿਮ ਖਾਕਰ ਸਿਰਫ ਡੇੜ ਸਾਲ ਕੈਡ ਔਰ ਏਕ ਸੌ ਰੁਪਿਆ ਜਰਮਾਨਾ ਕਰਟਾ ਹੈ ਬਸ।

❋

ਭਾਦਰੋਂ ੨੦੧੩ ਬਿ. - ਅਗਸਤ ੧੯੫੬ ਈ.

# ਸਿਖ ਪੰਥ ਵਿਚ ਫੁਟ ਪਉਣ ਦੀ ਕੋਸ਼ਿਸ਼, ਪੰਥ ਦਰਦੀ ਛੇਤੀ ਏਧਰ ਧਿਆਨ ਦੇਣ

ਮੰਗਲ ਸਿੰਘ ਲਾਇਲਪੁਰੀ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਮਤ ੧੯੩੭-੩੮ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਬੜੀ ਭਾਰੀ ਸ੍ਰੀ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ ਕਰਕੇ ਸਿੱਖ-ਪੰਥ ਨੂੰ ਸਦਾ ਚੜ੍ਹਦੀਆਂ ਕਲਾਂ ਵਿਚ ਰਖਣ ਲਈ ਇਸ ਨੂੰ ਇਕ-ਮੁੱਠ ਕਰਨ ਦਾ ਬੜਾ ਸ਼ਲਾਘਾ ਯੋਗ ਯਤਨ ਕੀਤਾ ਸੀ। ਇਸ ਕਾਨਫਰੰਸ ਵਿਚ ਲਗ-ਭਗ ਸਭ ਗੁਰ ਨਾਨਕ ਸੰਪ੍ਰਦਾਵਾਂ ਦੇ ਪ੍ਰਤੀਨਿਧ ਸ਼ਾਮਿਲ ਹੋਏ ਸਨ। ਇਸ ਵਿਚ ਕਈ ਇਕ ਅਜੇਹੇ ਗੁਰਮਤੇ ਸਰਬ ਸੰਮਤੀ ਨਾਲ ਪਾਸ ਕੀਤੇ ਗਏ ਸਨ ਜਿਹੜੇ ਕਿ ਸਮੁੱਚੇ ਪੰਥ ਨੂੰ ਇਸ ਫੁਟ ਤੋਂ ਬਚਾਂਦੇ ਤੇ ਇਤਫਾਕ ਦੀ ਲੜੀ ਵਿਚ ਪਰੋਣ ਦੇ ਬੜੇ ਸੁੰਦਰ ਤੇ ਚੰਗੇਰੇ ਸਾਧਨ ਮੰਨੇ ਸਨ। ਇਸ ਕਾਨਫਰੰਸ ਵਿਚ ਇਹ ਵੀ ਇਕ ਪ੍ਰਸਤਾਵ ਪਾਸ ਕੀਤਾ ਗਿਆ ਸੀ ਕਿ ਇਕ ਦੂਜੇ ਦੇ ਧਰਮ ਤੇ ਬਜ਼ੁਰਗਾਂ ਦਾ ਸਤਿਕਾਰ ਰਖਦਿਆਂ, ਕਿਸੇ ਦੇ ਖਿਆਲਾਂ ਨੂੰ ਨਿੰਦਣ ਤੋਂ ਬਿਨਾਂ ਆਪਣੇ ਧਰਮ ਤੇ ਆਪਣੇ ਖਿਆਲਾਂ ਦਾ ਪਰਚਾਰ ਕਰਨਾਂ ਹਰ ਇਕ ਸ਼੍ਰੇਣੀ ਦਾ ਮੁਢਲਾ ਹੱਕ ਹੋਵੇਗਾ।

ਨਾਮਧਾਰੀ ਨੇ ਅਜ ਤੱਕ ਇਸ ਅਸੂਲ ਨੂੰ ਮੰਨ ਕੇ ਕਿਸੇ ਦੇ ਧਰਮ, ਅਵਤਾਰ ਜਾਂ ਖਿਆਲਾਂ ਦੀ ਕਦੀ ਜ਼ਬਾਨੀ ਜਾਂ ਲਿਖਤੀ ਮੁਖਾਲਫਤ ਨਹੀਂ ਕੀਤੀ। ਸਗੋਂ ਬੜਾ ਵਡਾ ਦਿਲ ਕਰਕੇ ਆਪਣੇ ਮੁਖਾਲਫਾਂ ਦੇ ਆਪਣੇ ਉਤੇ ਲਿਖਤੀ ਤੇ ਜਬਾਨੀ ਕੀਤੇ ਗਏ ਹਮਲਿਆਂ ਚੋਂ ਕਿਸੇ ਇਕ ਤਕ ਦਾ ਵੀ ਉਤਰ ਨਹੀਂ ਨਹੀਂ ਦਿਤਾ ਜਿਸ ਤੋਂ ਸਾਡੇ ਕਈ ਇਕ ਵੀਰ, ਸਾਡੇ ਇਸ ਭਲਮਣਸਊ ਵਤੀਰੇ ਤੋਂ ਨਾਜਾਇਜ ਫਾਇਦਾ ਉਠਾਣ ਦਾ ਯਤਨ ਕਰਦੇ ਰਹੇ ਹਨ।

ਹੁਣੇ ਹੀ, ਕੁਝ ਦਿਨ ਲੰਘੇ ਹਨ ਕਿ 'ਅਕਾਲੀ' ਅਖਬਾਰ ਦੇ ਇਕ ਪਰਚੇ ਵਿਚ ਇਕ ਸਜਨ ਵਲੋਂ ਕੁਝ ਸਤਰਾਂ 'ਨਾਮਧਾਰੀ ਕੈਲੰਡਰ ਬਾਬਤ ਛਾਪੀਆ ਗਈਆਂ ਹਨ। ਹੋਲੇ ਦੇ ਮੌਕਿਆਂ ਛਾਪੇ ਗਏ ੧੨ ਪਾਤਸ਼ਾਹੀਆਂ ਦੀ ਤਸਵੀਰ ਵਾਲੇ ਕੈਲੰਡਰ ਨੂੰ ਉਸ ਨੇ ਪਸੰਦ ਨਹੀਂ ਕੀਤਾ ਤੇ ਸ਼੍ਰੋਮਣੀ ਕਮੇਟੀ ਦਾ ਧਿਆਨ ਕੈਲੰਡਰ ਵਲ ਦਵਾਂਦਿਆਂ ਕਮੇਟੀ ਨੂੰ ਹਰਕਤ ਵਿਚ ਆਉਣ ਦੀ ਪਰੇਰਨਾ ਕੀਤੀ ਹੈ।

ਹੋ ਸਕਦਾ ਹੈ ਕਿ ਇਸ ਸਜਨ ਨੂੰ ਪਿਛਲੇ ਹੋ ਚੁਕੇ ਜਬਾਨੀ ਤੇ ਲਿਖਤੀ ਵਿਚਾਰ ਵਟਾਂਦਰਿਆਂ ਦਾ ਖਾਸ ਪਤਾ ਨਾ ਹੋਵੇ। ਜੇ ਉਸਨੂੰ ਕੁਝ ਥੋੜਾ ਵੀ ਗਿਆਨ ਹੁੰਦਾ ਤਾਂ ਉਹ ਅਜੇਹਾ ਕਦੀ ਵੀ ਨਾ ਲਿਖਦਾ। ਪਰ ਇਹ ਨਹੀਂ ਹੋ ਸਕਦਾ ਕਿ 'ਅਕਾਲੀ ਦੇ ਜਿਮੇਦਾਰ ਸਜਨ ਵੀ ਭੁਲੇਖੇ ਵਿਚ ਹੋਣ।

ਇਸ ਕੈਲੰਡਰ ਵਿਚ ਛਪੀ ਤਸਵੀਰ ਕੋਈ ਨਵੀਂ ਨਹੀਂ। ਇਹ ਪੰਦਰਾਂ ਵੀਹ ਸਾਲ ਤੋਂ ਕਈ ਵਾਰ ਛਾਪੀ ਜਾ ਚੁਕੀ ਹੈ। ਪਤਾ ਨਹੀਂ ਫੇਰ ਕਿਓ ਅਕਾਲੀਂ ਦੇ ਸਯੋਗ ਸੰਪਾਦਕ ਜੀ ਨੇ ਇਹੋ ਜਿਹੀ ਇਤਰਾਜ-ਮਈ ਚੀਜ ਛਾਪਣ ਦਾ ਉਸ ਸਜਨ ਨੂੰ ਮੌਕਾ ਤੇ ਆਪ ਜ਼ਿੰਮਾ ਲਿਆ ਹੈ।

ਕਿਹਾ ਚੰਗਾ ਹੋਵੇ ਜੇ ਪੰਥ ਦੇ ਖਾਸ ਜ਼ਿੰਮੇਦਾਰ ਸਜਨ ਤੇ ਅਖਬਾਰਾਂ ਦੇ ਸੰਪਾਦਕ ਅਜੇਹੀਆਂ ਫੁਟ ਪਾਊ ਗੱਲਾਂ ਵਲ ਧਿਆਨ ਨ ਦੇਕੇ ਪੰਥ ਨੂੰ ਉਚਿਆਣ ਤੇ ਵਧਣ ਫੁਲਣ ਦੇ ਸਾਧਨ ਹੀ ਸੋਚਿਆ ਕਰਨ। ਓਨਾਂ ਕੰਮਾਂ ਵਲ ਕਦੀ ਧਿਆਨ ਨਾ ਦੇਣ ਜਿਨ੍ਹਾਂ ਵਿਚੋਂ ਸਦਾ ਹੀ ਢਹਿੰਦੀਆਂ ਕਲਾਂ ਵਲ ਜਾਣ ਦੀ ਸੰਭਾਵਨਾ ਹੋਵੇ।

ਅਸੀਂ ਸ਼ਰੋਮਣੀ ਕਮੇਟੀ ਤੇ ਖਾਸ ਖਾਸ ਸਿਖ ਹਸਤੀਆਂ ਤੇ ਅਖਬਾਰਾਂ ਦੇ ਸੰਪਾਦਕਾਂ ਅਗੇ ਅਪੀਲ ਕਰਦੇ ਹਾਂ ਕਿ ਓਹ ਕਦੀ ਅਜੇਹੇ ਸਜਨਾਂ ਦੀ ਹੌਸਲਾ ਅਫਜ਼ਾਈ ਨਾ ਕਰਨ ਜੋ ਸਦਾ ਫੁਟ ਪਾਣ ਦੀਆਂ ਸਕੀਮਾਂ ਹੀ ਸੋਚਦੇ ਹੋਣ। ਸਗੋਂ ਪੰਥ ਦੇ ਜ਼ਿੰਮੇਵਾਰ ਤੇ ਨਾ ਜ਼ਿੰਮੇਵਾਰ ਸਭ ਸਜਣਾਂ ਨੂੰ ਸਦਾ ਇਸ ਸੋਚ ਵਿਚ ਰਹਿਣਾ ਚਾਹੀਦਾ ਹੈ ਕਿ ਪੰਥ ਕਿਵੇਂ ਸਦਾ ਇਕ-ਮੁਠ ਰਹਿ ਸਕਦਾ ਹੈ। ਆਸ ਹੈ ਕਿ ਸਾਡੀ ਇਸ ਨਿਕੀ ਜੇਹੀ ਬੇਨਤੀ ਨੂੰ ਬੜੇ ਧਿਆਨ ਨਾਲ ਵਿਚਾਰਿਆ ਜਾਵੇਗਾ ਤੇ ਅਜੇਹੀਆਂ ਹਰਕਤਾਂ ਕਰਨ ਦਾ ਕਦੀ ਕਿਸੇ ਨੂੰ ਮੌਕਾ ਨਹੀਂ ਦਿਤਾ ਜਾਵੇਗਾ। ❋

ਮਾਘ ੨੦੧੩ ਬਿ. - ਜਨਵਰੀ ੧੯੫੭ ਈ.

# ਮਾਤਾ ਜੀਉਣ ਕੌਰ ਜੀ

## ਧੰਨ ਧੰਨ ਪਿਤਾ ਧਨ ਧੰਨ ਕੁਲ ਧੰਨ ਧੰਨ ਸੁ ਜਨਨੀ ਜਿਨ ਗੁਰੂ ਜਣਿਆਂ ਮਾਇ

**ਸੰਤ ਤਰਨ ਸਿੰਘ ਜੀ 'ਵਹਿਮੀ' ਸੰਤ ਨਗਰ**

ਮਾਤਾ ਜੀ ਦਾ ਜਨਮ ਜ਼ਿਲਾ ਹਿਸਾਰ ਦੇ ਪਿੰਡ ਥਰਾਜ ਵਿਚ ਦੰਦੀਵਾਲ ਗੋਤ ਦੇ ਜ਼ਿਮੀਦਾਰ ਸ੍ਰ: ਖੁਸ਼ਾਲ ਸਿੰਘ ਜੀ ਦੇ ਗ੍ਰਹਿ ਵਿਚ ਮਾਤਾ ਭਾਗਭਰੀ ਦੀ ਕੁਖੋਂ ੧੯੧੬ ਬਿਕ੍ਰਮੀ ਚੇਤ ਦੇ ਮਹੀਨੇ ਹੋਇਆ। ਆਪ ਦੀ ਭੈਣ ਫਤਿਹ ਕੌਰ ਆਪ ਤੋਂ ੪-੫ ਸਾਲ ਛੋਟੀ ਸੀ ਤੇ ਇਕ ਭਰਾ ੪-੫ ਸਾਲ ਵਡਾ ਸੀ ਜਿਸ ਦਾ ਨਾਮ ਚੂਹੜ ਸਿੰਘ ਸੀ। ਆਪ ਦੇ ਪਿਤਾ ਸ੍ਰ. ਖੁਸ਼ਾਲ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਤੋਂ ਭਜਨ ਲਿਆ ਸੀ। ਕਕਾਰਾਂ ਦੀ ਮਰਯਾਦਾ ਬਾਦ ਵਿਚ ਧਾਰਨ ਕੀਤੀ ਸੀ। ਹਿਸਾਰ ਦਾ ਸੂਬਾ ਆਪ ਨੂੰ ਸਤਿਗੁਰੂ ਜੀ ਨੇ ਉਸੇ ਦਿਨ ਥਾਪ ਦਿਤਾ ਸੀ ਜਿਸ ਦਿਨ ਭਜਨ ਦਿਤਾ ਸੀ।

ਸਤਿਗੁਰੂ ਜੀ ਨੇ ਕਈ ਵਾਰ ਆਪ ਦੇ ਘਰ ਚਰਨ ਪਾਏ ਸਨ ਤੇ ਆਪ ਵੀ ਭੈਣੀ ਸਾਹਿਬ ਦਰਸ਼ਨ ਕਰਨ ਲਈ ਹਮੇਸ਼ਾ ਜਾਂਦੇ ਔਂਦੇ ਰਹਿੰਦੇ ਸਨ। ਏਸ ਸੰਗਤ ਦਾ ਪ੍ਰਭਾਵ ਬਾਕੀ ਪ੍ਰੀਵਾਰ ਤੇ ਵੀ ਪਿਆ। ਇਕ ਵਾਰ ਜਾਂਦੇ ਹੋਏ ਆਪ ਦੀਆਂ ਦੋਹਾਂ ਧੀਆਂ ਨੂੰ ਵੀ ਭੈਣੀ ਸਾਹਿਬ ਨਾਲ ਲੈ ਗਏ। ਛੋਟੀ ਧੀ ਫਤੇ ਕੌਰ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਹਜ਼ੂਰ ਏਹ ਪਉੜੀ ਪੜ੍ਹੀ-

*ਤੁਧ ਧਿਆਇਨਿ ਵੇਦ ਕਤੇਬਾਂ ਸਣ ਖੜੇ।*
*ਗਣਤੀ ਗਣੀ ਨ ਜਾਇ ਤੇਰੈ ਦਰ ਪੜੇ।*
*ਬ੍ਰਹਮੇ ਤੁਧ ਧਿਆਇਨਿ ਇੰਦ੍ਰ ਇੰਦ੍ਰਾਸਣਾ;*
*ਸ਼ੰਕਰ ਬਿਸ਼ਨ ਅਵਤਾਰ ਹਰਿ ਜਸੁ ਮੁਖਭਣਾਂ......*

ਛੋਟੀ ਜੇਹੀ ਉਮਰ ਦੀ ਬੀਬੀ ਤੋਂ ਏਹ ਸ਼ਬਦ ਸੁਣਕੇ ਸਤਿਗੁਰ ਜੀ ਬੜੇ ਖੁਸ਼ ਹੋਏ ਤੇ ਦੋਹਾਂ ਨੂੰ ਇਕ-ਇਕ ਸੰਤਰਾ ਦਿਤਾ। ਮਾਤਾ ਜੀਉਣ ਕੌਰ ਦੇ ਸਿਰ ਤੇ ਹਥ ਰਖਕੇ ਕਿਹਾ-ਏਹ ਜਗਤ ਮਾਤਾ ਹੈ।

ਬਾਬਾ ਜਸਾ ਸਿੰਘ ਜੀ ਨੇ ਜਦੋਂ ਸਤਿਗੁਰੂ ਰਾਮ ਸਿੰਘ ਜੀ ਤੋਂ ਪੋਤ੍ਰਿਆਂ ਦੀ ਮੰਗ ਕੀਤੀ ਤਾਂ ਆਪਨੇ ਫੁਰਮਾਇਆ ਕਿ ਮੇਰੇ ਤਾਂ ਨਹੀਂ ਪਰ ਬੁਧ ਸਿੰਘ ਦੇ ਪੁਤਰ ਹੋਣਗੇ। ਬਾਬਾ ਕਾਹਨ ਸਿੰਘ ਜੀ ਗੜ੍ਹੀ ਵਾਲਿਆਂ ਨੂੰ ਇਕ ਵਾਰ ਸਤਿਗੁਰਾਂ ਦਸਿਆ ਕਿ ਪ੍ਰਤਾਪ ਸਿੰਘ ਬੜੇ ਪ੍ਰਤਾਪ ਵਾਲਾ ਹੋਵੇਗਾ।

ਇਕ ਸਮੇਂ ਰਾਮਸਰ ਦੇ ਪਿਪਲਾਂ ਨੂੰ ਵਾੜ ਦੇ ਕੇ ਪਾਣੀ ਪਾਦਿਆਂ ਦੇਖ ਇਕ ਸਿਖ ਨੇ ਅਰਜ ਕੀਤੀ ਕਿ ਆਪ ਨੇ ਕਈ ਵਾਰ ਆਖਿਆ ਹੈ-ਅਸਾਂ ਪ੍ਰਦੇਸ ਚਲੇ ਜਾਣਾ ਹੈ। ਭਾਣਾਂ ਵਰਤੇਗਾ। ਰੁਖਾਂ ਦੇ ਟੁੰਡ ਮੁੰਡ ਰੈਹ ਜਾਣਗੇ। ਬਾਰੀਂ ਕੋਹੀਂ ਦੀਵਾ ਬਲੇਗਾ ! 'ਫੇਰ ਆਪ ਏਹਨਾਂ ਪਿਪਲਾਂ ਦੀ ਕਿਉਂ ਏਤਨੀ ਸਾਂਭ ਕਰਦੇ ਹੋ? ਸਤਿਗੁਰਾਂ ਕਿਹਾ ਭਾਈ ਏਨਾਂ ਥਲੇ ਸੰਗਤਾਂ ਰੌਣਕਾਂ ਕਰਨਗੀਆਂ ਸੁਖ ਮਾਣਨਗੀਆਂ ਤੇ ਫੇਰ ਭਾਣੇ ਪਿਛੋਂ ਏਨਾਂ ਦੇ ਮੁਢਾਂ ਤੋਂ ਪਤਾ ਲਗੇਗਾ ਕਿ ਏਥੇ ਰਾਮਸਰ ਹੈ ਤੇ ਏਥੇ ਭੈਣੀ ਸਾਹਿਬ ਦਾ ਸਥਾਨ ਹੈ। ਸੁਖ ਦੇ ਸਾਲ ਲੰਘ ਦਿਆਂ ਕੋਈ ਡੇਰ ਨਹੀਂ ਲਗਦੀ।

ਸੰਮਤ ੧੯੨੮ ਮਾਘ ਦੀ ੫-੭ ਨੂੰ ਗਊ ਗ੍ਰੀਬ ਤੇ ਦੇਸ਼ ਵਾਸਤੇ ਤੋਪਾਂ ਸੌਹੇਂ ਸੂਰਮੇ ਹਸ ਹਸ ਖੜੇ ਤੂੰ ਬੇਅੰਤ ਤੂੰ ਬੇਅੰਤ ਕੈਂਹਦੇ ਤੂੰਬੇ ਹੋ ਗਏ। ਸਤਿਗੁਰੂ ਜੀ ਕਰਮੋਂ ਗੁਜਰ ਵਾਲ ਵਾਲੀ ਦੀ ਭੇਟਾ ਕੀਤੀ ਕਾਲੀ ਕਮਲੀ ਪਹਿਰ ਗਡੇ ਤੇ ਬੈਠ ਪ੍ਰਦੇਸ ਨੂੰ ਟੁਰ ਪਏ। ਭਾਈ ਬੁਧ ਸਿੰਘ ਜੀ ਹੱਥ ਜੋੜ ਗਲ ਵਿਚ ਪਲਾ ਪਾ ਚਰਨਾਂ ਵਿਚ ਖੜੋ ਕੇ ਅਰਜ ਕੀਤੀ-ਸਚੇ ਪਾਤਸਾਹ ! ਮੈਂ ਸਭ ਦੋਸ਼, ਜੋ ਆਪ ਤੇ ਲਾਏ ਜਾਂਦੇ ਹਨ ਮੰਨਕੇ ਪ੍ਰਦੇਸ ਨੂੰ ਜਾਂਦਾ ਹਾਂ ਤੁਸੀਂ ਏਥੇ ਰਵੋ। ਤੁਹਾਡੇ ਬਿਨਾਂ ਸਿਖੀ ਰੁਲ ਜਾਏਗੀ। ਸਤਿਗੁਰੂ ਜੀ ਧੀਰਜ ਦੇਦਿਆਂ ਕਿਹਾ-ਬਦੇਸੀਂ ਮੇਰਾ ਹੀ ਜਾਣ ਦਾ ਕੰਮ ਹੈ। ਮੈਂ ਕਈ ਵਾਰੀ ਜੋ ਤੁਹਾਨੂੰ ਕਿਹਾ ਹੈ ਮੇਰੇ ਗਏ ਬਿਨਾਂ ਧਰਮ ਨਹੀਂ ਟੁਰਨਾ। ਜਦ ਤਕ ਏਹ ਬਿਲੇ ਮੈਨੂੰ ਨਹੀ ਹਥ ਪਾਂਦੇ ਏਹਨਾਂ

ਦੀਆਂ ਜੜਾਂ ਖੋਖਲੀਆਂ ਨਹੀਂ ਹੁੰਦੀਆਂ। ਤੁਸਾਂ ਤਕੜੇ ਹੋਕੇ ਭਜਨ ਬਾਣੀ ਕਰਨਾਂ ਤੇ ਸੰਗਤ ਤੋਂ ਕਰੌਣਾਂ। ਅਬਾਦੀ ਬਰਬਾਦੀ ਵਿਚ ਤੇ ਰੌਣਕ ਭਿਆਨਕਤਾ ਵਿਚ ਬਦਲ ਗਈ। ਤਿੰਨ ਸਾਲ ਸਤਿਗੁਰੂ ਜੀ ਦਾ ਕੋਈ ਪਤਾ ਨ ਲਗਾ। ਨਾਮਧਾਰੀਆਂ ਅਤੇ ਭੈਣੀ ਸਾਹਿਬ ਨਾਲ ਉਹ ਬੀਤੀ ਜੋ ਕੈਹਣ ਤੋਂ ਪਰੇ ਹੈ। ਪੰਜ ਸਿਖ ਕਿਤੇ ਕਠੇ ਨ ਹੋਣ ਦਿਤੇ ਜਾਂਦੇ । ਗੁਰ ਮੰਦਰ ਤੇ ਲੰਗਰ ਦੇ ਬੂਹੇ ਉਤੇ ਪੁਲਸ ਦਾ ਪੈਹਰਾ ਏਡਾ ਕਰੜਾ ਕੀਤਾ ਗਿਆ ਕੇ ਨ ਕੋਈ ਅੰਦਰ ਵੜ ਸਕਦਾ ਨਾ ਅੰਦੋਂ ਬਾਹਰ ਜਾ ਸਕਦਾ ਸਵਾਏ ਪੰਜਾਂ ਸਤਾਂ ਦੇ। ਲੁਧਿਆਣੇ ਬਾਰਬਟਨ ਦੀ ਮੇਮ ਨੂੰ ਤਰਸ ਆਇਆ ਤੇ ਓਸ ਸਭ ਪਤਾ ਦਸ ਦਿਤਾ ਦਰਬਾਰਾ ਸਿੰਘ ਜੀ ਰਾਏ ਪੁਰ ਵਾਲਿਆਂ ਨੂੰ। ਸੰਤ ਜੀ ਰੰਗੂਨ ਪੁਜ ਪ੍ਰੀਤਮ ਦੇ ਦਰਸ਼ਨ ਕਰ ਹੁਕਮਨਾਮਾ ਲਿਆਏ ੧੯੩੧ ਬਿ: ਵਿਚ। ਜਿਸ ਨੂੰ ਪੜ੍ਹਕੇ ਫੂਕ ਦੇਣ ਦਾ ਹਕਮ ਸੀ। ਸੋ ਸ੍ਰੀ ਭੈਣੀ ਸਾਹਿਬ ਆ ਸੰਗਤ ਨੂੰ ਸੁਣਾਕੇ ਫੂਕ ਦਿਤਾ ਗਿਆ। ਇਸ ਵਿਚ ਪਰਦੇਸੀ ਪਰੀਤਮ ਲਿਖਿਆ ਸੀ- "ਇਸ ਨੂੰ ਸਿਰ ਕਰਤਾ ਜਾਨਣਾਂ। ਮੇਰੇ ਧਕੇ ਨੂੰ ਇਹ ਬਖਸ਼ ਸਕੇਗਾ ਏਸ ਦੇ ਧਕੇ ਨੂੰ ਮੈਂ ਨਹੀ ਬਖਸ਼ਾਂਗਾ। ਅਜ ਤੋਂ ਇਸ ਦਾ ਨਾਮ ਬੁਧ ਸਿੰਘ ਤੋਂ ਹਰੀ ਸਿੰਘ ਹੋਇਆ। ਇਹ ਸਿਖੀ ਨੂੰ ਹਰਿਆ ਰਖੇਗਾ।"

ਇਹ ਹੁਕਮਨਾਮਾ ਸੁਣ ਸੰਗਤ ਦੀ ਖੁਸ਼ੀ ਦੀ ਕੋਈ ਹਦ ਨ ਰਹੀ ਤੇ ਚੇਤੇ ਔਣ ਲਗ ਪਿਆ ਜੋ ਰੀਂਗਾ ਤੇ ਸਤਿਗੁਰੂ ਰਾਮ ਸਿੰਘ ਜੀ ਗੋਲੀ ਵਾਲਾ ਚੋਜ ਕਰਦਿਆਂ ਕਿਹਾ ਸੀ- ਇਹ ਕੰਮ ਤੇਰਾ ਤੇ ਮੇਰਾ ਈ ਏ। ੧੯੨੫ ਵਿਚ ਗਲ ਸੁਨੋਣ ਪਿਛੋਂ ਇਕ ਸਮੇਂ ਭਰੇ ਦੀਵਾਨ ਵਿਚ ਸਤਿਗੁਰੂ ਜੀ ਚੋਜ ਕੀਤਾ ਸੀ। ਆਪਨੂੰ ਆਪਣੇ ਜੈਸੀ ਪੁਸ਼ਾਕ ਪਹਿਰਾ ਬਰਾਬਰ ਬਿਠਾ ਸੰਗਤ ਨੂੰ ਕਿਹਾ ਸੀ-ਦੇਖੋ! ਮੇਰੇ ਤੇ ਇਹਦੇ ਵਿਚ ਕੀ ਫਰਕ ਹੈ।

ਸਿਖ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਕਰਨ ਸਮੁੰਦਰੋਂ ਪਾਰ ਰੰਗੂਨ ਜਾਂਦੇ ਤੇ ਹੁਕਮਨਾਮੇਂ ਲਿਔਂਦੇ।

*ਸਮੁੰਦ ਸਾਗਰ ਹੋਵੇ ਬਹੁ ਖਾਰਾ*
*ਗੁਰ ਸਿਖ ਲੰਘ ਗੁਰੂ ਪਹਿ ਜਾਈ।*
*ਨਾਗਾਂ ਵਾੜ ਸਮੁੰਦ ਘਰ ਕੇਹਰ ਖੜੇ ਬੁਕੰਨ।*
*ਜੇ ਜਮ ਹੋਵੇ ਪਾਹਰੂ ਪ੍ਰੇਮੀ ਜਾਇ ਮਿਲੰਨ।*

ਦੇ ਵਾਕ ਵਰਤਨ ਲਗੇ।

*ਸਾਗਰ ਮੇਰ ਉਦਿਆਨੂੰ ਬਨ ਨਉਖੰਡ ਬਸੁਧਾ ਭਰਮ।*
*ਮੂਸਨ ਪਿਰਮ ਪਰੰਮ ਕੇ ਗਉਣ ਏਕ ਕਰ ਕਰਮ।*

ਕਈ ਹੁਕਮਨਾਮੇਂ ਆਂਦੇ ਤੇ ਕਈ ਫੜੇ ਗਏ। ਸੰਤ ਨਰੈਣ ਸਿੰਘ ਜੀ ਰੋਡਿਆਂ ਵਾਲਿਆਂ ਪਾਸੋਂ ੩੪ ਇਕਠੇ ਹੀ ਫੜੇ ਗਏ ਸੀ। ਕਈ ਪ੍ਰਦੇਸਾਂ ਵਿਚ ਹੀ ਫੜੇ ਗਏ। ੫-੬ ਸਾਲਾਂ ਪਿਛੋਂ ਦਸ ਸਿਖ ਅਠੀਂ ਪਹਿਰੀਂ ਡੇਰੇ ਦੇ ਅੰਦਰ ਤਲਾਸ਼ੀ ਲੈ ਕੇ ਜਾਣ ਦਿਤੇ ਜਾਂਦੇ, ਅਗਲੇ ਰੋਜ ਤਲਾਸ਼ੀ ਲੈ ਉਹਨਾਂ ਨੂੰ ਬਾਹਰ ਕਰਦੇ। ਸੰਗਤਾਂ ਨੇ ਸੁਣ ਵਹੀਰਾਂ ਪਾ ਲਈਆਂ। ਟਿਬਿਆਂ ਤੇ ਕਈ ਕਈ ਰਾਤਾਂ ਗੁਜਾਰਦੇ। ਮਾਈ ਖਾਨੇ ਵਾਲੀ ਅਤ੍ਰੀ ਜੋ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਤੋਂ ਦਰਸ਼ਨ ਦੀ ਬੜੀ ਰੀਝ ਰਖਦੀ ਸੀ ੯੦ ਕੋਹਾਂ ਤੋਂ ਘੋੜੇ ਤੇ ਚੜ ਸੇਵਕ ਨਾਲ ਲੈ ਗੁਰੂ ਹਰੀ ਸਿੰਘ ਜੀ ਦਾ ਦਰਸ਼ਨ ਕਰ ਦੂਜੇ ਦਿਨ ਸਾਰੀ ਦਿਹਾੜੀ ਵਿਚ ਖਾਨੇ ਜਾ ਪੁਜਦੀ। ਸਾਲ ਵਿਚ ਦੋ ਚਾਰ ਵਾਰੀ ਏਸੇ ਤਰਾਂ ਦਰਸ਼ਨ ਕਰਦੀ। ਮਾਤਾ ਜਿਉਣ ਕੌਰ ਜੀ ਭੀ ਭਜਨ ਸੇਵਾ ਦੇ ਚਾ ਪਿਆਰ ਵਿਚ ਪਿਤਾ ਜੀ ਦੇ ਪ੍ਰੇਮ ਪਰਤਾਪ , ਖਾਨੇ ਵਾਲੀ ਦੀ ਸੇਵਾ ਵਿਚ ਰਹਿੰਦੇ ਸਨ। ਸਰਕਾਰੀ ਕਰਮਚਾਰੀਆਂ ਨੂੰ ਏਹ ਨਾਂ ਭਾਇਆ, ਮਾਤਾ ਜੀ ਨੂੰ ਬਹਾਦਰਗੜ ਪਟਿਆਲੇ ਦੇ ਕਿਲੇ ਚੋਂ ਫੜ ਥਾਣੇ ਥਾਣੀ ਲੁਧਿਆਣੇ ਫਿਰੋਜਪੁਰ ਆਦ ੩ ਮਹੀਨੇ ਰੋਲ ਛਡਿਆ। ਥਾਣਿਆਂ ਵਿਚ ਮਾਤਾ ਜੀ ਨਾਲ ਕਦੀ ਥੰਮਣ ਸਿੰਘ ਧਿੰਗੜਾਂ ਤੇ ਕਦੀ ਬਾਬਾ ਲਾਲ ਸਿੰਘ ਜੀ ਲਤਾਲਾ ਤੇ ਕਦੇ ਮਾਤਾ ਜੀ ਦੇ ਪਿਤਾ ਬਾਬਾ ਖੁਸ਼ਾਲ ਸਿੰਘ ਜੀ ਰਹੇ। ਇਸ ਸਮੇਂ ਮਾਤਾ ਜੀ ਦੀ ਉਮਰ ੧੮-੧੯ ਸਾਲ ਦੀ ਭਰ ਜਵਾਨ ਸੀ।

ਗੁਰੂ ਹਰੀ ਸਿੰਘ ਜੀ ਦੇ ਮਹਿਲ ਮਾਈ ਸਾਹਬੋ ਦੀ ਦੇਹ ਪਹਿਲੋਂ ਤੋਂ ਹੀ ਕੁਝ ਢਿਲੀ ਰਹਿੰਦੀ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਇਕ ਸਮੇਂ ਕਿਹਾ ਸੀ ਤੇਰਾ ਵਿਆਹ ਕਰ ਦੇਈਏ? ਗੁਰੂ ਹਰੀ ਸਿੰਘ ਜੀ ਚੁਪ ਕਰ ਰਹੇ। ਸਤਿਗੁਰੂ ਜੀ ਕਿਹਾ ਇਕ ਵਲੋਂ ਜਾਨਾਂ ਏ ਦੋ ਹੋਣਗੇ। ਉਸ ਵੇਲੇ ਏਸ ਬਚਨ ਨੂੰ ਕੌਣ ਸਮਝਦਾ ਸੀ।

ਸਤਿਗੁਰੂ ਜੀ ਪ੍ਰਦੇਸ ਚਲੇ ਗਏ। ਮਾਈ ਸਾਹਬੋ ਜੀ ਮਾਦਪੁਰ ਵਾਲੇ ਚੜਾਈ ਕਰ ਗਏ। ਇਕ ਸਮੇਂ ਸੰਗਤ ਬੈਠੀ ਸੀ ਤੇ ਬਾਬੇ ਜਸੇ ਦੇ ਪੋਤ੍ਰਿਆਂ ਵਾਲੀ ਮੰਗ ਪੂਰੀ ਹੋਣ ਦਾ ਬਚਨ ਚਲਿਆ ਤਾ ਗੁਰੂ ਹਰੀ ਸਿੰਘ ਜੀ ਕਿਹਾ ਮੈਨੂੰ ਹੁਣ ਕਿਸ ਡੋਲਾ ਦੇਣਾਂ ਹੈ। ਬਾਬਾ ਸ਼ੇਰ ਸਿੰਘ ਜੀ ਮਸਤ ਡਫਰਕੇ ਜਿਲਾ ਲਹੌਰ ਵਾਲੇ ਕਿਹਾ- ਇਕ ਕੀ ਦੋ ਤੇ ਦੋ ਵੀ ਜਟੀਆਂ। ਇਹ ਸੁਣਦਿਆਂ ਗੁਰੂ ਹਰੀ ਸਿੰਘ ਜੀ ਕਿਹਾ-ਬਸ ਬਸ ਕੁਝ ਹੋਰ ਨ ਆਖੀਂ।

ਬਾਬਾ ਸ਼ੇਰ ਸਿੰਘ ਜੀ ਮਸਤ ਹੋਕੇ ਜੋ ਬੋਲੇ ਕਰਦੇ ਸਚ ਹੁੰਦੇ। ਇਹ ਕਿਹਾ ਕਰਦੇ ਜਿਉਂਣ ਕੌਰ ਚੋਂ ਪ੍ਰਤਾਪ ਸਿੰਘ ਬੜੇ ਪਰਤਾਪ ਵਾਲਾ ਹੋਵੇਗਾ। ਲੋਕ ਸੋਚਦੇ ਝੂਠ ਭੀ ਨਹੀਂ ਹੋ ਸਕਦਾ ਤੇ ਸਚ ਕਿਵੇਂ ਜਾਨੀਏ !

੧੯੪੪ ਦੀ ਗਲ ਹੈ, ਬਾਬਾ ਖੁਸ਼ਾਲ ਸਿੰਘ ਜੀ ਮਾਤਾ ਜਿਉਣ ਕੌਰ ਜੀ ਦਾ ਸੁਭਾ, ਸੇਵਕ ਪੁਣਾਂ ਤੇ ਬੰਦਗੀ ਵੇਖਕੇ ਸੋਚਿਆ ਕਿ ਇਹ ਮਾਤਾ ਜਸਾਂ ਜੀ ਦੇ ਥਾਂ ਹੋਣ ਜੋਗ ਹੈ ਤੇ ਸਤਿਗੁਰੂ ਰਾਮ ਸਿੰਘ ਜੀ ਇਸ ਨੂੰ ਜਗਤ ਮਾਤਾ ਭੀ ਕਿਹਾ ਸੀ ਏਹ ਸੋਚ ਭੈਣੀ ਸਾਹਿਬ ਲਿਆ ਕੇ ਗੁਰੂ ਹਰੀ ਸਿੰਘ ਜੀ ਨਾਲ ਅਰਦਾਸਾ ਕਰ ਦਿਤਾ। ਇਸ ਸਮੇਂ ਮਾਤਾ ਜੀ ੨੮ ਸਾਲ ਦੇ ਸਨ।

ਪਿਤਾ ਜੀ ਕਿਹਾ ਜਿਉਣ ਕੌਰੇ ਤੂੰ ਜਗਤ ਮਾਤਾ ਹੈਂ ਤੇਰੇ ਹਥੋਂ ਸਭ ਜੀਆਂ ਲੈ ਕੇ ਛਕਣਾ ਹੈ ਤੇ ਨਾਮਧਾਰੀਆਂ ਨੂੰ ਵਰੋਸੌਣਾਂ ਹੈ ਤੂੰ। ਸਭ ਦੀ ਇਕ ਸਮਾਨ ਸੇਵਾ ਕਰਨੀ ਹੈ। ਇਹ ਤਾਂ ਹੋ ਆਵੇ ਜੇ ਤੂੰ ਕੁਰਸੀ, ਜਰਾਬਾਂ, ਪਖਾ, ਛਤ੍ਰੀ, ਘੁਟਾਣਾ, ਮੰਜੇ ਤੇ ਬੈਠ ਪ੍ਰਸ਼ਾਦ ਛਕਣਾਂ ਤੇ ਬਦੇਸੀ ਬਸਤਰ ਦਾ ਤਿਆਗ ਰਖੇਂਗੀ। ਪਿਤਾ ਜੀ ਦੀਆਂ ਮਤਾਂ ਆਪ ਨੇ ਅਜੇਹੀਆਂ ਕੰਨੀ ਬਧੀਆਂ ਜੋ ਨਾਲ ਹੀ ਨਿਭੀਆਂ। ਹਾਂ ਜੇ ਥਕ ਜਾਣ ਤਾਂ ਜਨਾਨੇ ਤੋਂ ਲਤੜਵਾ ਭਾਵੇਂ ਲੈਣ ਪਰ ਘੁਟੌਂਦੇ ਨਹੀਂ ਸਨ।

ਸਤਿਗੁਰੂ ਰਾਮ ਸਿੰਘ ਜੀ ਦੇ ਦਰੋਂ ਘਰੋਂ ਸਭਨਾਂ ਆਇਆਂ ਨੂੰ ਪ੍ਰਸਾਦਾ ਤਾਂ ਉਦੋਂ ਤੋਂ ਹੀ ਮਿਲਦਾ ਹੈ ਜਦੋਂ ਤੋਂ ਗੁਰੂ ਜੀ ਨੌਕਰੀ ਛਡ ਆਏ ਸਨ। ਪਰ ੧੯੧੮ ਸੰਮਤ ਤੋਂ ਤਾਂ ਟੋਕਰੇ ਵਿਚ ਪ੍ਰਸਾਦੇ ਪਾ ਕੇ ਡਿਓਢੀ ਵਿਚ ਸਦਾ ਬਰਤ ਲਾ ਰਖਿਆ ਹੈ। ਗੁਰੂ ਹਰੀ ਸਿੰਘ ਜੀ ਤੇ ਲੰਗਰ ਦਾ ਏਨਾਂ ਭਾਰ ਪੈ ਗਿਆ ਕਿ ਆਪ ਕਹਿੰਦੇ ਹੁੰਦੇ ਸਨ ਮੇਰੀ ਧੌਣ ਏਸੇ ਭਾਰ ਨੇ ਹੀ ਨੀਵੀਂ ਕਰ ਦਿਤੀ ਹੈ। ਪਰ ਆਪ ਨੇ ਲੋਹ ਲੰਗਰ ਨਹੀਂ ਸੀ ਗੁਰੂ ਰਾਮ ਸਿੰਘ ਜੀ ਦਾ ਖਲੋਨ ਦਿਤਾ। ਜਦ ਉਕਾ ਹੀ ਜੁਆਬ ਲਗ ਗਿਆ ਡੇਰੇ ਨੂੰ ਤਦ ਸਤਿਗੁਰੂ ਸਿਖਾਂ ਦੇ ਦਿਲ ਵਿਚ ਵਸੇ ਤੇ ਓਹਨਾਂ ਸੋਚਿਆ ਕਿਵੇਂ ਕੰਮ ਚਲੇਗਾ। ਨ ਕਿਤੇ ਜਾਣਾ ਮਿਲਦਾ ਹੈ ਗੁਰੂ ਹਰੀ ਸਿੰਘ ਜੀ ਨੂੰ ਤੇ ਨਾਂ ਸੰਗਤ ਨੂੰ ਹੀ ਅੰਦਰ ਵੜਨ ਦਿਤਾ ਜਾਂਦਾ ਹੈ ਗੁਰਦੁਆਰੇ ਦੇ। ਤੇ ਰਲੇ ਬਾਬਾ ਬਘੇਲ ਸਿੰਘ ਜੀ ਨਾਰਲੀ ਜਿਲਾ ਲਾਹੌਰ, ਕਾਹਨ ਸਿੰਘ ਜੀ ਬੁਰਜ ਜਿਲਾ ਅੰਮ੍ਰਿਤਸਰ, ਨਥਾ ਸਿੰਘ ਜੀ ਗਾਦੜੀ, ਸਬੇਗ ਸਿੰਘ ਜੀ ਮਰਾਣਾ ਜਿਲਾ ਅੰਮ੍ਰਿਤਸਰ, ਬੂਟਾ ਸਿੰਘ ਜੀ ਲਾਖਣਾ ਜਿਲਾ ਅੰਮ੍ਰਿਤਸਰ ਪਹਿਲਿਆਂ ਤਿਨਾਂ ਹਜਾਰ ਹਜਾਰ ਤੇ ਚੌਥਿਆਂ ਪੰਜ ਸੌ ਘਰੋਂ ਪਾਇਆ ਗੁਰੂ ਕੇ ਲੰਗਰ ਲਈ ਤੇ ਫਿਰ ਝੋਲੀ ਬੰਨ ਅਰਦਾਸਾ ਕਰ ਸੰਗਤ ਚੋਂ ਉਗਾਰਾਹੀ ਸ਼ੁਰੂ ਕੀਤੀ।

ਮਾਤਾ ਜਿਉਣ ਕੌਰ ਜੀ ਆਈਆਂ ਸੰਗਤਾਂ ਦੀ ਸੇਵਾ ਕਰਦੇ ਤੇ ਜਾਂਦੀਆਂ ਦੀਆਂ ਝੋਲੀਆਂ ਰਾਹੇ ਵਰਤਨ ਲਈ ਭਰਦੇ। ਜੋ ਪਦਾਰਥ ਦੇਂਦੇ ਜਿਡਾ ਆਪਣਾ ਬੁਕ ਸੀ ਭਰਕੇ ਧੇਕਵਾਂ ਹੀ ਪਦਾਰਥ ਦੇਂਦੇ। ਲੈਣ ਵਾਲਾ ਹੀ ਬਸ ਕੈਂਦਾ ਸੀ। 'ਦੇਂਦਾ ਦੇ ਲੈਂਦੇ ਥਕ ਪਾਹਿ'। ਇਹ ਮਾਤਾ ਜੀ ਨੇ ਹੀ ਵਰਤਾਇਆ ਸੀ।

ਇਕ ਵੇਰ ਕੌਲਾ ਸਿੰਘ ਜੀ ਗਾਡੀ ਗੁਰੂ ਕੇ ਉਗਰਾਹੀਏ ਆਪਣੇ ਪਿੰਡ ਮੌਲੀ ਜਿਲਾ ਅੰਬਾਲਾ ਗਏ ਤੇ ਓਥੇ ਆਖਿਆ ਜਿਹੋ ਜੇਹਾ ਦਾਨੀ ਤੇ ਦਿਲ ਵਡਾ ਮੇਰੀ ਮਾਤਾ ਜਿਉਣ ਕੌਰ ਦਾ ਹੈ ਹੋਰ ਕਿਸੇ ਦਾ ਨਹੀਂ, ਲੈਣ ਵਾਲਾ ਬੱਸ ਕੈਂਦਾ ਹੈ ਓਹ ਨਹੀਂ। ਇਹ ਸੁਣਕੇ ਇਕ ਸਿਖ ਅਜਮੌਣ ਲਈ ਓਸੇ ਵੇਲੇ ਤੁਰ ਭੈਣੀ ਸਾਹਿਬ ਮਾਤਾ ਜੀ ਪਾਸ ਆਇਆ ਤੇ ਅਰਜ ਕੀਤੀ ਮੇਰਾ ਟਬਰ ਵਡਾ ਹੈ ਜੋ ਬਾਹਰ ਬੈਠਾ ਹੈ ਵਰਤਦਾ ਪਦਾਰਥ ਦਿਓ। ਉਸ ਪਲਾ ਵਛਾਇਆ ਤੇ ਮਾਤਾ ਜੀ ਭਾਂਡਾ ਭਰ ਦਿਤਾ ਆਟੇ ਤੇ ਖੰਡ ਘਿਓ ਦਾ। ਬਾਹਰ ਜਾਕੇ ਲੁਦਗੇ ਕੇ ਫੇਰ ਆ ਮੰਗਿਆ ਏਸ ਤਰਾਂ ਇਕੋ ਦਿਨ ਵਿਚ ਜਦ ਤੀਜੀ ਵਾਰੀ ਮਾਤਾ ਜਿਓਣ ਕੌਰ ਜੀ ਨੇ ਉਸਦੇ ਪਲੇ ਤੇ ਭਾਂਡਿਆਂ ਵਿਚ ਖੁਲੇ ਹਥ ਨਾਲ ਪਦਾਰਥ ਪਾਇਆ ਤਾਂ ਉਹ ਹਥ ਜੋੜ ਕੇ ਚਰਨੀ ਲਗ ਗਿਆ ਤੇ ਆਖਿਉ ਸੂ ਮਾਤਾ ਜੀ ਮੈਂ ਜੈਸੀ ਸੁਣ ਆਇਆ ਸਾਂ ਤੈਸੀ ਦੇਖੀ ਹੈ ਅਰਜ ਕਰ ਸਿਖ ਹੋ ਭਜਨ ਲੈ ਪਿੰਡ ਗਿਆ। ਮੇਰੀ ਮਾਤਾ ਜੀ ਬਿਰਧ ਜਿਨਾਂ ਦੀ ਉਮਰ ਇਸ ਸਮੇਂ ੯੦-੯੨ ਸਾਲ ਦੀ ਹੈ ਮੈਨੂੰ ਦਸਦੇ ਹਨ ਜਦ ਸੰਗਤ ਜਾਂਦੀ, ਮਾਤਾ ਜਿਉਣ ਕੌਰ ਜੀ ਐਸੇ ਆਦਰ ਨਾਲ ਜਾਂਦਿਆਂ ਦੀ ਸੇਵਾ ਕਰਦੇ ਕਿ ਰਾਹ ਦਾ ਥਕੇਵਾਂ ਤੇ ਪੁਲਸ ਦਾ ਅਕੇਵਾਂ ਭੁਲ ਜਾਂਦਾ। ਵਾਪਸ ਟੁਰਨ ਸਮੇਂ ਭੀ ਉਹ ਬੋੜਵਾਂ ਜੋ ਜਾਂਦਿਆਂ ਰਜਵਾਂ ਮਿਲਦਾ ਸੀ ਵਡੇ ਬੁਕਾਂ ਨਾਲ ਧੇਕਵਾਂ ਪਲੇ ਪਾਂਦੇ, ਖੰਡ ਘਿਓ ਦੀਆਂ ਨਦੀਆਂ ਵਗਾਂਦੇ ਸੀ ਤੇ ਗਰੀਬ ਨੂੰ ਪੁਛਕੇ ਪਲਿਓਂ ਖਰਚ ਭੀ ਦੇਂਦੇ। ਇਸ ਖੁਲੇ ਵਰਤਾਉ ਦੀਆਂ ਧੁੰਮਾਂ ਦੂਰ-ਦੂਰ ਪੁਜਦੀਆਂ।

ਸਿਆਣੇ ਠੀਕ ਹੀ ਆਖਦੇ ਹਨ ਜਿਥੇ ਤਵੇ ਦਾ ਅਵਾਜ ਪਹੁੰਚਦਾ ਏ ਓਥੇ ਤੋਪ ਦਾ ਨਹੀਂ ਪਹੁੰਚਦਾ । ਗੁਰੂ ਹਰੀ ਸਿੰਘ

ਜੀ ਭਾਵੇਂ ਸਿਖੀ ਹਰੀ ਰਖਣ ਵਿਚ ਕੋਈ ਕਸਰ ਨਹੀਂ ਛਡੀ ਸੀ। ਪਰਦੇਸੋਂ ਆਏ ਗੁਰੂ ਦੇ ਹੁਕਮਾਂ ਤੇ ਪੂਰਾ ਉਤਰਦੇ ਤੇ ਪਲਿਓਂ ਖਰਚ ਦੇ ਕੇ ਪਰੀਤਮ ਵਲ ਪ੍ਰੇਮੀਆਂ ਨੂੰ ਟੋਰਦੇ। ਤੇ ਗੁਰੂ ਉਪਦੇਸ ਦੇ ਸੰਗਤਾਂ ਨੂੰ ਗੁਰ ਮਾਰਗ ਨਾਲ ਜੋੜਦੇ ਪਰ ਤਾਂ ਭੀ ਜੱਟ ਦਾ ਨਾਂ ਜਟੀ ਤੇ ਜਟੀ ਦਾ ਨਾਂ ਟਿਕੀ ਕਢਦੀਏਂ ਦੀ ਕਹਾਵਤ ਮਾਤਾ ਜਿਉਣ ਕੌਰ ਜੀ ਸਤਿ ਕਰ ਵਖਾਈ।

੧੯੪੬ ਸੰਮਤ ਚੇਤ ਵਦੀ ਤੀਜ ਐਤਵਾਰ ਦਿਨ ਲਹਾ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਗੁਰੂ ਹਰੀ ਸਿੰਘ ਜੀ ਤੇ ਮਾਤਾ ਜਿਉਣ ਕੌਰ ਦੇ ਗ੍ਰਹਿ ਪ੍ਰਗਟੇ। ਉਸ ਵਕਤ ਨਿਮੀ ਨਿਮੀ ਵਰਖਾ ਹੁੰਦੀ ਸੀ ਗੁਰੂ ਹਰੀ ਸਿੰਘ ਜੀ ਰਾਮਸਰ ਬੈਠੇ ਸਨ। ਸੁਣਦਿਆਂ ਵਰ ਦਿਤੇ ਘਰ ਦਾ ਮਾਲਕ ਆਇਆ ਹੈ। ਵਡੇ ਪ੍ਰਤਾਪ ਵਾਲਾ ਪ੍ਰਤਾਪ ਸਿੰਘ ਆਇਆ ਹੈ। ਇਸ ਦੀ ਛਤ੍ਰ ਛਾਇਆ ਹੇਠ ਸੰਗਤ ਬੜੀਆਂ ਮੌਜਾਂ ਖੁਸ਼ ਰੌਣਕਾਂ ਮਾਣੇਂਗੀ। ੧੯੪੯ ਕਤਕ ਵਦੀ ੧੦ ਮਹਾਰਾਜ ਨਿਹਾਲ ਸਿੰਘ ਜੀ ਪ੍ਰਗਟੇ। ਗੁਰੂ ਹਰੀ ਸਿੰਘ ਜੀ ਇਸ ਸਮੇ ਦੌਰੇ ਛੁਟੀ ਲੈ ਕੇ ਸਰਕਾਰ ਤੋਂ ਜਾਂਦੇ ਸੀ। ਬਾਬੇ ਜਮੀਤ ਸਿੰਘ ਜੀ ਸੁਣਿਆਂ ਕਿ ਸਤਿਗੁਰਾਂ ਦੇ ਭਾਈ ਦੌਰਾ ਕਰ ਰਹੇ ਹਨ। ਜਦ ਗਿਲੀਂ ਦੌਰਾ ਗਿਆ ਤਾਂ ਬਾਬਾ ਜੀ ਨੂੰ ਬੁਧ ਸਿੰਘ ਨਾਮ ਤੋਂ ਚੇਤਾ ਆਇਆ ਕੇ ਗੁਰੂ ਬਾਲਕ ਸਿੰਘ ਜੀ ਦਾ ਸਿੰਘ ਮਸਤ ਬਾਬਾ ਬੈਂਕਾ ਚਾਦਰ ਵਛਾ ਕੇ ਕਿਹਾ ਕਰਦਾ ਸੀ ਬੈਠੋ ਗੁਰੂ ਬਾਲਕ ਸਿੰਘ ਜੀ ਬੈਠੋ ਗੁਰੂ ਰਾਮ ਸਿੰਘ ਜੀ ਬੈਠੋ ਬਾਬਾ ਬੁਧ ਸਿੰਘ ਜੀ ਉਸ ਵੇਲੇ ਸਤਿਗੁਰੂ ਰਾਮ ਸਿੰਘ ਜੀ ਵੀ ਗੁਰੂ ਬਾਲਕ ਸਿੰਘ ਜੀ ਨੂੰ ਨਹੀਂ ਸਨ ਮਿਲੇ। ਇਹ ਉਹੀ ਬੁਧ ਸਿੰਘ ਜੀ ਹਨ। ਬਾਬਾ ਜਮੀਤ ਸਿੰਘ ਜੀ ਆਪਣੇ ਵਲੋਂ ਸਭ ਸੰਗਤ ਨੂੰ ਉਪਦੇਸ਼ ਦਿਤਾ ਕਿ ਇਹ ਸਤਿਗੁਰੂ ਹੀ ਹਨ ਤੇ ਤਖਤ ਦੇ ਮਾਲਕ ਹਨ। ਸਤਿਗੁਰੂ ਰਾਮ ਸਿੰਘ ਜੀ ਨੇ ਏਹਨਾਂ ਦਾ ਨਾਮ ਹਰੀ ਸਿੰਘ ਲਿਖ ਭੇਜਿਆ ਤੇ ਕਿਹਾ ਹੈ ਇਸ ਦੇ ਆਸਰੇ ਸਿਖੀ ਹਰੀ ਰਹੇਗੀ।

ਦੂਜੇ ਸਾਲ ਦੜਪ ਦੇ ਦੌਰੇ ਵਿਚ ਹੀ ਭੈਣੀ ਸਾਹਬੋਂ ਸਿਖਾਂ ਨੇ ਜਾ ਸੰਦੇਸ਼ਾ ਦਿਤਾ। ੧੯੫੪-ਅਸੂ ਵਿਚ ਮਹਾਰਾਜ ਗੁਰਦਿਆਲ ਸਿੰਘ ਜੀ ਮਾਤਾ ਜਿਉਣ ਕੌਰ ਦੇ ਗ੍ਰਹਿ ਪ੍ਰਗਟੇ ਹਨ।

ਵਾਰੀ ਵਾਰੀ ਨਾਲ ਤਿੰਨਾਂ ਭਾਈਆਂ ਨੂੰ ਸੀਤਲਾ ਨਿਕਲੀ ਪਰ ਜਦ ਸਤਿਗੁਰਾਂ ਨੂੰ ਨਿਕਲੀ ਲੰਕ ਕੈਹਿਦੇ ਇਹ ਦੰਦ ਕਰੀਚਦੇ ਹਨ ਬਚਦੇ ਨਹੀਂ ਤੇ ਪਰਹੇਜ਼ ਭੀ ਕੋਈ ਨਹੀਂ ਰਖਦਾ, ਮਾਈ ਜੀ ਕਿਹਾ-ਮੈਨੂੰ ਪ੍ਰਤੀਤ ਸੀ ਕੇ ਇਹ ਘਰ ਦੇ ਮਾਲਕ ਹਨ। ਮੈਂ ਇਸ਼ਨਾਨ ਕਰ ਨੁਚੜਦੀ ਕੇਸੀਂ ਪਾਸ ਪਹੁੰਚ ਦੀ ਸਾਂ। ਕੁਝ ਨਾ ਵਿਗੜਿਆ। ਹਾਂ ਪਾਠ ਅਖੰਡ ਸਧਾਰਨ ਵਰਨੀਆ ਕੜਾਹ ਪਰਸ਼ਾਦ ਤੇ ਅਰਦਾਸੇ ਜਰੂਰ ਹੋਏ ਏਨਾਂ ਨਮਿਤ।

੧੯੫੬ ਬਿ: ਬਹੁਤ ਕਾਲ ਦਾ ਸਾਲ ਸੀ। ਬਾਗੜ ਦੇ ਲੋਕ ਕਈ ਸੈਂਕੜੇ ਆ ਉਤਰੇ। ਰੋਜ ੪੦੦-ਪੰਜ ਸੌ ਦੀ ਪੰਗਤ ਲਗਦੀ। ਗੁਰੂ ਹਰੀ ਸਿੰਘ ਜੀ ਤੇ ਮਾਤਾ ਜਿਉਣ ਕੌਰ ਜੀ ਜਿਵੇਂ ਸਿੱਖਾਂ ਨੂੰ ਆਦਰ ਨਾਲ ਪ੍ਰਸ਼ਾਦ ਛਕਾਂਦੇ ਸੀ ਤਿਵੇਂ ਹੀ ਸਭ ਨੂੰ ਰਜਾਂਦੇ ਤੇ ਇਕ ਰਸ ਵਰਤਦੇ।

ਏਸ ਸਮੇਂ ਹੀ ਗੋਰੇ ਨੇ ਬਾਗੜੀਆਂ ਦੇ ਡੇਰੇ ਲਗੇ ਵੇਖ ਗੁਰੂ ਹਰੀ ਸਿੰਘ ਜੀ ਨੂੰ ਕਿਹਾ ਸੀ-ਇਹ ਭੁਖੇ ਲੋਕ ਤੁਹਾਡਾ ਅੰਨ ਮੁਕਾ ਦੇਣਗੇ ਤੁਸੀ ਫੇਰ ਕੀ ਕਰੋਗੇ ? ਤਾਂ ਗੁਰੂ ਹਰੀ ਸਿੰਘ ਜੀ ਉਤਰ ਦਿਤਾ ਸੀ, "ਜਿਧਰ ਇਹ ਜਾਣਗੇ ਨਾਲ ਹੀ ਅਸੀਂ ਟੁਰ ਜਾਂਗੇ।" ਫੇਰ ਗੋਰੇ ਕਿਹਾ ਕੁਝ ਜਮੀਨ ਹੀ ਲੰਗਰ ਲਈ ਲੈ ਲਵੋ ਤਾਂ ਗੁਰੂ ਹਰੀ ਸਿੰਘ ਜੀ ਕਿਹਾ, "ਸਾਰੀ ਧਰਤੀ ਸਾਡੀ ਹੈ ਤੂੰ ਕੌਣ ਹੈਂ ਕੁਝ ਦੇਣ ਵਾਲਾ ? ਜਿਸ ਰਾਮ, ਸਰਬ ਦੇ ਦਾਤੇ ਦਾ ਇਹ ਲੋਹ ਲੰਗਰ ਹੈ ਉਸ ਨੂੰ ਇਸਦਾ ਫਿਕਰ ਹੈ।" ਬਾਬਾ ਜੀ ਆਪ ਬਹੁਤ ਹਛੇ ਹੈਂ, ਆਖ ਤੁਰ ਗਿਆ। ਇਸ ਕਾਲ ਸਮੇਂ ਬਾਗੜੀ ਬੋਲਿਆ ਕਰਦੇ ਸੀ। ਛਪਨੋਂ ਬੜ ਗਿਉ ਕੋਠੀ ਮੈਂ ਬਾਲਕ ਰੋਵੇ ਰੋਟੀ ਨੈ।

ਪੁਲਸੀ ਤੁਰਕ ਸਿਖਾਂ ਨੂੰ ਤੰਗ ਕਰਦੇ। ਗੇਂਦਾ ਗੀਦਾ ਬੜੀ ਕਰੜਾਈ ਕਰਦਾ ਸੀ। ਸਿਖਾਂ ਦੇ ਕੇਸ ਬੰਨ ਕੇ ਬਹਾ ਰਖਦਾ ਸੀ ਤੇ ਰੇਤਾਂ ਦੇ ਟਿਬਿਆਂ ਤੇ ਪਿਆਂ ਸਿਖਾਂ ਲਈ ਕੁਝ ਪੁਜਣ ਨ ਦੇਂਦਾ। ਮਾਤਾ ਜੀ ਝੁਰਦੇ ਸਿਖਾਂ ਦੀ ਬੇਅਦਬੀ ਤੇ ਭੁਖ ਦੁਖ ਸੁਣ ਕੇ ਗੁਰੂ ਜੀ ਪਾਸ ਅਰਜ ਕਰਦੇ। ਗੁਰੂ ਜੀ ਕੈਂਦੇ ਥੋੜੇ ਦਿਨ ਹੀ ਤੰਗੀ ਹੈ ਤੰਗੀਆਂ ਦੂਰ ਕਰਨ ਵਾਲਾ ਆਇਆ ਹੋਇਆ ਹੈ। ਜੇ ਮਾਤਾ ਜੀ ਕੈਂਹਦੇ ਪਰਤਾਪ ਸਿੰਘ ਨੂੰ ਪੜ੍ਹਨੇ ਕਿਤੇ ਪਾਈਏ ਤਾਂ ਗੁਰੂ ਜੀ ਕੈਂਦੇ-ਸਭ ਕੁਝ ਅਗੇ ਹੀ ਪੜਿਆ ਹੋਇਆ ਹੈ। ਗੁਰੂ ਹਰੀ ਸਿੰਘ ਜੀ ਇਕ ਦਿਨ ਸਾਹਬਜ਼ਾਦੇ ਪ੍ਰਤਾਪ ਸਿੰਘ ਜੀ ਨੂੰ ਸਰਾਣੇ ਬਠਾਕੇ ਸਭ ਨੂੰ ਕਿਹਾ ਏਸ ਨੂੰ ਮੰਨਿਆਂ ਕਰੋ ਤੇ ਕਿਹਾ ਮੇਰੇ ਵਾਲੀ ਘੋੜੀ ਤੇ ਤੂੰ ਚੜਿਆ ਕਰ।

੧੯੬੩ ਸੰਮਤ ਜੇਠ ਵਦੀ ੧੦ ਸਨੀਚਰ ਵਾਰ ਸ਼ਾਮ ਦੇ ਪੰਜ ਵਜ ਕੇ ਪੰਜਾਂ ਮਿੰਟਾਂ ਤੇ ਗੁਰੂ ਹਰੀ ਸਿੰਘ ਜੀ ਜੋਤੀ ਜੋਤ ਸਮਾ ਗਏ ਪਰ ਪਹਿਲੋਂ ਤਿਨ ਦਿਨ ਚੁਬਾਰੇ ਵਿਚ ਖੇਮ ਕੌਰ ਕਿਆਮਪੁਰ ਵਾਲੀ ਨੂੰ ਕਿਹਾ ਕੇ ਪ੍ਰਤਾਪ ਸਿੰਘ ਜੀ ਨੂੰ ਸਦ

ਲਿਆ ਤੇ ਆਖਿਆ ਆਪ ਹੁਣ ਤੂੰ ਆਪਣੀ ਸਭ ਕਾਰ ਸਾਂਭ ਲੈ। ਭਾਵੇਂ ਇਹ ਇਕ ਖੇਮ ਕੌਰ ਨੂੰ ਪਤਾ ਸੀ ਤਾਂ ਭੀ ਸਭ ਸੰਗਤ ਸੁਣ ਲਿਆ।

ਮਾਤਾ ਜਿਉਣ ਕੌਰ ਜੀ ਡਿਉੜੀ ਵਿਚ ਟੋਕਰੇ ਭਰ ਰਖਦੇ ਪ੍ਰਸ਼ਾਦਿਆਂ ਦੇ। ਪਾਂਧੀਆਂ ਨੂੰ ਬਹਾ ਕੇ ਛਕਾਂਦੇ। ਜੇ ਪਸੂਆਂ ਵਾਲਾ ਕਹਿੰਦਾ ਤਾਂ ਤੁਰਦੇ ਦੇ ਪਲੇ ਹੀ ਮੋਟੇ ਪ੍ਰਸ਼ਾਦੇ ਤੇ ਕਰੜਾ ਦਾਲਾ ਪਾਂਦੇ। ਅਨੰਦ ਪੁਰ ਹੋਲੇ ਤੇ ਜਾਂਦਿਆਂ ਦੂਜੇ ਭੇਖਾਂ ਦੀ ਏਤਨੀ ਸੇਵਾ ਕਰਦੇ ਕਿ ਸਰਦਾਈ ਛਕਾਂਦੇ ਖੰਡ ਘਿਉ ਛਕਾਂਦੇ ਤੇ ਪਲੇ ਭੀ ਪਾਂਦੇ।

ਉਹ ਪੰਜ ਖਾਂਦੇ ਪੰਝੀ ਮੱਥਾ ਟੇਕ ਜਾਂਦੇ ਨਾਲੇ ਧੰਨ ਮਾਤਾ ਜਿਉਣ ਕੌਰ ਕਰਦੇ ਜਾਂਦੇ। ਗੇਂਦੇ ਨੂੰ ਭਗਵਾਨ ਸਿੰਘ ਅੜਬੰਗੀ ਮਰਾਣੇ ਵਾਲੇ ਨੇ ਪਿੰਡ ਦੀ ਪਟੜੀਓਂ ਪਾਰ ਗਏ ਨੂੰ ਮਾਰ ਦਿਤਾ ਸੀ। ਪੁਲਸ ਨੂੰ ਕੁਝ ਪਤਾ ਨ ਲਗਾ। ਟੀਕਾ ਕਰਨ ਵਾਲੇ ਮਾਤਾ ਜੀ ਪਾਸ ਜਦੋਂ ਅਦੇ ਮਾਤਾ ਜੀ ਖੁਆ ਪਿਲਾ ਖੁਸ਼ੀ ਕਰਕੇ ਟੀਕੇ ਲਗੇ ਲਿਖਾ ਵਿਦਾ ਕਰਦੇ। ਅਗੇ ਬਦੇਸ਼ੀਆਂ ਦੀ ਗਲ ਸੀ ਪਰ ਸੁਣ ਸਾਡੀ ਸਰਕਾਰ ਸਾਡੇ ਤੋਂ ਇਹ ਟੀਕਾ ਮਾਤਾ ਦਾ ਨਹੀਂ ਹਟੌਂਦੀ ਜੋ ਪਸੂਆਂ ਦੀ ਹਿੰਸਾ ਤੋਂ ਬਣਦਾ ਹੈ, ਅਸੀਂ ਅਹਿੰਸਕ ਹਾਂ। ਕੋਈ ਵਜੀਰ ਏਧਰ ਧਿਆਨ ਨਹੀਂ ਦੇਂਦੇ। ਮਹਾਰਾਜ ਨਿਹਾਲ ਸਿਘ ਜੀ ਦਾ ਅਨੰਦ ਗਲੋਟੀਆਂ ਸਿਆਲ ਕੋਟ ਵਾਲੇ ਬਾਬਾ ਧਿਆਨ ਸਿੰਘ ਜੀ ਅਤੇ ਮਾਤਾ ਭਾਗਵੰਤੀ ਦੀ ਸਪੁਤਰੀ ਬੀਬੀ ਸਤਵੰਤ ਕੌਰ ਨਾਲ ੧੯੭੬ ਬਿ: ਅਸੂ ਵਿਚ ਹੋਇਆ। ਲਾਹੌਰ ਵਿਚ ਬਾਬੇ ਹੋਰੀਂ ਪਥਰ ਘਾੜੇ ਕਰਕੇ ਮਸ਼ਹੂਰ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਨੰਦ 'ਗੁਰੂਸਰ' ਫੀਰੋਜਪੁਰ ਦੇ ਸ੍ਰਦਾਰ ਸੁੰਦਰ ਸਿੰਘ ਜੀ ਸੋਹੂ ਤੇ ਮਾਤਾ ਰਾਮ ਕੌਰ ਦੀ ਸਪੁਤਰੀ ਮਾਤਾ ਭੂਪਿੰਦਰ ਕੌਰ ਨਾਲ ੧੩ ਪੋਹ ੧੯੭੧ ਬਿ: ਨੂੰ ਹੋਇਆ। ੮ ਮੱਘਰ ੧੯੭੭ ਨੂੰ ਬਾਬਾ ਜਗਜੀਤ ਸਿੰਘ ਜੀ ਮਾਤਾ ਭੂਪਿੰਦਰ ਕੌਰ ਦੇ ਉਦਰ ਥੀਂ ਪ੍ਰਗਟੇ। ਮਹਾਰਾਜ ਗੁਰਦਿਆਲ ਸਿੰਘ ਜੀ ਦਾ ਅਨੰਦ ਬਾਬੇ ਧਿਆਨ ਸਿੰਘ ਜੀ ਦੀ ਸਪੁਤਰੀ ਕਰਤਾਰ ਕੌਰ ਨਾਲ ੧੯੭੮ ਅੱਸੂ ਦੀ ਪੁੰਨਿਆ ਵਾਲੇ ਦਿਨ ਹੋਇਆ। ਛੋਟੇ ਬਾਬਾ ਬੀਰ ਸਿੰਘ ਦਾ ਜਨਮ ਮਾਤਾ ਭੂਪਿੰਦਰ ਕੌਰ ਦੇ ਉਦਰ ਥੀਂ ੨ ਕਤਕ ੧੯੮੦ ਬਿ: ਨੂੰ ਹੋਇਆ। ਮਾਤਾ ਭੂਪਿੰਦਰ ਕੌਰ ਜੀ ੧੯੮੧ ਬਿ: ੨੯ ਭਾਦੋਂ, ਨੂੰ ਚੜਾਈ ਕਰ ਗਏ। ਛੋਟੇ ਬਾਬਾ ਜੀ ਨੇ ਸਾਲ ਤੋਂ ਭੀ ਕਮ ਦੁਧ ਪੀਤਾ ਹੈ। ਇਹ ਸਟ ਮਾਤਾ ਜਿਉਣ ਕੌਰ ਜੀ ਨੂੰ ਸਭ ਸ਼ਾਦੀਆਂ ਗਮੀਆਂ ਤੋਂ ਵਧ ਵੀ ਸੀ ਪਰ ਮਾਤਾ ਜੀ ਸਹਿਜੇ ਹੋਏ ਸੋ ਹੋਏ, ਦੇ ਧਾਰਨੀ ਰਹੇ। ਆਪ ਜੋੜੇ ਬਸਤਰ ਗੜਵੇ ਪਊਏ ਜਮਾਂ ਰਖਦੇ ਤੇ ਆਏ ਸੁਆਰਥੀ ਨੂੰ ਦੇ ਕੇ ਖੁਸ਼ ਕਰਦੇ ਸਨ। ਏਨਾਂ ਸਰਕਾਰੀ ਸਖਤੀਆਂ, ਭੀੜਾਂ ਤੇ ਪਰਵਾਰ ਪੀੜਾ ਵਿਚ ਭੀ ਮਾਤਾ ਜੀ ਵਿਰੋਧੀਆਂ ਨਿੰਦਕਾਂ ਤੇ ਆਪਣੇ ਬਗਾਨੇ ਨੂੰ ਬਿਨਾਂ ਵਿਤਕਰੇ ਸਤਿਗੁਰੂ ਦੇ ਦਰੋਂ ਖ਼ੁਸ਼ ਕਰਕੇ ਤੋਰਿਆ। ਜੇ ਕੋਈ ਪਿਛੋਂ ਕੁਛ ਕੈਂਦਾ ਮਾਤਾ ਜੀ ਨੂੰ ਤਾਂ ਗੁਰੂ ਜੀ ਦੇ ਪੁਛਣ ਤੇ ਮਾਤਾ ਕੈਂਦੇ ਸਾਨੂੰ ਕਿਸੇ ਕੁਝ ਨਹੀਂ ਕਿਹਾ। ਮੈਨੂੰ ਕਿਸੇ ਤੇ ਗਿਲਾ ਨਹੀਂ। ਮਾਤਾ ਜੀ ਦੀ ਦੇਹ ਅਰੋਗ ਰੈਂਦੀ। ੪ ਬਰਸ ਦੀ ਉਮਰ ਚਿ ਇਕ ਵਾਰੀ ਤਾਪ ਆਇਆ ਸੀ। 'ਬੁਰੇ ਦਾ ਭਲਾ ਕਰ ਗੁਸਾ ਮਨ ਨ ਹੰਢਾਏ, ਦੇਹੀ ਰੋਗ ਨ ਲਗਾਈ ਪਲੇ ਸਭ ਕਿਛੁ ਪਾਏ, ਵਾਲੇ ਮਾਤਾ ਜੀ ਸਭ ਦੀਆਂ ਖੁਸ਼ੀਆਂ ਲੈਂਦੇ ਤੇ ਪਲੇ ਭਰਦੇ ਸੀ।

ਮਹਾਰਾਜ ਗੁਰਦਿਆਲ ਸਿੰਘ ਜੀ ੧੯੮੬ ਬਿ; ਮਸਿਆ ਵਾਲੇ ਦਿਨ ਅਠਾਰਾਂ ਭਾਦੋਂ ੬ ਬਜੇ ਦਿਨ ਦੇ ਚੜੇ ਤੇ ਮਾਤਾ ਕਰਤਾਰ ਕੌਰ ਜੀ ੩੧ ਸੰਮਤ ੧੯੮੯ ਬਿ: ਨੂੰ ਚੜੇ। ਮਾਤਾ ਜੀ ਦੀ ਰਜਾ ਤੇ ਰੈਹਣ ਵਾਲੇ ਗੁਰ ਹੁਕਮ ਵਿਚ ਫਰਕ ਨਾ ਪੈਣ ਦਿਤਾ ਸਗੋਂ ਮਿਲਨ ਵਾਲੇ ਨੂੰ ਭਜਨ ਬਾਣੀ ਵਲ ਲਾਂਦੇ ਰਹੇ।

ਅਜ ਤਕ ਇਹ ਕੋਈ ਨਹੀਂ ਕਹਿ ਸਕਦਾ ਕਿ ਮਾਤਾ ਜੀ ਫਲਾਣੇ ਨਾਲ ਖਿਝੇ ਸੀ ਤੇ ਫਲਾਨੇ ਨੂੰ ਖਿਝਕੇ ਖਾਲੀ ਮੋੜਿਆ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਲਹੌਰ ਆਦਿ ਕਈ ਸ਼ੈਹਰਾਂ ਵਿਚ ਘੋੜੇ ਰਖਦੇ ਤੇ ਰੇਸਾਂ 'ਚ ਦੁੜਾਂਦੇ। ਜੇ ਕੋਈ ਮਾਤਾ ਜੀ ਨੂੰ ਕਹਿੰਦਾ ਕਿ ਜਿੰਨਾਂ ਨਾਲ ਸਤਿਗੁਰੂ ਰਾਮ ਸਿੰਘ ਜੀ ਨਾ-ਮਿਲਵਰਤਨ ਕੀਤੀ ਰਖੀ ਇਹ ਉਹਨਾਂ ਨਾਲ ਵਰਤਦੇ ਹਨ। ਤਾਂ ਮਾਤਾ ਜੀ ਕਹਿੰਦੇ ਰੇਸ ਕਰਕੇ ਦੇਸੀਂ ਪ੍ਰਦੇਸੀਂ ਰਾਜਿਆਂ ਤੇ ਵਡੇ ਲੋਕਾਂ ਨਾਲ ਵਾਕਫੀ ਹੁੰਦੀ ਹੈ ਤੇ ਘੋੜੇ ਵਾਲੇ ਤੇ ਘੋੜੇ ਦੀ ਤਸਵੀਰ ਛਪ ਕੇ ਮਸ਼ਹੂਰੀ ਹੁੰਦੀ ਹੈ। ਦੇਖੋ ਗੋਰੇ ਮਹਾਰਾਜ ਜੀ ਕਹਿਕੇ ਬੁਲੌਂਦੇ ਹਨ ਤੇ ਨਿਉਂਕੇ ਟੋਪੀ ਲਾਹ ਮਿਲਦੇ ਹਨ। ਇਹ ਓਹ ਵਾਕ ਪੂਰਾ ਕਰਦੇ ਹਨ ਜੋ ਸਤਿਗੁਰਾਂ ਬਿਲੇ ਨੂੰ ਕਿਹਾ ਸੀ-ਤੂੰ ਕਹਿੰਦਾ ਹੈਂ ਮੈਂ ਤੇਰਾ ਨਾਮ ਲੈਣ ਵਾਲਾ ਕੋਈ ਨਹੀਂ ਰਹਿਣ ਦੇਣਾਂ। ਤੇਰੇ ਲੋਕ ਮੇਰੇ ਬਾਣੇ ਤੇ ਨਾਮ ਨੂੰ ਨਿਉਂ ਮੰਨਣਗੇ। ਨਾਲੇ ਘੋੜੇ ਸਾਂਭਣ ਵਾਲੇ ਸਿਖਾਂ ਦੀ ਸੇਵਾ ਸਫਲ ਹੁੰਦੀ ਹੈ। ਜੋ ਸੈਂਕੜੇ ਤੋਂ ਲਏ ਘੋੜੇ ਨੂੰ ਸਾਂਭ ਹਜਾਰਾਂ ਜਿਤਦੇ ਰੇਸ ਵਿਚੋਂ ਤੇ ਹਜਾਰਾਂ ਤੋਂ ਫੇਰ ਵਿਕਦੇ ਹਨ। ਗੁਰੂ ਕੀ ਲੋਹ

ਦੀ ਵੀ ਸੇਵਾ ਹੁੰਦੀ ਹੈ ਇਹ ਫਲ ਉਹਨਾਂ ਸਿਖਾਂ ਨੂੰ ਹੁੰਦਾ ਹੈ ਜੋ ਘੋੜੇ ਸਾਂਭਦੇ ਹਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਜਦੋਂ ਭੈਣੀ ਸਾਹਿਬ ਹੁੰਦੇ ਕੋਠੀ ਰਾਮਸਰੋਂ ਆ ਮਾਤਾ ਜੀ ਦੇ ਚਰਨਾਂ ਤੇ ਨਿਉਂਦੇ। ਅਗੋਂ ਮਾਤਾ ਜੀ ਹਥ ਜੋੜੀ ਖਲੋਤੇ ਰਹਿੰਦੇ। ਮੇਰੇ ਹੁੰਦਿਆਂ ਮਾਤਾ ਜੀ ਇਕ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਨੂੰ ਕਿਹਾ ਮੈਂ ਤੈਨੂੰ ਪ੍ਰਤਾਪ ਸਿੰਘ ਹੀ ਆਖਦੀ ਹਾਂ ਪਰ ਜੋ ਤੈਨੂੰ ਸਤਿਗੁਰੂ ਆਖਦੇ ਤੇ ਚਰਨੀ ਹਥ ਲਾਂਦੇ ਹਨ ਏਹਨਾਂ ਨਾਲੋਂ ਸ਼ਰਧਾ ਜਿਆਦਾ ਰਖਦੀ ਹਾਂ ਤੇ ਜਤਨ ਕਰਦੀ ਹਾਂ ਕਦੀ ਤੇਰਾ ਕਿਹਾ ਨ ਮੋੜਿਆ ਜਾਵੇ। ਜਦੋਂ ਦਾ ਤੁਸਾਂ ਕੋਠੀ ਡੇਰਾ ਲਾਇਆ ਹੈ ਮੈਂ ਕਦੀ ਏਧਰ ਪੈਰ ਨਹੀਂ ਕੀਤੇ।

ਮਈ ਸੰਨ ੧੯੨੩ ਨੂੰ ਪੁਲਸ ਦੀ ਚੌਕੀ ਉਠੀ ਸ੍ਰੀ ਭੈਣੀ ਸਾਹਿਬੋਂ। ਸਤਿਗੁਰੂ ਪ੍ਰਤਾਪ ਸਿੰਘ ਜੀ ਲਾਹੌਰ ਵਾਇਸਰਾਏ ਮਿਕਲੈਗਮ ਨੂੰ ਮਿਲ ਕੇ ਕਿਹਾ-ਏਨੇ ਚਿਰ ਦਾ ਇਹ ਸਾਡੇ ਤੋਂ ਵਾਧੂ ਭਾਰ ਅਜੇ ਕਿਉਂ ਨਹੀਂ ਲਹਿੰਦਾ? ਖੁਲੀਆਂ ਰੌਣਕਾਂ ਸ੍ਰੀ ਭੈਣੀ ਸਾਹਿਬ ਤੇ ਹਰ ਜਿਲੇ ਵਿਚ ਬਿਨਾਂ ਪੁਛ ਪੜਤਾਲ ਹੋਣ ਲਗੀਆਂ, ਸਤਿਗੁਰੂ ਰਾਮ ਸਿੰਘ ਜੀ ਦੇ ਲਾਏ ਪਿਪਲਾਂ, ਥਲੇ ਸੰਗਤਾਂ ਸੁਖ ਤੇ ਰੌਣਕਾਂ ਵਡੇ ਪ੍ਰਤਾਪ ਵਾਲੇ ਦੇ ਪਰਤਾਪ ਹੇਠਾਂ ਮਾਨਣ ਲਗੀਆਂ। ਸਤਿਗੁਰੂ ਜੀ ਸਰਬ ਸੰਪ੍ਰਦਾ ਕਾਨਫ੍ਰੰਸ ਤੇ ਗੁਰਮਤ ਸੰਗੀਤ ਕਾਨਫ੍ਰੰਸ ਪੰਜਾਬੀ ਕਾਨਫ੍ਰੰਸ ਤੇ ਹਵਨ ਯੱਗ ਚੰਡੀ ਦੇ ਪਾਠਾਂ ਦੇ ਤੇ ਕਈ ਲਖ ਆਦਿ ਗ੍ਰੰਥ ਦੇ ਭੋਗ ਪਵਾਏ। ਬਟਵਾਰੇ ਤੋਂ ਪਹਿਲੋਂ ਸ਼ੇਖੂਪੁਰੇ ਬੇਦਾਦ ਦੇ ਹੋਲੇ ਤੇ ਆਪਦੇ ਕਹੇ ਵਾਕ ਜਿਨਾਂ ਮੰਨੇ ਬਟਵਾਰੇ ਦੀ ਮਾਰੋਂ ਬਚ ਗਏ। ਆਪਨੇ ਕਈ ਲਖ ਦੀ ਜਮੀਨ ਪਹਿਲੋਂ ਹੀ ਖ੍ਰੀਦਕੇ ਨਾਮਧਾਰੀ ਪੰਥ ਦਾ ਮਾਲ ਤੇ ਬਾਲ ਬਚਾ ਲਿਆ।

ਭਾਣੇ ਤੇ ਸਮੇਂ ਨੂੰ ਮੁਖ ਰਖਦਿਆਂ ਪਹਿਲੋਂ ਭੀ ਸਤਿਗੁਰੂ ਜੀ ਕਿਹਾ ਕਰਦੇ ਸਾਨੂੰ ਸੁਹੇਵੇ ਸਾਹਬ ਤੇ ਰੁਆਲਸਰ ਦੇ ਨੇੜੇ ਹੋ ਰਹਿਣਾ ਚਾਹੀਦਾ ਹੈ। ਸਤਿਗੁਰੂ ਜੀ ਮੰਡੀ ਹਿਮਾਚਲ ਪ੍ਰਦੇਸ ਵਲ ਰੁਕ ਰਖਦੇ ਤੇ ਮਾਤਾ ਜੀ ਸੁਹੇਵੇ ਸਾਹਿਬ ਵਲ। ਮਾਤਾ ਜੀ ਨੌਹਰ ਜਾ ਰਹੇ। ਕਈ ਸੇਵਕ ਸਿਖ ਭੀ ਨਾਲ ਰਹਿੰਦੇ। ੧੯੯੮ ਵਿਚ ਮਾਤਾ ਜੀ ਸੁਹੇਵੇ ਸਾਹਿਬ ਪੰਜ ਅਖੰਡ ਪਾਠ ਕਰਾਏ। ਸਤਿਗੁਰੂ ਜੀ ਭੀ ਭੋਗਾਂ ਸਮੇਂ ਦਰਸ਼ਨ ਦਿਤੇ। ਮਾਤਾ ਜੀ ਦੀ ਦੇਹ ਬਘੀ ਤੇ ਧਕੇ ਵਜਣ ਕਰਕੇ ਬਹੁਤ ਢਿਲੀ ਹੋ ਗਈ। ਔਦੀ ਵਾਰ ਸਤਿਗੁਰੂ ਜੀ ਮੰਜੇ ਤੇ ਲਿਟਾਕੇ ਸੁਹੇਵੇ ਸਾਹਬੋਂ ਨੌਹਰ ਆਂਦਾ ਸੀ। ਸੰਗਤ ਨੇ ਸਤਿਗੁਰਾਂ ਪਾਸ ਅਰਜ ਕੀਤੀ ਸਾਡੇ ਪਾਸ ਅਜੇ ਮਾਤਾ ਜੀ ਰਹਿਣੇ ਚਾਹੀਦੇ ਹਨ, ਕਿਉਂਕਿ ਆਪ ਤਾਂ ਪਹਾੜਾਂ ਵਲ ਰਹਿੰਦੇ ਹੋ। ਸਤਿਗਰੂ ਜੀ ਕਿਹਾ ਸਤਿਗੁਰਾਂ ਦਾ ਬਚਨ ਹੈ ਜੋ ਸਮੇਂ ਤੋਂ ਪਹਿਲਾਂ ਚੜ ਜਾਇਗਾ ਚੰਗਾ ਰਹਿ ਜਾਇਗਾ ਤੇ ਮੇਰੇ ਪਾਸ ਭੀ ਪੁਜ ਜਾਏਗਾ। ਸੋ ਹੁਣ ਏਹਨਾਂ ਦਾ ਜਾਣਾ ਹੀ ਚੰਗਾ ਹੈ। ਸ੍ਰੀ ਭੈਣੀ ਸਾਹਿਬ ਆਏ ਤੇ ਇਲਾਜ ਕੀਤਾ। ਅੰਤ ਤਿੰਨ ਫਗਣ ਸੰਮਤ ੧੯੯੯ ਸ਼ਨੀਵਾਰ ਰਾਤ ਦੇ ੯ ਵਜੇ ਮਾਤਾ ਜਿਉਣ ਕੌਰ ਜੀ-

*ਦੇਹੁ ਸਜਨ ਅਸੀਸੜੀਆ,*
*ਜਿਉਂ ਹੋਵੇ ਸਾਹਿਬ ਸਿਉਂ ਮੇਲ।*

ਪੜਦੇ ਜੋਤੀ ਜੋਤ ਸਮਾਂ ਗਏ।

ਮਾਤਾ ਜੀ ਦਾ ਤਜਰਬਾ ਏਨਾਂ ਸੀ ਕਿ ਸੂਤਰ ਦੀ ਨਮਾਇਸ਼ ਵਿਚ ਦੋ ਬੀਬੀਆਂ ਦਾ ਸੂਤਰ ਇਨਾਮੀ ਨੰਬਰਾਂ ਵਿਚ ਆਇਆ। ਮਾਤਾ ਜੀ ਦੋਵੇਂ ਸੂਤਰ ਦੇਖ ਕੇ ਕਿਹਾ ਇਹ ਸਦਾ ਕਤਣ ਵਾਲੀ ਦਾ ਹੈ ਤੇ ਇਸਨੇ ਸਿਰਫ ਨਮਾਇਸ਼ ਲਈ ਹੀ ਉਚੇਚਾ ਕਤਿਆ ਹੈ। ਪੜਤਾਲ ਕੀਤੀ ਤਾਂ ਇਹੋ ਕੁਝ ਨਿਕਲਿਆ।

ਇਕ ਸਮੇਂ ਸੰਤ ਟੈਹਲ ਸਿੰਘ ਜੀ ਸਦੋਵਾਲ ਵਾਲੇ ਆਪਣੀ ਸੁਪਤਨੀ ਸਮੇਤ ਸ੍ਰੀ ਭੈਣੀ ਸਾਹਿਬ ਦਰਸ਼ਨਾਂ ਨੂੰ ਆਏ। ਮਾਤਾ ਜੀ ਓਹਨਾਂ ਦੀ ਸੁਪਤਨੀ ਨੂੰ ਗਹੁ ਨਾਲ ਦੇਖਿਆ। ਕਿਸੇ ਪੁਛਿਆ ਕੀ ਦੇਖਦੇ ਹੋ। ਮਾਤਾ ਜੀ ਕਿਹਾ ਦੇਖਦੇ ਹਾਂ ਕਿ ਘਰ ਵਸਾਵੇਗੀ ਕਿ ਨਹੀਂ। ਪੁਛਣ ਵਾਲੇ ਕਿਹਾ ਫੇਰ ਦਸੋ ? ਮਾਤਾ ਜੀ ਕਿਹਾ ਨਹੀਂ ਵਸਾਂਦੀ। ਸਾਲ ਅੰਦਰ ਹੀ ਚੜ੍ਹ ਗਈ। ਇਕ ਸਿਖ ਦਾ ਬਚਾ ਘਰੋਂ ਰੁਸ ਆਇਆ ਸੀ ਓਸ ਮਾਤਾ ਜੀ ਨੂੰ ਕਿਹਾ ਮੇਰਾ ਪੁਤਰ ਏਥੇ ਆਇਆ ਹੈ ? ਮਾਤਾ ਜੀ ਨਕਸ਼ ਮੁਹਾਂਦਰਾ ਦੇਖ ਕਿਹਾ ਨਹੀਂ। ਉਸਦਾ ਪਿੰਡ ਪੁਛ ਲਿਆ ਜਦੋਂ ਉਸਦਾ ਮੁੰਡਾ ਆਇਆ ਪਛਾਣ ਕੇ ਉਸ ਦੇ ਪਿਓ ਨੂੰ ਸੁਨੇਹਾ ਘਲ ਕੇ ਮੰਗਵਾ ਲਿਆ ਤੇ ਮੁੰਡੇ ਨੂੰ ਉਸਦੇ ਹਵਾਲੇ ਕੀਤਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਕਈ ਵਾਰ ਬਚਨ ਕਰਦਿਆਂ ਕਿਹਾ ਕਰਦੇ ਹਨ ਸਾਨੂੰ ਆਹ ਮਤ ਆਹ ਤਜਰਬਾ ਮਾਤਾ ਜੀ ਤੋਂ ਹੀ ਮਿਲਿਆ ਹੈ। ਸਤਿਗੁਰੂ ਜੀ ਕਹਿੰਦੇ ਹਨ ਸਾਡੇ ਜੇਹੀ ਮਾਤਾ ਕਿਸੇ ਗੁਰੂ ਨੂੰ ਨਹੀਂ ਮਿਲੀ। ਮਾਤਾ ਜੀ ਪਾਸ ਅੰਤ ਸਮੇਂ ਤੋਂ ਕੁਝ ਚਿਰ ਪਹਿਲੋਂ ਅਰਜ ਕੀਤੀ ਕਿ ਆਪ ਦਾ ਬਚਨ ਪੂਰੀ ਤਰਾਂ ਨਹੀਂ ਮੰਨਿਆ ਗਿਆ ਭੁਲ ਮੁਆਫ ਕਰਨੀ। ਮਾਤਾ ਜੀ ਕਿਹਾ ਸੀ ਤੇਰੇ ਤੇ ਤਾਂ ਕੀ ਮੈਨੂੰ ਕਿਸੇ ਤੇ ਵੀ ਕਦੀ ਗਿਲਾ ਨਹੀਂ ਆਇਆ।

✻

ਜੇਠ ੨੦੧੯ ਬਿ. - ਜੂਨ ੧੯੬੨ ਈ.

# ਪਹਿਲੀ ਸਿਆਮ ਫੇਰੀ ਦਾ ਪ੍ਰਭਾਵ

## ਨਾਮਧਾਰੀ ਮਿਸ਼ਨ ਦਾ ਸਿਆਮ (ਥਾਈਲੈਂਡ) ਦੌਰਾ ਡਾਢਾ ਸਫਲ ਰਿਹਾ

ਪ੍ਰੀਤਮ ਸਿੰਘ ਕਵੀ

ਨਾਮਧਾਰੀ ਮਿਸ਼ਨ ਦਾ ਸਿਆਮ ਦਾ ਦੌਰਾ, ਜੋ ਵਾਲੀ ਦੋ ਜਹਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੀ ਅਗਵਾਈ ਵਿਚ ੪ ਜਨਵਰੀ ੧੯੬੧ ਤੋਂ ੧੯ ਜਨਵਰੀ ੧੯੬੧ ਤਕ ਸਮਾਪਤ ਹੋਇਆ, ਡਾਢੀ ਸਫਲਤਾ ਨਾਲ ਨੇਪਰੇ ਚੜ੍ਹਿਆ, ਕਿਹਾ ਜਾ ਸਕਦਾ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ਪ੍ਰਥਮ ਦੌਰੇ ਸਮੇ ਸਿਆਮ (ਥਾਈਲੈਂਡ) ਦੇ ਵਡੇ ਵਡੇ ਸ਼ਹਿਰਾਂ ਵਿਚ ਨਾਮ ਬਾਣੀ, ਕਥਾ ਕੀਰਤਨ ਅਤੇ ਦਰਸ਼ਨ ਮੇਲਿਆਂ ਦੀਆਂ ਉਹ ਛਹਿਬਰਾਂ ਲਗੀਆਂ ਰਹੀਆਂ ਕਿ ਜਿਹੜੀਆਂ ਅਗੇ ਕਿਸੇ ਸੁਪਨੇ ਵਿਚ ਖਿਆਲ ਨਹੀਂ ਕੀਤੀਆਂ ਸਨ। ਸੰਤ ਦਰਸ਼ਨ ਸਿੰਘ ਖਜ਼ਾਨ ਸਿੰਘ ਹਜ਼ੂਰੀ ਰਾਗੀਆਂ ਦਾ ਲਾਮਿਸਾਲ ਕੀਰਤਨ, ਗੁਰਬਾਣੀ ਤੇ ਗੁਰਮਤ ਸੰਗੀਤ ਦੀਆਂ ਗੂੰਜਾਰਾਂ ਲੋਕਾਂ ਦੇ ਕੰਨਾਂ ਵਿਚ ਨਿਤ ਦਿਹਾੜੇ ਤੇ ਬਾਰ ਬਾਰ ਗੂੰਜਣਗੀਆਂ। ਸ੍ਰੀਮਾਨ ਪੰਡਿਤ ਗੋਪਾਲ ਸਿੰਘ ਜੀ ਦੇ ਵਿਦਵਤਾ ਭਰੇ, ਪੁਰ ਦਲੀਲ ਅਤੇ ਟਣੋਕੇਦਾਰ ਲੈਕਚਰ, ਨਾਂਹ ਨਾਂਹ ਕਰਦਿਆਂ ਆਪਣਾ ਅਸਰ ਪਾ ਜਾਣ ਵਾਲੇ ਸਾਬਤ ਹੋਏ ਅਤੇ ਸਭ ਤੋਂ ਉਪਰ ਦੀ ਦੀਨ ਦਿਆਲ ਸ੍ਰੀ ਸਤਿਗੁਰੂ ਜੀ ਦੇ ਸਹਿਜੇ ਸਹਿਜੇ ਉਚਾਰੇ ਵਾਕ, ਉਨ੍ਹਾਂ ਵਿਚ ਗੁਰਬਾਣੀ ਦੀਆਂ ਆਪਣੇ ਆਪ ਸਮਝ ਆ ਸਕਣ ਵਾਲੀਆਂ ਟੂਕਾਂ, ਕਮਾਈ ਹੋਈ ਜੀਵਨੀ ਚੋਂ, ਹਿਰਦਿਆਂ ਤੇ ਅਸਰ ਕਰਨ ਵਾਲੀ ਵਿਆਖਿਆ, ਮਾਨੋ ਤਪਤ ਰੇਤ- ਥਲਾਂ ਵਿਚ ਸਚਮੁਚ ਅੰਮ੍ਰਿਤ ਵਰਖਾ ਦਾ ਨਜ਼ਾਰਾ ਸੀ। ਹਰੇਕ ਸਰੋਤੇ ਨੂੰ ਤ੍ਰਿਪਤੀ ਮਿਲੀ। ਹਰੇਕ ਨੂੰ ਸਤਿ ਮਾਰਗ ਨਜ਼ਰ ਪਿਆ। ਹਰੇਕ ਉਤੇ ਸਤਿਗੁਰੂ ਜੀ ਦੀ ਜਾਦੂ ਸ਼ਖਸੀਅਤ ਦਾ ਗਹਿਰਾ ਅਸਰ ਪਿਆ।

ਬੈਂਕੋਕ ਅਤੇ ਦੂਜੇ ਸ਼ਹਿਰਾਂ ਵਿਚ ਨਾਮਧਾਰੀ ਦੀਵਾਨਾਂ ਸਮੇਂ ਹਜ਼ਾਰਾਂ ਦੀ ਗਿਣਤੀ ਵਿਚ ਮਾਈ ਭਾਈ ਪਹੁੰਚਦੇ। ਤਿਲ ਮਾਰਿਆਂ ਭੁੰਜੇ ਨਾ ਡਿਗਣ ਵਾਲੀ ਕਹਾਵਤ ਪੂਰੀ ਉਤਰਦੀ। ਹਰ ਮਜ਼ਬੋ ਮਿਲਤ ਦੇ ਲੋਕੀਂ ਉਚੇਚਿਆਂ ਚਲਕੇ ਨਾਮਧਾਰੀ ਦੀਵਾਨਾਂ ਨੂੰ ਸੁਣਦੇ ਅਤੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਗਦ ਗਦ ਹੁੰਦੇ।

ਬੈਂਕੋਕ ਇਕ ਅਜੇਹਾ ਸ਼ਹਿਰ ਹੈ ਤੇ ਥਾਈਲੈਂਡ (ਸਿਆਮ) ਇਕ ਅਜੇਹਾ ਦੇਸ਼ ਹੈ ਜਿਥੋਂ ਦੇ ਕਈ ਨਾਮਧਾਰੀ ਪਰਵਾਰ ਕਰੋੜਾਂ ਪਤੀ ਲਖਾਂ ਪਤੀ ਅਤੇ ਲੈਂਡ ਲਾਰਡ ਹਨ, ਵਡੇ ਵਡੇ ਵਿਉਪਾਰੀ ਕਾਰੋਬਾਰੀ ਬੈਂਕ ਮੈਨੇਜਰ ਅਤੇ ਬੈਂਕ ਡਾਇਰੈਕਟਰ ਤਕ ਨਾਮਧਾਰੀ ਹਨ। ਸੋ ਸੁਭਾਵਕ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਨਾਲ ਏਨਾਂ ਦਾ ਅਥਾਹ ਪ੍ਰੇਮ ਤਕ ਕੇ ਦੂਜੇ ਲੋਕ ਵੀ ਹਜ਼ੂਰ ਦਾ ਸਤਿਕਾਰ ਕਰਨ ਵਿੱਚ ਮਾਣ ਮਹਿਸੂਸਦੇ ਰਹੇ।

ਸ੍ਰੀ ਸਤਿਗੁਰੂ ਜੀ ਦੇ ਅੰਮ੍ਰਿਤ ਬਚਨਾਂ ਨੂੰ ਸਰਵਣ ਕਰਕੇ ਸਰੋਤਿਆਂ ਨੂੰ ਅਗੀਮੀ ਅਨੰਦ ਅਨੁਭਵ ਹੋਇਆ। ਘਰਾਂ ਤੇ ਕਾਰੋਬਾਰਾਂ ਦਾ ਧਿਆਨ ਭੁਲ ਗਿਆ। ਕੇਵਲ ਹਜ਼ੂਰ ਦੇ ਦਰਸ਼ਨ ਮਾਣਨ ਦਾ ਹੀ ਲਾਲਚ ਰਹਿ ਗਿਆ। ਇਕ ਵਾਰ ਨਹੀਂ ਅਨੇਕਾਂ ਵੇਰ ਤਕਿਆ ਕਿ ਵਡੀਆਂ ਵਡੀਆਂ ਵਿਅਕਤੀਆਂ ਪਤਿਤ ਪਾਵਨ ਜੀ ਦੇ ਚਰਨਾਂ ਤੇ ਡਿਗ ਕੇ ਵਿਲਲਾ ਵਿਲਲਾ ਕਹਿੰਦੀਆਂ ਰਹੀਆਂ ਸਚੇ ਪਾਤਸ਼ਾਹ ਬਖਸ਼ ਲਵੋ। ਦੀਨ ਦਿਆਲ ਜੀ, ਇਹ ਜਨਮ ਤੁਮਾਰੇ ਲੇਖੇ।

ਸਿਆਮ ਵਿਚ ਵਸਦੇ ਆਮ ਭਾਰਤੀਆਂ ਦੀ ਜ਼ਬਾਨ ਤੇ ਏਹ ਗਲ ਨਾਚ ਕਰਦੀ ਫਿਰ ਰਹੀ ਹੈ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਏਸ ਜੁਗ ਦੇ ਅਵਤਾਰ ਹਨ ਅਤੇ ਇਨਾਂ ਦੀ ਆਕਰਸ਼ਕ ਸ਼ਖਸੀਅਤ ਆਪ ਤੋਂ ਆਪ ਮਨੁਖ ਨੂੰ ਇਨਾਂ ਦੇ ਚਰਨਾਂ ਵਲ ਖਿਚਦੀ ਜਾਂਦੀ ਹੈ।

ਸ੍ਰੀ ਸਤਿਗੁਰੂ ਜੀ ਦਾ ਇਹ ਦੌਰਾ ਏਥੋਂ ਦੀ ਸਮੁਚੀ ਸਿਖ ਜਨਤਾ ਵਿਚ ਅਜੇਹਾ ਅਸਰ ਛਡ ਗਿਆ ਹੈ ਜੋ ਰਹਿੰਦੀ ਦੁਨੀਆਂ ਤਕ ਯਾਦ ਰਹੇਗਾ। ਸ੍ਰੀ ਹਜ਼ੂਰ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਬੜੇ ਬੜੇ ਵੱਡੇ ਪਿਆਕਲ ਅਤੇ ਪ੍ਰਸਿਧ ਛਕਾਊ ਮਾਸ ਸ਼ਰਾਬ ਦੀ ਵਰਤੋਂ ਤੋਂ ਕੰਨਾਂ ਨੂੰ ਹੱਥ ਲਾ ਗਏ ਹਨ।

ਸਾਡੀ ਪੀਹੜੀ ਨੂੰ ਅਤੇ ਮਾਡੇ ਬਜ਼ੁਰਗਾਂ ਨੂੰ ਏਹ ਮਾਣ ਨਸੀਬ ਹੋਇਆ ਹੈ ਕਿ ਅਸੀਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ਦਰਸ਼ਨ ਹੀ ਨਹੀਂ ਕਰ ਸਕੇ ਸਗੋਂ ਇਹਨਾਂ ਨੂੰ ਸਤਿਗੁਰੂ ਸਰੂਪ ਵਿਚ ਤਕ ਕੇ ਸੇਵਾ ਕਰਕੇ ਆਪਣਾ ਜਨਮ ਮਰਣ ਸੁਹੇਲਾ ਕਰ ਸਕੇ ਹਾਂ। ※

ਫਗਣ ੨੦੨੨ ਬਿ. - ਫਰਵਰੀ ੧੯੬੬ ਈ.

# ਬਰਤਾਨੀਆਂ ਦੇ ਕੱਟੜ ਦੁਸ਼ਮਣ

ਬ੍ਰਿਟੈਨਕਾ, ਸੈਂਚੀ ੧੦,੧੯੫੫ ਦੇ ਸੰਸਕਰਣ ਵਿਚ, ਜੋ ਕਿ ਸੰਸਾਰ ਪ੍ਰਸਿਧ ਮਹਾਨ ਕੋਸ਼ ਹੈ, ਸਿਖ ਇਤਿਹਾਸ ਦੇ ਉਨ੍ਹੀਵੀਂ ਸਦੀ ਦੇ ਦੌਰ ਉਤੇ ਚਾਨਣਾ ਪਾਉਂਦਿਆਂ ਕੂਕਿਆਂ ਬਾਰੇ ਇਉਂ ਲਿਖਿਆ ਗਿਆ ਹੈ:

ਉਨ੍ਹੀਵੀ ਸਦੀ ਦਾ ਸਿਖ ਧਰਮ ਸੰਬੰਧੀ ਇਤਿਹਾਸ ਅਸਲ ਵਿਚ ਸਮੁਚੇ ਪੰਜਾਬ ਦਾ ਹੀ ਇਕ ਇਤਿਹਾਸ ਹੈ। ਇਸ ਅਰਸੇ ਵਿਚ ਸਿਖਾਂ ਦੇ ਵਖ ਵਖ ਫਿਰਕੇ ਤੇ ਸੰਪ੍ਰਦਾਵਾਂ ਵਧੇਰੇ ਕਰਕੇ ਕਾਇਮ ਰਹੀਆਂ। ਸਿਖਾਂ ਦਾ ਹਿੰਦੂ ਧਰਮ ਨਾਲ ਜੇਹੜਾ ਵਖੇਵਾਂ ਪੈਦਾ ਹੋ ਗਿਆ ਸੀ ਉਹ ਹੌਲੀ ਹੌਲੀ ਦਬਦਾ ਤੇ ਮਧਮ ਪੈਂਦਾ ਗਿਆ ਏਸਤਰਾਂ ਅਕਾਲੀਆਂ ਦਾ ਅਸਰ ਕਾਫ਼ੀ ਘਟ ਗਿਆ।

ਏਸ ਸ਼ਤਾਬਦੀ ਵਿਚ ਕੂਕੇ ਭਾਵੇਂ ਥੋੜੀ ਗਿਣਤੀ ਵਿਚ ਸਨ ਆਪਣੇ ਇਨਤਹਾ-ਪਸੰਦ ਅਸੂਲਾਂ ਅਤੇ ਰਹੁ ਰੀਤ ਉਤੇ ਪੂਰੀ ਦ੍ਰਿੜ੍ਹਤਾ ਨਾਲ ਡਟੇ ਰਹੇ।...........

ਜਦੋਂ ਸਿਖਾਂ ਵਿਚ ਪੁਨਰ ਜਾਗਰਤੀ ਆਈ ਸਿਖਾਂ ਦੀਆਂ ਸਾਰੀਆਂ ਸੰਪ੍ਰਦਾਵਾਂ ਨੇ ਇਸ ਲਹਿਰ ਨੂੰ ਕਬੂਲਿਆ। ਇਹਨਾਂ ਦੀਆਂ ਵਖ ਵਖ ਜਥੇ ਬੰਦੀਆਂ ਵਿਚ ਜੋਸ਼ ਤੇ ਹੁਲਾਸ ਦਾ ਇਕ ਹੜ੍ਹ ਆ ਗਿਆ। ਇਸਦੀ ਇਕ ਵਿਖਿਆਤ ਤੇ ਵਰਣਨ ਯੋਗ ਮਿਸਾਲ ਕੂਕਿਆਂ ਨੇ ਪੇਸ਼ ਕੀਤੀ। (ਕੂਕੇ ਦਾ ਮਤਲਬ ਹੈ ਉਚੀ ਉਚੀ ਕੂਕ ਮਾਰਨ ਵਾਲੇ।) ਕੂਕਿਆਂ ਦੀ ਇਹ ਧਾਰਨਾ ਸੀ ਕਿ ਇਹ ਧਾਰਮਿਕ ਤੌਰ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਪਕੇ ਪੈਰੋਕਾਰ ਹਨ ਪਰ ਇਹਨਾਂ ਲੋਕਾਂ ਨੇ ਬੜੀ ਰਾਜ਼ਦਾਰੀ ਤੋਂ ਕੰਮ ਲਿਆ ਤੇ ਆਪਣੀਆਂ ਗੁਪਤ ਸਰਗਰਮੀਆਂ ਵਿਚ ਪੈ ਗਏ।

ਏਹੋ ਜੇਹੀਆਂ ਸੰਪ੍ਰਦਾਵਾਂ ਨਾਲ ਕੁਝ ਏਹੋ ਜਿਹੀਆਂ ਗਲਾਂ ਅਕਸਰ ਜੁੜ ਹੀ ਜਾਂਦੀਆਂ ਹਨ। ਇਨ੍ਹਾਂ ਨੇ ਕੁਝ ਪੁਰਾਣੀਆਂ ਰਸਮਾਂ ਉਤੇ ਅਮਲ ਸ਼ੁਰੂ ਕਰ ਦਿਤਾ।

ਕੂਕਿਆਂ ਦੀ ਵਡੀ ਨਿਸ਼ਾਨੀ ਇਹ ਹੈ ਕਿ ਏਹ ਉਚੀ ਤੇ ਸਿਧੀ ਦਸਤਾਰ ਸਜਾਉਂਦੇ ਹਨ। ਕੂਕੇ ਆਪਣੇ ਗਲ ਵਿਚ ਉਨ ਦੀ ਮਾਲਾ ਪਾਉਂਦੇ ਹਨ। ਇਹਨਾਂ ਚਿੰਨ੍ਹਾਂ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਕੂਕੇ ਅਸਲ ਵਿਚ ਮੁਢ ਤੋਂ ਹੀ ਇਕ ਫੌਜੀ ਤੇ ਰੂਹਾਨੀ ਸੰਪ੍ਰਦਾ ਹਨ।

ਇਹਨਾਂ ਕੂਕਿਆਂ ਦੀ ਅਹਿਮੀਅਤ ਤੋਂ ਕਦੇ ਪਰਦਾ ਨਹੀਂ ਚੁਕਿਆ ਗਿਆ। ਇਹ ਲੋਕ ਬਰਤਾਨਵੀ ਰਾਜ ਦੇ ਕਟੜ ਦੁਸ਼ਮਣ ਹਨ। ਉਨ੍ਹੀਵੀਂ ਸਦੀ ਵਿਚ ਕੂਕੇ ਨਿਰਸੰਦੇਹ ਮੁਸਲਿਮ ਵਿਰੋਧੀ ਸਨ। ਇਹ ਲੋਕ ਖਾਸ ਤੌਰ ਤੇ ਗਊ-ਬਧ ਦੇ ਬਰਖਿਲਾਫ਼ ਹਨ। ਇਹਨਾਂ ਕੂਕਿਆਂ ਨੇ ਬੜੀ ਇਹਤਿਆਤ ਨਾਲ ਮੁਸਲਮਾਨ ਬੁਚੜਾਂ ਨੂੰ ਕਤਲ ਕਰਨ ਦੀ ਯੋਜਨਾ ਬਣਾਈ।

੧੮੭੨ ਵਿਚ ਕੂਕਿਆਂ ਨੇ ਇਕ ਹਥਿਆਰ ਬੰਦ ਬਗਾਵਤ ਕੀਤੀ। ਜਿਸਨੇ ਮਲੇਰਕੋਟਲੇ ਦੀ ਮੁਸਲਿਮ ਰਿਆਸਤ ਵਿਚ ਇਕ ਹਮਲੇ ਦੀ ਸ਼ਕਲ ਧਾਰਨ ਕਰ ਲਈ।

ਜ਼ਿਲਾ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਨੇ ਇਸ ਮੌਕੇ ਤੇ ਇਹਨਾਂ ਕੂਕਿਆਂ ਵਿਰੁਧ ਬੜਾ ਸਖਤ ਕਦਮ ਚੁਕਿਆ। ਇਸਨੇ ੬੫ ਬਾਗ਼ੀ ਕੂਕਿਆਂ ਨੂੰ ਤੋਪਾਂ ਨਾਲ ਉਡਵਾ ਦਿਤਾ। ਅੰਗਰੇਜ਼ ਡਿਪਟੀ ਕਮਿਸ਼ਨਰ ਦੇ ਸਖਤ ਐਕਸ਼ਨ ਕਾਰਨ ਕੂਕਿਆਂ ਦੀ ਇਹ ਬਗ਼ਾਵਤ ਤੇਜ਼ੀ ਨਾਲ ਦਬਾ ਦਿਤੀ ਗਈ। ਇਸ ਬਗ਼ਾਵਤ ਨੂੰ ਕੁਚਲਣ ਦਾ ਇਹ ਤਰੀਕਾ ਬਹੁਤ ਹੀ ਸਖਤ ਸੀ। ਨਿਰਸੰਦੇਹ ਕੂਕਿਆਂ ਦੇ ਤੋਪਾਂ ਨਾਲ ਉਡਾਏ ਜਾਣ ਕਾਰਨ ਸਿਖ ਜਗਤ ਵਿਚ ਜੋਸ਼ ਫੈਲ ਗਿਆ ਤੇ ਇਹਨਾਂ ਵਿਚ ਰੋਸ ਜਾਗ ਪਿਆ।

ਪਰ ਜੇਕਰ ਅੰਗਰੇਜ਼ ਡਿਪਟੀ ਕਮਿਸ਼ਨਰ ਇਸ ਤੋਂ ਘਟ ਫੈਸਲਾਕੁਨ ਕਾਰਵਾਈ ਨਾ ਕਰਦਾ ਤਾਂ ਇਸਦਾ ਨਤੀਜਾ ਇਹ ਨਿਕਲ ਸਕਦਾ ਸੀ ਕਿ ਇਸ ਅਵਸਰ ਤੇ ਅਯੋਗ ਖ਼ੂਨ ਖਰਾਬਾ ਹੁੰਦਾ।

ਕੂਕਿਆਂ ਦੀ ਗੁਰਗੱਦੀ ਵੀ ਪੀੜ੍ਹੀ ਦਰ ਪੀੜ੍ਹੀ ਚਲ ਪਈ। ਕੇਵਲ ਅਕਾਲੀ ਹੀ ਦੇਹਧਾਰੀ ਗੁਰੂ ਨੂੰ ਨਹੀਂ ਮੰਨਦੇ। ਨਿਰਮਲੇ ਵੀ ਸਖਤੀ ਨਾਲ ਇਸ ਮਤ ਦੇ ਧਾਰਨੀ ਨਾ ਰਹੇ... ਅਕਾਲੀਆਂ ਨੇ ਕੇਵਲ ਗਰੰਥ ਸਾਹਿਬ ਜੀ ਨੂੰ ਹੀ ਗੁਰੂ ਦਾ ਦਰਜਾ ਦਿਤਾ। ※

ਫਗਣ ੨੦੨੨ ਬਿ.- ਫਰਵਰੀ ੧੯੬੬ ਈ.

# ਮਹਾਰਾਜਾ ਦਲੀਪ ਸਿੰਘ ਤੇ ਕੂਕਿਆਂ ਦੇ ਪਰਸਪਰ ਸੰਬੰਧ

ਡਾਕਟਰ ਫੌਜਾ ਸਿੰਘ ਐਮ. ਏ. ਪੀ. ਐਚ. ਡੀ

ਮਹਾਰਾਜਾ ਦਲੀਪ ਸਿੰਘ ਉਤੇ ਅਜੇ ਤੀਕ ਚੰਗੀ ਪੁਸਤਕ ਨਹੀਂ ਲਿਖੀ ਗਈ। ਇਕ ਦੋ ਪੰਜਾਬੀ ਦੀਆਂ ਪੁਸਤਕਾਂ ਹਨ, ਪਰ ਉਹ ਵੀ ਕੁਝ ਨਹੀਂ। ਫਿਰ ਵੀ ਇਹ ਬਹੁਤ ਲੋਕਾਂ ਨੂੰ ਪਤਾ ਹੈ ਕਿ ਮਹਾਰਾਜਾ ਨੇ ਆਪਣੀ ਉਮਰ ਦੇ ਪਿਛਲੇ ਸਾਲਾਂ ਵਿਚ ਅੰਗਰੇਜ਼ਾਂ ਦੇ ਵਿਰੁਧ ਬਗ਼ਾਵਤ ਕਰ ਦਿਤੀ ਸੀ, ਇਸੇ ਤਰ੍ਹਾਂ ਇਸ ਦਾ ਵੀ ਲੋਕਾਂ ਨੂੰ ਗਿਆਨ ਹੈ ਕਿ ਪਿਛਲੀ ਸਦੀ ਵਿਚ ਬਾਬਾ ਰਾਮ ਸਿੰਘ ਜੀ ਦੀ ਚਲਾਈ ਕੂਕਾ ਲਹਿਰ ਨੇ ਅੰਗਰੇਜ਼ਾਂ ਨੂੰ ਵੰਗਾਰਿਆ ਸੀ, ਪਰੰਤੂ ਜਿਸ ਦਾ ਹਾਲਾਂ ਤਕ ਗਿਆਨ ਨਹੀਂ, ਹੈ ਤਾਂ ਉਹ ਬਹੁਤ ਧੁੰਦਲਾ ਗਿਆਨ ਹੈ, ਉਹ ਹਨ ਕੂਕਾ ਨੇਤਾਵਾਂ ਤੇ ਮਹਾਰਾਜਾ ਦੇ ਆਪਸੀ ਸੰਬੰਧ। ਮੈਨੂੰ ਤਾਂ ਯਾਦ ਨਹੀਂ, ਪਰ ਏਸ ਵਿਸ਼ੇ ਤੇ ਸ਼ਾਇਦ ਹੀ ਕਿਸੇ ਨੇ ਕੁਝ ਲਿਖਿਆ ਹੋਵੇ।

ਮੈਂ ਹੁਣੇ ਕੂਕਾ ਅੰਦੋਲਨ ਉਤੇ ਅੰਗਰੇਜ਼ੀ ਭਾਸ਼ਾ ਵਿਚ ਇਕ ਕਿਤਾਬ ਲਿਖੀ ਹੈ, ਜਿਹੜੀ ਥੋੜੇ ਦਿਨਾਂ ਤਕ ਛਪਕੇ ਤਿਆਰ ਹੋ ਜਾਏਗੀ। ਜਦ ਮੈਂ ਇਸ ਪੁਸਤਕ ਤੇ ਕੰਮ ਕਰ ਰਿਹਾ ਸੀ ਮੈਨੂੰ ਦਲੀਪ ਸਿੰਘ ਤੇ ਕੂਕਿਆਂ ਦੇ ਸੰਬੰਧਾਂ ਬਾਰੇ ਕੁਝ ਝਲਕਾਂ ਨਜ਼ਰੀਂ ਪਈਆਂ। ਇਨ੍ਹਾਂ ਝਲਕਾਂ ਦੀ ਪੈਰਵੀ ਕਰਦਿਆਂ ਹੋਇਆਂ ਮੇਰੀ ਦਿਲਚਸਪੀ ਮਹਾਰਾਜਾ ਦਲੀਪ ਸਿੰਘ ਦੇ ਜੀਵਨ ਬਰਤਾਂਤ ਦੀ ਖੋਜ ਵਿਚ ਪੈਦਾ ਹੋ ਗਈ। ਚੁਨਾਂਚਿ ਮੈਂ ਇਸ ਵਿਸ਼ੇ ਤੇ ਮਸਾਲਾ ਇਕੱਠਾ ਕਰਨ ਲਗ ਪਿਆ। ਇਸ ਸਿਲਸਿਲੇ ਵਿਚ ਕੰਮ ਕਰਦਿਆਂ ਕਈ ਹੋਰ ਚੀਜ਼ਾਂ ਮਿਲ ਗਈਆਂ ਜਿਨ੍ਹਾਂ ਦੇ ਆਧਾਰ ਤੇ ਇਹ ਲੇਖ ਲਿਖਿਆ ਗਿਆ ਹੈ। ਉਮੀਦ ਹੈ ਕਿ ਵਾਹਿਗੁਰੂ ਦੀ ਕਿਰਪਾ ਨਾਲ ਮੈਂ ਛੇਤੀ ਹੀ ਦਲੀਪ ਸਿੰਘ ਉਤੇ ਇਕ ਪੂਰੀ ਕਿਤਾਬ ਲਿਖ ਸਕਾਂਗਾ ਜਿਸ ਵਿਚ ਇਸ ਵਿਸ਼ੇ ਦਾ ਅਧਿਐਨ ਵੇਰਵੇ ਸਹਿਤ ਕੀਤਾ ਜਾ ਸਕੇਗਾ।

ਦਲੀਪ ਸਿੰਘ ਤੇ ਕੂਕਿਆਂ ਦੇ ਸੰਬੰਧਾਂ ਦਾ ਜ਼ਿਕਰ ਬਹੁਤਾ ੧੯ ਵੀਂ ਸਦੀ ਦੇ ਅਠਵੇਂ ਦਹਾਕੇ ਵਿਚ ਆਉਂਦਾ ਹੈ। ਏਸ ਵੇਲੇ ਦੋਹਾਂ ਦੇ ਦਿਲਾਂ ਵਿਚ ਦੇਸ਼ ਨੂੰ ਆਜ਼ਾਦ ਕਰਾਉਣ ਦੀ ਤੀਬਰ ਇੱਛਾ ਕੰਮ ਕਰ ਰਹੀ ਸੀ। ਕੂਕਾ ਨੇਤਾਵਾਂ ਦੇ ਇਸ ਬਾਰੇ ਜਤਨ ਢੇਰ ਚਿਰ ਪਹਿਲਾਂ ਸ਼ੁਰੂ ਹੋ ਚੁਕੇ ਸਨ। ਅੰਗਰੇਜ਼ੀ ਹਕੂਮਤ ਨੂੰ ਕੁਦਰਤੀ ਤੌਰ ਤੇ ਡਰ ਲਗਾ ਤੇ ਉਸਨੇ ਇਸ ਲਹਿਰ ਨੂੰ ਕੁਚਲਣ ਲਈ ਪੂਰਾ ਪੂਰਾ ਟਿਲ ਲਾਇਆ। ੧੮੭੧ ਤੇ ੧੮੭੨ ਦੇ ਜ਼ੁਲਮ ਇੰਨੇ ਸਖਤ ਸਨ ਕਿ ਕਈ ਅੰਗਰੇਜ਼ਾਂ ਦੇ ਦਿਲ ਵੀ ਦਹਿਲ ਗਏ। ਇਕ ਅੰਗਰੇਜ਼ ਸਰ ਹੈਨਰੀ ਕਾਟਨ ਨੇ ਆਪਣੀ ਜੀਵਨ ਕਥਾ ਵਿਚ ਲਿਖਿਆ ਹੈ ਕਿ ਮੈਂ ਆਪਣੀ ਸਾਰੀ ਉਮਰ ਵਿਚ ਕਦੇ ਕੋਈ ਏਹੋ ਜਿਹਾ ਜ਼ੁਲਮ ਨਹੀਂ ਤਕਿਆ। ਪਰੰਤੂ ਇਹ ਸਭ ਕੁਝ ਹੁੰਦਿਆਂ ਹੋਇਆਂ ਵੀ ਕੂਕਾ ਲਹਿਰ ਨਾ ਕੁਚਲੀ ਗਈ। ਸਗੋਂ ਕੁਝ ਹੀ ਵਰ੍ਹਿਆਂ ਮਗਰੋਂ ਇਹ ਫਿਰ ਠਾਠਾਂ ਮਾਰਨ ਲਗ ਪਈ। ਮਹਾਰਾਜਾ ਦਲੀਪ ਸਿੰਘ ਪਹਿਲੇ ਵਾਕਿਆਤ ਦੇ ਵੇਲੇ ਹਾਲੀਂ ਅੰਗਰੇਜ਼ਾਂ ਦੇ ਅਸਰ ਰਸੂਖ ਥਲੇ ਸੀ। ਉਸਨੂੰ ਉਨ੍ਹਾਂ ਨਾਲ ਹੌਲੀ ਹੌਲੀ ਨਵਰਤ ਤਾਂ ਹੋ ਰਹੀ ਸੀ, ਪਰ ਪੂਰੀ ਜਾਗ ਉਸਨੂੰ ਓਦੋਂ ਆਈ ਜਦੋਂ ਲੰਡਨ ਦੀ ਪਾਰਲੀਮੈਂਟ ਨੇ ਕਾਨੂੰਨ ਪਾਸ ਕਰ ਦਿਤਾ ਕਿ ਉਸਦੀ ਜ਼ਮੀਨ ਜਾਏਦਾਦ ਉਸਦੀ ਮੌਤ ਪਿਛੋਂ ਉਸਦੀ ਉਲਾਦ ਨੂੰ ਨਹੀਂ ਮਿਲੇਗੀ। ਇਸ ਤੋਂ ਬਾਅਦ ਦਲੀਪ ਸਿੰਘ ਨੇ ਮਨ ਵਿਚ ਠਾਨ ਲਈ ਕਿ ਮੈਂ ਇੰਗਲੈਂਡ ਵਿਚ ਨਹੀਂ ਰਵ੍ਹਾਂਗਾ ਤੇ ਭਾਰਤ ਜਾ ਕੇ ਆਪਣੇ ਭਰਾਵਾਂ ਵਿਚ ਬਾਕੀ ਦੀ ਜ਼ਿੰਦਗੀ ਗੁਜ਼ਾਰਾਂਗਾ। ਅੰਗਰੇਜ਼ਾਂ ਨੇ ਪਟੂ ਪਾਣੇ ਸ਼ੁਰੂ ਕੀਤੇ ਤੇ ਧਮਕੀਆਂ ਦੇਣੀਆਂ ਅਰੰਭੀਆਂ, ਤਾਂ ਜੋ ਮਹਾਰਾਜਾ ਮੁੜਕੇ ਦੇਸ ਜਾਣ ਦਾ ਖਿਆਲ ਛਡ ਦੇਵੇ। ਇਨ੍ਹਾਂ ਚੀਜ਼ਾਂ ਦਾ ਮਹਾਰਾਜੇ ਤੇ ਅਸਰ ਉਲਟਾ ਹੋਇਆ। ਉਸਦਾ ਵਾਪਸੀ ਦਾ ਇਰਾਦਾ ਹੋਰ ਵੀ ਦ੍ਰਿੜ੍ਹ ਹੁੰਦਾ ਗਿਆ। ਉਸਦੇ ਮਨ ਵਿਚ ਦੇਸ ਦੀ ਆਜ਼ਾਦੀ ਦੇ ਸੁਪਨੇ ਮਚਲਣ ਲਗੇ। ਓਧਰ ਕੂਕਿਆਂ ਨੂੰ ਇਹ ਸਭ ਕੁਝ

ਵੇਖ ਵੇਖ ਚਾ ਚੜ੍ਹਣ ਲਗਾ। ਉਨ੍ਹਾਂ ਨੂੰ ਇਉਂ ਭਾਸਿਆ ਕਿ ਮਹਾਰਾਜੇ ਦੇ ਵਿਚ ਆ ਪੈਣ ਨਾਲ ਆਜ਼ਾਦੀ ਦਾ ਸੰਗਰਾਮ ਸੌਖਾ ਹੋ ਜਾਏਗਾ ਚੂੰਕਿ ਦੋਹਾਂ ਧਿਰਾਂ ਦੇ ਉਦੇਸ਼ ਇਕੋ ਜਿਹੇ ਸਨ, ਇਸ ਲਈ ਉਨ੍ਹਾਂ ਦਾ ਇਕ ਦੂਜੇ ਦੇ ਨੇੜੇ ਆਉਣਾ ਇਕ ਬਿਲਕੁਲ ਕੁਦਰਤੀ ਗਲ ਸੀ। ਮਹਾਰਾਜੇ ਨੂੰ ਕੂਕਿਆਂ ਨਾਲ ਸਾਂਝ ਪਾਉਣ ਦੀ ਲੋੜ ਭਾਸੀ ਤੇ ਕੂਕਿਆਂ ਨੂੰ ਮਹਾਰਾਜੇ ਨਾਲ ਰਿਸ਼ਤਾ ਜੋੜਣ ਦੀ ਅਵਸ਼ਕਤਾ ਮਹਿਸੂਸ ਹੋਈ।

ਅੰਗਰੇਜ਼ਾਂ ਵਰਗੀ ਚੌਕੰਨੀ ਸਰਕਾਰ ਵੀ ਕੋਈ ਵਿਰਲੀ ਹੀ ਹੋਵੇਗੀ। ਅਜੇ ਮਹਾਰਾਜਾ ਨੇ ਕਹਿਣਾ ਹੀ ਸ਼ੁਰੂ ਕੀਤਾ ਸੀ ਕਿ ਮੈਂ ਵਾਪਸ ਭਾਰਤ ਜਾਣਾ ਚਾਹੁੰਦਾ ਹਾਂ ਕਿ ਪੰਜਾਬ ਤੇ ਭਾਰਤ ਦੀਆਂ ਸਰਕਾਰਾਂ ਵਲੋਂ ਸ਼ੋਰ ਪਾ ਦਿਤਾ ਗਿਆ ਕਿ ਦਲੀਪ ਸਿੰਘ ਦੀ ਵਾਪਸੀ ਨੂੰ ਜ਼ਰੂਰ ਬਰਜ਼ਰੂਰ ਰੋਕਣਾ ਚਾਹੀਦਾ ਹੈ, ਨਹੀਂ ਤਾਂ ਉਹ ਤੇ ਕੂਕੇ ਮਿਲਕੇ ਗੜਬੜ ਕਰਨਗੇ। ਪੰਜਾਬ ਦੇ ਲੈਫਟੀਨੈਂਟ ਗਵਰਨਰ ਸਰ ਐਚਸਨ ਨੇ ਸਰਕਾਰ ਹਿੰਦ ਨੂੰ ਆਪਣੀ ੭ ਅਗਸਤ ੧੮੮੩ ਦੀ ਚਿਠੀ ਵਿਚ ਇਉਂ ਲਿਖਿਆ ਹੈ: "ਪੋਲੀਸ ਦੇ ਖੁਫੀਆ ਮਹਿਕਮੇ ਦੇ ਕਾਗਜ਼ਾਂ ਤੋਂ ਤੁਹਾਨੂੰ ਜ਼ਰੂਰ ਪਤਾ ਲਗਾ ਹੋਵੇਗਾ ਕਿ ਇਸ ਸਾਲ ਕੂਕਿਆਂ ਵਿਚ ਇਕ ਅਨੋਖਾ ਹੀ ਜੋਸ਼ ਹੈ। ਉਨ੍ਹਾਂ ਦੀਆਂ ਧਾਰਮਕ ਪੁਸਤਕਾਂ ਦੀਆਂ ਪੇਸ਼ੀਨ ਗੋਈਆਂ ਤੋਂ ਪਤਾ ਲਗਦਾ ਹੈ ਕਿ ਏਸ ਸਾਲ ਜ਼ਰੂਰ ਕੋਈ ਗੜਬੜ ਹੋਵੇਗੀ। ਕੂਕੇ ਉਹੋ ਜਿਹੇ ਸਮਾਗਮ ਕਰ ਰਹੇ ਹਨ ਜਿਹੋ ਜਿਹੇ ਗੁਰੂ ਗੋਬਿੰਦ ਸਿੰਘ ਨੇ ਮੁਸਲਮਾਨਾਂ ਦੇ ਰਾਜ ਦੇ ਵਿਰੁਧ ਬਗਾਵਤ ਕਰਨ ਤੋਂ ਪਹਿਲਾਂ ਕੀਤੇ ਸਨ......ਇਨ੍ਹਾਂ ਕਾਰਨਾਂ ਕਰਕੇ ਮੈਂ ਬਿਲਕੁਲ ਪਸੰਦ ਨਹੀਂ ਕਰਦਾ ਕਿ ਮਹਾਰਾਜਾ ਦਲੀਪ ਸਿੰਘ, ਪੰਜਾਬ ਦੀ ਧਰਤੀ ਤੇ ਕਿਸੇ ਥਾਂ ਵੀ ਪੈਰ ਰਖੇ।"

ਸਰ ਐਚਸਨ ਨੇ ਆਪਣੀ ਚਿਠੀ ਦੇ ਨਾਲ ਦੋ ਚਿਠੀਆਂ ਹੋਰ ਸਰਕਾਰ ਹਿੰਦ ਨੂੰ ਭੇਜੀਆਂ। ਉਨਾਂ ਵਿਚੋਂ ਇਕ ਜਲੰਧਰ ਦੇ ਕਮਿਸ਼ਰ ਕਰਨਲ ਯੰਗ ਦੀ ਸੀ ਤੇ ਦੂਜੀ ਭਦੌੜ ਦੇ ਸਰਦਾਰ ਅਤਰ ਸਿੰਘ ਦੀ ਸੀ। ਕਰਨਲ ਯੰਗ ਦੀ ਰਾਏ ਵਿਚ ਦਲੀਪ ਸਿੰਘ ਨੂੰ ਮੁੜਕੇ ਪੰਜਾਬ ਆਉਣ ਦੀ ਇਜਾਜ਼ਤ ਦੇਣਾ ਹੱਦ ਦਰਜੇ ਦੀ ਮੂਰਖਤਾ ਦੇ ਬਰਾਬਰ ਸੀ। ਉਸਨੇ ਵੀ ਇਸਦਾ ਸਭ ਤੋਂ ਵਡਾ ਕਾਰਨ ਕੂਕਿਆਂ ਦੀ ਆਸਾਂ ਭਰੀ ਦਸ਼ਾ ਦਸਿਆ ਹੈ। ਅਤਰ ਸਿੰਘ ਦੀ ਚਿਠੀ ਵਿਚ ਕੂਕਿਆਂ ਵਿਚ ਪਰਚਲਤ ਸੌ ਸਾਖੀ ਦੀਆਂ ਉਨ੍ਹਾਂ ਭਵਿਖ ਬਾਣੀਆਂ ਦਾ ਵਰਨਣ ਹੈ ਜਿਨ੍ਹਾਂ ਵਿਚ ਦਸਿਆ ਹੋਇਆ ਸੀ ਕਿ ਦਲੀਪ ਸਿੰਘ ਮਲੇਛ ਅੰਗਰੇਜ਼ ਹਕੂਮਤ ਨੂੰ ਕਢਕੇ ਦੇਸ਼ ਨੂੰ ਆਜ਼ਾਦ ਕਰੇਗਾ।

੧੫ ਅਗਸਤ ੧੮੮੩ ਨੂੰ ਵਾਈਸਰਾਏ ਲਾਰਡ ਰਿਪਨ ਨੇ ਸ਼ਿਮਲੇ ਤੋਂ ਸੈਕਟਰੀ ਆਫ ਸਟੇਟ ਲੰਡਨ ਨੂੰ ਇਕ ਤਾਰ ਦਿਤੀ ਜਿਸ ਵਿਚ ਇਹ ਲਿਖਿਆ ਸੀ: "ਪੰਜਾਬ ਸਰਕਾਰ ਦਾ ਮਸ਼ਵਰਾ ਲੈਣ ਤੋਂ ਮਗਰੋਂ ਅਸੀ ਸਮਝਦੇ ਹਾਂ ਕਿ ਮਹਾਰਾਜੇ ਨੂੰ ਪੰਜਾਬ ਜਾਂ ਅਲਾਹਾਬਾਦ ਤੋਂ ਉਤਰ ਵਲ ਜਾਣ ਦੀ ਇਜਾਜ਼ਤ ਨਹੀਂ ਦੇਣੀ ਚਾਹੀਦੀ। ਰਣਜੀਤ ਸਿੰਘ ਦੇ ਪਕੇ ਖੈਰਖਾਹੀਆਂ ਵਿਚੋਂ ਅਜੇ ਬਹੁਤ ਸਾਰੇ ਜ਼ਿੰਦਾ ਹਨ। ਇਨ੍ਹਾਂ ਉਤੇ ਰਣਜੀਤ ਸਿੰਘ ਦੇ ਪੁਤਰ ਦੇ ਮੁੜਕੇ ਵਾਪਸ ਆਉਣ ਦਾ ਅਤੀ ਬੁਰਾ ਅਸਰ ਪਏਗਾ। ਇਹ ਸਾਲ ਵਿਸੇਸ਼ ਤੌਰ ਤੇ ਠੀਕ ਨਹੀਂ ਹੈ, ਕਿਉਂਕਿ ਹਿੰਦੂਆਂ, ਖਾਸ ਕਰਕੇ ਕੂਕਿਆਂ ਤੇ ਮੁਸਲਮਾਨਾਂ ਵਿਚ ਭਵਿਖਬਾਣੀਆਂ ਅਨੁਸਾਰ ਇਹ ਸਖਤ ਗੜਬੜ ਦਾ ਸਾਲ ਹੈ।" ੧੭ ਅਗਸਤ ੧੮੮੩ ਨੂੰ ਸਰਕਾਰ ਹਿੰਦ ਨੇ ਸੈਕਟਰੀ ਆਫ ਸਟੇਟ ਲਾਰਡ ਕਿੰਬਰਲੇ ਨੂੰ ਇਕ ਵਿਸਤਾਰ ਪੂਰਬਕ ਚਿਠੀ ਲਿਖੀ, ਜਿਸ ਵਿਚ ਕੂਕਿਆਂ ਦੇ ਜੋਸ਼ ਤੇ ਉਨ੍ਹਾਂ ਦੀਆਂ ਆਸਾਂ ਦਾ ਵਧੇਰੇ ਨਾਲ ਜ਼ਿਕਰ ਹੈ।

ਏਥੇ ਇਹ ਦਸਣਾ ਬੇ-ਮੌਕਾ ਨਹੀਂ ਹੋਵੇਗਾ ਕਿ ਕੂਕਿਆਂ ਦਾ ਜੋਸ਼ ਕੇਵਲ ੧੮੮੩ ਦੇ ਸਾਲ ਵਿਚ ਹੀ ਨਹੀਂ ਸੀ ਇਹੋ ਜਿਹਾ ਹੀ ਜੋਸ਼ ਸਾਨੂੰ ੧੮੭੮ ਤੋਂ ਮਗਰੋਂ ਦੇ ਸਭਨਾਂ ਸਾਲਾਂ ਵਿਚ ਮਿਲਦਾ ਹੈ ਜੋ ੧੮੮੩ ਤੋਂ ਪਿਛੋਂ ਵੀ ਕਈ ਸਾਲਾਂ ਤਕ ਉਵੇਂ ਹੀ ਠਾਠਾਂ ਮਾਰਦਾ ਰਿਹਾ। ਅਜੇ ਦਲੀਪ ਸਿੰਘ ਇੰਗਲੈਂਡ ਵਿਚ ਹੀ ਸੀ ਕਿ ਇਕ ਕੂਕਾ ਲੀਡਰ ਉਸਨੂੰ ਓਥੇ ਹੀ ਜਾ ਮਿਲਿਆ। ਸਰਕਾਰੀ ਰਪੋਰਟ ਵਿਚ ਉਸਦਾ ਨਾਉਂ ਬਨਾਰਸੀ ਦਾਸ ਜਾਂ ਬਨਾਰਸੀ ਬਾਬੂ ਲਿਖਿਆ ਮਿਲਦਾ ਹੈ। ਮਲੂਮ ਹੁੰਦਾ ਹੈ ਇਹ ਉਸਦਾ ਅਸਲੀ ਨਾਉਂ ਨਹੀਂ ਸੀ। ਜਿਸਤਰ੍ਹਾਂ ਭਗਵਾਨ ਸਿੰਘ, ਜਿਸ ਨੇ ਭੈਣੀ ਸਾਹਿਬ ਦੀ ਪੋਲੀਸ ਚੌਕੀ ਦੇ ਇਕ ਸਿਪਾਹੀ ਨੂੰ ਮਾਰਿਆ ਸੀ, ਅੜਬੰਗੀ ਦਾਸ ਬਣ ਗਿਆ ਸੀ, ਇਸੇ ਤਰ੍ਹਾਂ ਹੋ ਸਕਦਾ ਹੈ ਕਿ ਇਸਨੇ ਵੀ ਕਿਸੇ ਕਾਰਨ (ਜਿਦ੍ਹਾ ਸਾਨੂੰ ਹਾਲੀਂ ਪਤਾ ਨਹੀਂ) ਆਪਣਾਂ ਨਾਉਂ ਵਟਾ ਲਿਆ ਹੋਵੇ। ਇਸ ਗਲ ਦਾ ਇਸ਼ਾਰਾ ਇਥੋਂ ਵੀ ਮਿਲਦਾ ਹੈ ਕਿ ਇਹ ਆਦਮੀ ਜਿਥੇ ਜਾਂਦਾ ਸੀ, ਓਥੋਂ ਨਾਲ ਰਲਦਾ ਮਿਲਦਾ ਨਾਉਂ ਬਣਾ ਲੈਂਦਾ ਸੀ। ਜਦੋਂ ਆਗਰਾ, ਮਥਰਾ, ਮੇਰਠ ਵਰਗਿਆਂ ਸ਼ਹਿਰਾਂ ਵਿਚ ਫਿਰਦਾ ਹੈ, ਉਸਦਾ ਨਾਉਂ ਬਨਾਰਸੀ ਦਾਸ ਹੁੰਦਾ ਹੈ, ਪਰ ਜਦੋਂ ਬੰਗਾਲ ਜਾਂਦਾ ਹੈ, ਉਸਦਾ ਨਾਉਂ ਬਦਲਕੇ ਬਨਾਰਸੀ ਬਾਬੂ ਬਣ ਜਾਂਦਾ

ਹੈ। ਸਰਕਾਰੀ ਰਪੋਰਟ ਦੇ ਮੁਤਾਬਕ ਇਹ ਕੋਈ ਅਸਰ ਰਸੂਖ ਤੇ ਮਾਨ ਪਰਤਿਸ਼ਟਾ ਵਾਲਾ ਬੰਦਾ ਸੀ, ਜਿਸਨੂੰ ਉਤਰੀ ਭਾਰਤ ਦੀ ਸ਼ਹਿਰੀ ਵਸੋਂ ਬਹੁਤ ਚੰਗੀ ਤਰ੍ਹਾਂ ਜਾਣਦੀ ਸੀ। ਇਹ ਆਦਮੀ ਜਦ ਦਲੀਪ ਸਿਘ ਨੂੰ ਉਸਦੇ ਭਾਰਤ ਨੂੰ ਚਲਣ ਤੋਂ ਥੋੜੀ ਦੇਰ ਪਹਿਲਾਂ ਇੰਗਲੈਂਡ ਵਿਚ ਮਿਲਿਆ, ਤਾਂ ਇਸ ਦਾ ਇੰਨਾਂ ਪਰਭਾਵ ਉਸ ਉਤੇ ਪਿਆ ਕਿ ਮਹਾਰਾਜੇ ਨੇ ਉਸਨੂੰ ਆਪਣਾ ਗੁਰੂ ਤੇ ਨੇਤਾ ਮੰਨ ਲਿਆ। ਬਨਾਰਸੀ ਦਾਸ ਨੇ ਹਿੰਦੁਸਤਾਨ ਵਾਪਸ ਆ ਕੇ ਮਹਾਰਾਜੇ ਵਾਸਤੇ ਜ਼ਮੀਨ ਤਿਆਰ ਕਰਨੀ ਸ਼ੁਰੂ ਕਰ ਦਿਤੀ। ਸਰਕਾਰ ਨੂੰ ਉਸਦੀਆਂ ਕਾਰਵਾਈਆਂ ਦਾ ੧੮੮੭ ਵਿਚ ਕਲਕਤਿਉਂ ਪਤਾ ਲਗਾ। ਇਹ ਓਸ ਵੇਲੇ ਮਹਾਰਾਜੇ ਲਈ ਰੁਪਿਆ ਇਕੱਠਾ ਕਰ ਰਿਹਾ ਸੀ ਤੇ ਨਾਲੇ ਪਰਚਾਰ ਕਰ ਰਿਹਾ ਸੀ ਕਿ ਦਲੀਪ ਸਿੰਘ ਆਉਣ ਹੀ ਵਾਲਾ ਹੈ ਤੇ ਉਸਦੇ ਆਉਣ ਨਾਲ ਦੇਸ ਦਾ ਕਲਿਆਨ ਹੋ ਜਾਵੇਗਾ।

ਸੰਨ ੧੮੮੬ ਦੇ ਸ਼ੁਰੂ ਵਿਚ ਮਹਾਰਾਜਾ ਦਲੀਪ ਸਿੰਘ ਨੇ ਭਾਰਤ ਵਾਪਸ ਆਉਣ ਦਾ ਸਫ਼ਰ ਸ਼ੁਰੂ ਕੀਤਾ। ਚਲਣ ਵੇਲੇ ਉਸਨੇ ਐਲਾਨ ਕੀਤਾ ਕਿ ਉਹ ਆਪਣੇ ਦੇਸ ਜਾ ਕੇ ਪਹਿਲਾ ਕੰਮ ਖਾਲਸਾ ਸਜਣ ਦਾ ਕਰੇਗਾ। ਇਸ ਤੇ ਸਾਰੇ ਪੰਜਾਬ ਵਿਚ ਇਕ ਨਵਾਂ ਉਤਸ਼ਾਹ ਪੈਦਾ ਹੋ ਗਿਆ। ਕੇਵਲ ਉਨ੍ਹਾਂ ਦੇ ਦਿਲ ਨਾ ਪੰਘਰੇ ਜਿਨ੍ਹਾਂ ਦੀਆਂ ਜ਼ਮੀਰਾਂ ਵਿਦੇਸ਼ੀ ਸਰਕਾਰ ਅਗੇ ਕਿਸੇ ਨਾ ਕਿਸੇ ਸਵਾਰਥ ਲਈ ਵਿਕ ਚੁਕੀਆਂ ਸਨ ਅਤੇ ਜੋ ਕੌਮੀ ਮੁਫਾਦ ਨੂੰ ਆਪਣੇ ਸਵਾਰਥ ਤੋਂ ਵਾਰਨ ਲਈ ਹਰ ਸਮੇਂ ਤਤਪਰ ਰਹਿੰਦੇ ਸਨ। ਮਹਾਰਾਜੇ ਦੇ ਆਉਣ ਦੀਆਂ ਖਬਰਾਂ ਸੁਣਕੇ ਕੂਕਿਆਂ ਦਾ ਇਕ ਵਫਦ ਬੰਬਈ ਨੂੰ ਚਲ ਪਿਆ ਕਿਉਂਕਿ ਮਹਾਰਾਜੇ ਨੇ ਓਥੇ ਹੀ ਜਹਾਜ਼ੋਂ ਉਤਰਨਾਂ ਸੀ। ਪਰੰਤੂ ਇਹ ਗੱਲ ਨਾ ਹੋਣੀ ਸੀ ਅਤੇ ਨਾ ਹੋਈ। ਸਰਕਾਰ ਡਰ ਗਈ ਕਿ ਮਤਾਂ ਦਲੀਪ ਸਿੰਘ ਦੇ ਭਾਰਤ ਆਉਣ ਤੇ ਕੋਈ ਗੜਬੜ ਹੋ ਜਾਏ। ਫਿਜ਼ਾ ਵੀ ਕੁਝ ਇਸ ਤਰ੍ਹਾਂ ਦੀ ਮਲੂਮ ਹੁੰਦੀ ਸੀ। ਸ਼ਾਇਦ ਕੁਝ ਵੀ ਨਾ ਹੁੰਦਾ, ਪਰੰਤੂ ਸਰਕਾਰ ਖਾਹ-ਮਖਾਹ ਦਾ ਝਗੜਾ ਮੁਲ ਲੈਣ ਨੂੰ ਤਿਆਰ ਨਹੀਂ ਸੀ। ਦਲੀਪ ਸਿੰਘ ਨੂੰ ਰਾਹ ਵਿਚ ਅਦਨ ਦੇ ਸਥਾਨ ਤੇ ਹੀ ਰੋਕ ਲਿਆ ਗਿਆ। ਕੁਝ ਸਮੇਂ ਬਾਅਦ ਓਥੋਂ ਹੀ ਉਸਨੂੰ ਵਾਪਸ ਮੁੜਨਾ ਪਿਆ।

ਮਹਾਰਾਜਾ ਦਲੀਪ ਸਿੰਘ ਜੂਨ ਸੰਨ ੧੮੮੬ ਵਿਚ ਅਦਨ ਤੋਂ ਵਾਪਸ ਮੁੜਿਆ। ਹੁਣ ਉਸਨੇ ਖੁਲ੍ਹ-ਮਖੁਲ੍ਹਾ ਕਹਿ ਦਿਤਾ ਕਿ ਮੈਂ ਵਾਪਸ ਇੰਗਲੈਂਡ ਨਹੀਂ ਜਾਵਾਂਗਾ, ਔਖਾ ਹੋ ਕੇ ਗੁਜ਼ਾਰਾ ਕਰ ਲਵਾਂਗਾ, ਲੇਕਨ ਅੰਗਰੇਜ਼ਾਂ ਦੀ ਦਿਤੀ ਪੈਨਸ਼ਨ ਵਾਸਤੇ ਹਥ ਨਹੀਂ ਅੱਡਾਂਗਾ। ਮਹਾਰਾਜਾ ਆਪਣੇ ਐਲਾਨ ਤੇ ਡਟਿਆ ਰਿਹਾ। ਪਹਿਲੋਂ ਉਹ ਫਰਾਂਸ ਗਿਆ। ਉਥੇ ਉਸਨੇ ਕੋਸ਼ਸ਼ ਕੀਤੀ ਕਿ ਫਰਾਂਸ ਦੀ ਸਰਕਾਰ ਤੋਂ ਮਦਦ ਲੈ ਕੇ ਉਸਦੀ ਕਿਸੇ ਭਾਰਤੀ ਬਸਤੀ ਵਿਚ ਚੋਰੀ- ਛਿਪੇ ਪੁਜ ਜਾਏ ਤੇ ਓਥੋਂ ਆਪਣੀ ਅੰਗ੍ਰੇਜ਼ ਵਿਰੁਧ ਲਹਿਰ ਚਲਾਏ। ਇਸ ਵਿਚ ਵੀ ਉਸਨੂੰ ਕਾਮਯਾਬੀ ਨਾ ਹੋਈ, ਕਿਉਂਕਿ ਫਰਾਂਸ ਇੰਗਲੈਂਡ ਨੂੰ ਹੋਰ ਨਾਰਾਜ਼ ਨਹੀਂ ਕਰਨਾ ਚਾਹੁੰਦਾ ਸੀ।

ਕੁਝ ਮਹੀਨੇ ਫਰਾਂਸ ਵਿਚ ਠਹਿਰ ਕੇ ਮਹਾਰਾਜਾ ਦਲੀਪ ਸਿੰਘ ਕੁਝ ਰੂਸੀ ਜਰਨੈਲਾਂ ਦੀ ਸਹਾਇਤਾ ਨਾਲ ਸੰਨ ੧੮੮੭ ਦੇ ਸ਼ੁਰੂ ਵਿਚ ਮਾਸਕੋ ਜਾ ਪਹੁੰਚਿਆ। ਉਸਦਾ ਵਿਚਾਰ ਸੀ ਕਿ ਚੂੰਕਿ ਰੂਸ ਇੰਗਲੈਂਡ ਦਾ ਦੁਸ਼ਮਨ ਹੈ, ਉਸਨੂੰ ਰੂਸੀ ਮਦਦ ਆਸਾਨੀ ਨਾਲ ਮਿਲ ਜਾਏਗੀ, ਜਿਸ ਨਾਲ ਪੰਜਾਬ ਤੇ ਹਮਲਾ ਕਰਕੇ ਅੰਗਰੇਜ਼ਾਂ ਨੂੰ ਉਥੋਂ ਕਢ ਸਕੇਗਾ। ਅਜੇ ਮਹਾਰਾਜਾ ਰੂਸ ਪੁਜਿਆ ਵੀ ਨਹੀਂ ਸੀ ਕਿ ਕੂਕਿਆਂ ਵਿਚ ਮੁੜ ਤੋਂ ਚੰਡੀ-ਪਾਠ ਸ਼ੁਰੂ ਹੋ ਗਏ। ਇਸਦਾ ਭਾਵ ਕਿਸੇ ਆਉਣ ਵਾਲੇ ਸੰਕਟ ਲਈ ਤਿਆਰੀ ਸੀ। ਕੂਕਿਆਂ ਦਾ ਪੱਕਾ ਵਿਸ਼ਵਾਸ ਸੀ ਕਿ ਹੁਣ ਜ਼ਰੂਰ ਦੇਸ ਆਜ਼ਾਦ ਹੋ ਜਾਏਗਾ। ਉਨ੍ਹਾਂ ਦਾ ਸੂਬਾ ਬਿਸ਼ਨ ਸਿੰਘ ਅਗੇ ਹੀ ਰੂਸ ਪੁਜਿਆ ਹੋਇਆ ਸੀ ਅਤੇ ਉਸਦੀਆਂ ਕਾਰਵਾਈਆਂ ਦੀਆਂ ਖਬਰਾਂ ਸਣੇ ਸਣੇ ਪਹੁੰਚਦੀਆਂ ਰਹਿੰਦੀਆਂ ਸਨ। ਉਹ ਸੋਚਦੇ ਸਨ ਕਿ ਹੁਣ ਦਲੀਪ ਸਿੰਘ ਤੇ ਸੂਬਾ ਬਿਸ਼ਨ ਸਿਘ ਮਿਲਕੇ ਕੰਮ ਕਰਨਗੇ ਤੇ ਦੇਸ਼ ਦੀ ਆਜ਼ਾਦੀ ਦੀ ਮੰਜ਼ਲ ਸੌਖੀ ਤਹਿ ਹੋ ਜਾਏਗੀ। ਏਸੇ ਸਮੇ ਕੁਝ ਅਜਿਹੀਆਂ ਭਵਿਖ- ਬਾਣੀਆਂ ਵੀ ਪਰਚਲਤ ਹੋ ਗਈਆਂ ਸਨ ਜਿਨ੍ਹਾਂ ਤੋਂ ਇਹ ਇਸ਼ਾਰਾ ਮਿਲਦਾ ਸੀ ਕਿ ਦਲੀਪ ਸਿੰਘ ਤੇ ਬਿਸ਼ਨ ਸਿੰਘ ਰੂਸ ਦੀ ਮਦਦ ਨਾਲ ਪਛਮੋਂ ਹਮਲਾ ਕਰਨਗੇ ਤੇ ਮੁਲਕ ਨੂੰ ਆਜ਼ਾਦੀ ਦੇਵਾਉਣਗੇ। ਕਈ ਥਾਈਂ ਕੂਕੇ ਇਹ ਵੀ ਕਹਿੰਦੇ ਸੁਣੇ ਗਏ ਸਨ (ਇਸਦਾ ਪੰਜਾਬ ਦੇ ਗਵਰਨਰ ਦੀ ਇਕ ਚਿਠੀ ਵਿਚ ਜ਼ਿਕਰ ਹੈ) ਕਿ ਮਹਾਰਾਜਾ ਦਲੀਪ ਸਿੰਘ ਵਿਚ ਗੁਰੂ ਰਾਮ ਸਿੰਘ ਜੀ ਦੀ ਆਤਮਾ ਕੰਮ ਕਰ ਰਹੀ ਹੈ।

ਜਿਸ ਸਮੇਂ ਮਹਾਰਾਜਾ ਦਲੀਪ ਸਿੰਘ ਮਾਸਕੋ ਵਿਚ ਸੀ, ਕੂਕਿਆਂ ਵਲੋਂ ਉਸ ਨਾਲ ਸਿਧਾ ਸੰਪਰਕ ਜੋੜਨ ਲਈ ਕਈ ਜਤਨ ਕੀਤੇ ਗਏ, ਪਰੰਤੂ ਇਹ ਪਤਾ ਨਹੀਂ ਕਿ ਉਨ੍ਹਾਂ ਨੂੰ ਕਿੰਨੀ ਕਾਮਯਾਬੀ ਹੋਈ। ਸੂਬਾ ਬਿਸ਼ਨ ਸਿੰਘ ਦਾ ਉਪਰ ਜ਼ਿਕਰ ਆ ਹੀ ਚੁਕਾ

ਹੈ। ਉਹ ਪਹਿਲੋਂ ਹੀ ਰੂਸ ਵਿਚ ਸੀ। ਉਸਦੇ ਬਾਰੇ ਕਰੀਬਨ ਸਾਰੀ ਕੂਕਾ ਬਰਾਦਰੀ ਵਿਚ ਅਫਵਾਹ ਗਰਮ ਸੀ ਕਿ ਉਹ ਮਹਾਰਾਜੇ ਨਾਲ ਮਿਲ ਗਿਆ ਹੈ। ਇਹ ਗਲ ਸਾਨੂੰ ਉਸ ਵੇਲੇ ਦੀਆਂ ਪੋਲੀਸ ਰਪੋਰਟਾਂ ਵਿਚ ਸਪਸ਼ਟ ਤੌਰ ਤੇ ਮਿਲਦੀ ਹੈ, ਪਰੰਤੂ ਜਿੰਨਾਂ ਚਿਰ ਤਕ ਇਸਦੀ ਪਰੋੜਤਾ ਰੂਸੀ ਸੋਮਿਆਂ ਤੋਂ ਨਹੀਂ ਹੁੰਦੀ, ਇਸ ਬਾਰੇ ਪੂਰਾ ਨਿਰਨਾ ਨਹੀਂ ਹੋ ਸਕਦਾ। ਸਰਦਾਰ ਗੁਰਚਰਨ ਸਿੰਘ ਇਕ ਹੋਰ ਮਸ਼ਹੂਰ ਕੂਕਾ ਸੂਬਾ ਸੀ ਜਿਸਨੇ ਰੂਸੀ ਸਰਕਾਰ ਨਾਲ ਗਠ ਜੋੜ ਕਰਨ ਦੇ ਕਈ ਸਫਲ ਜਤਨ ਕੀਤੇ। ਕਈ ਵਾਰੀ, ਉਸਦੇ ਬਾਰੇ ਵੀ ਆਖਿਆ ਜਾਂਦਾ ਹੈ ਕਿ ਉਸਨੇ ਦਲੀਪ ਸਿੰਘ ਨਾਲ ਮੁਲਾਕਾਤ ਕੀਤੀ ਪਰ ਇਹ ਗਲ ਬਿਲਕੁਲ ਨਿਰਮੂਲ ਜਾਪਦੀ ਹੈ। ਉਹ ੧੮੮੦ ਤੋਂ ੧੮੮੬ ਤਕ ਕੈਦ ਵਿਚ ਰਿਹਾ। ਉਸ ਤੋਂ ਬਾਅਦ ਉਸਨੇ ਇਕ ਜਤਨ ਕੀਤਾ, ਪਰ ਉਹ ਹਜ਼ਰੋਂ ਤੋਂ ਅਗੇ ਨਾ ਜਾ ਸਕਿਆ, ਕਿਉਂਕਿ ਹਜ਼ਰੋਂ ਦੇ ਬਾਬਾ ਕਾਨ੍ਹ ਸਿੰਘ ਨੇ ਉਸਨੂੰ ਇਹ ਕਹਿਕੇ ਵਾਪਸ ਮੋੜ ਦਿਤਾ ਕਿ ਅਗੇ ਰਸਤਾ ਖਤਰੇ ਤੋਂ ਖਾਲੀ ਨਹੀਂ ਹੈ। ਇਸ ਚੀਜ਼ ਦਾ ਜਦ ਸਰਕਾਰ ਨੂੰ ਪਤਾ ਲਗਾ, ਤਾਂ ਸਿਆਲਕੋਟ ਦੇ ਡਿਪਟੀ ਕਮਿਸ਼ਨਰ ਨੇ ਸੂਬਾ ਗੁਰਚਰਨ ਸਿੰਘ ਉਤੇ ਕੜੀ ਨਿਗਰਾਨੀ ਰਖਣੀ ਸ਼ੁਰੂ ਕਰ ਦਿਤੀ, ਤਾਂ ਜੋ ਉਹ ਆਪਣੇ ਪਿੰਡੋਂ ਜਾਂ ਆਪਣੇ ਜਿਲਿਉਂ ਬਾਹਰ ਨਾ ਜਾ ਸਕੇ।

ਏਸੇ ਸਿਲਸਿਲੇ ਵਿਚ ਦੋ ਕੁ ਹੋਰ ਕੂਕਾ ਜਤਨਾਂ ਦਾ ਵਰਨਣ ਕਰਨਾ ਜ਼ਰੂਰੀ ਹੈ। ਇਨ੍ਹਾਂ ਚੋਂ ਇਕ ਦੇ ਬਾਰੇ ਜਰਨੈਲ ਮੈਕਲੀਨ ਦੀਆਂ ਤਾਰਾਂ ਤੇ ਚਿਠੀਆਂ ਵਿਚੋਂ ਕਾਫੀ ਵੇਰਵਾ ਮਿਲਦਾ ਹੈ। ਇਹ ਇਕ ਅੰਗਰੇਜ਼ ਫੌਜ਼ੀ ਜਰਨੈਲ ਸੀ ਜੋ ਈਰਾਨ ਦੇ ਮੋਸਦ ਸ਼ਹਿਰ ਵਿਚ ਨਿਯੁਕਤ ਸੀ। ਸਰਕਾਰ ਹਿੰਦ ਵਲ ਭੇਜੀ ਉਸਦੀ ਪਹਿਲੀ ਤਾਰ ਵਿਚ ਤਿੰਨ ਕੂਕਾ ਸਿਖਾਂ ਬਾਰੇ ਇਤਲਾਹ ਦਰਜ ਹੈ ਜੋ ਰੂਸ ਜਾਂਦੇ ਰਾਹ ਵਿਚ ਮੋਸਦ ਠਹਿਰੇ ਸਨ। ਉਸਦੀ ਦੂਸਰੀ ਤਾਰ ਤਰੀਕ ੧੮ ਜੂਨ ੧੮੮੮ ਦੇ ਸ਼ਬਦ ਇਸ ਪਰਕਾਰ ਹਨ: "ਮੈਨੂੰ ਮੋਸਦ ਤੋਂ ਇਤਲਾਹ ਮਿਲੀ ਹੈ ਕਿ ਜਿਹੜੇ ਸਿਖ ਹੁਣੇ ਦਲੀਪ ਸਿੰਘ ਦੀ ਤਲਾਸ਼ ਵਿਚ ਆਏ ਸਨ। ਉਨ੍ਹਾਂ ਨੇ ਰੂਸੀ ਏਜੰਟ ਰਾਹੀਂ ਆਪਣੀ ਚਿਠੀ ਮਹਾਰਾਜੇ ਨੂੰ ਮਾਸਕੋ ਭੇਜ ਦਿਤੀ ਹੈ ਤੇ ਆਪ ਅਸ਼ਕਾਬਾਦ ਰਵਾਨਾ ਹੋ ਗਏ। ਉਨ੍ਹਾਂ ਕਿਹਾ ਹੈ ਕਿ ਉਨ੍ਹਾਂ ਦੇ ਕੋਲ ਕਸ਼ਮੀਰ ਤੇ ਨਿਪਾਲ ਦੀਆਂ ਚਿਠੀਆਂ ਹਨ।" ਮੈਨੂੰ ਖਬਰ ਦੇਣ ਵਾਲਾ ਇਕ ਬਾ-ਰਸੂਖ ਸੌਦਾਗਰ ਹੈ। ਮਗਰੋਂ ੭ ਨਵੰਬਰ ਨੂੰ ਮੈਕਲੀਨ ਨੇ ਹਿੰਦ ਸਰਕਾਰ ਨੂੰ ਇਕ ਹੋਰ ਤਾਰ ਦੁਆਰਾ ਇਤਲਾਹ ਦਿਤੀ ਕਿ ਇਨ੍ਹਾਂ ਸਿਖਾਂ ਦੀ ਖੁਫੀਆ ਰਿਹਾਇਸ਼ ਦਾ ਬੰਦੋਬਸਤ ਰੂਸੀ ਏਜੰਟ ਵਲੋਂ ਕੀਤਾ ਗਿਆ ਸੀ ਤੇ ਓਸੇ ਨੇ ਫਿਰ ਉਨ੍ਹਾਂ ਨੂੰ ਦੋ ਕਾਸਦਾਂ ਨਾਲ ਅਸ਼ਕਾਬਾਦ ਭੇਜ ਦਿਤਾ ਸੀ। ਉਨ੍ਹਾਂ ਦੇ ਨਾਉਂ ਮੈਕਲੀਨ ਦੀ ਇਤਲਾਹ ਦੇ ਮੁਤਾਬਕ, ਮਾਨ ਸਿੰਘ ਸਾਵਲ ਸਿੰਘ ਤੇ ਵਡੂ ਸਿੰਘ ਸਨ ਤੇ ਹਰ ਇਕ ਪਾਸ ਇਕ ਪਿਤਲ ਦਾ ਗੜਵਾ ਸੀ। ਹਰ ਏਕ ਦੀ ਉਮਰ, ਕੱਦ-ਕਾਠ ਤੇ ਹੁਲੀਏ ਬਾਰੇ ਵੀ ਏਸ ਚਿਠੀ ਵਿਚ ਵੇਰਵਾ ਮਿਲਦਾ ਹੈ।

ਦੂਜੇ ਕੂਕਾ ਜਤਨ ਬਾਰੇ ਵੀ ਇਤਲਾਹ ਜਰਨੈਲ ਮੈਕਲੀਨ ਦੀਆਂ ਚਿਠੀਆਂ ਵਿਚੋਂ ਮਿਲਦੀ ਹੈ। ਸੰਨ ੧੮੮੮ ਦੇ ਨਵੰਬਰ ਤੇ ਦਸੰਬਰ ਦੇ ਮਹੀਨਿਆਂ ਵਿਚ ਉਸ ਨੂੰ ਮਧ-ਏਸ਼ੀਆ ਤੋਂ ਕੁਝ ਖਬਰਾਂ ਪੁਜੀਆਂ ਜੋ ਉਸਨੇ ਉਸ ਵੇਲੇ ਸਰਕਾਰ ਹਿੰਦ ਨੂੰ ਭੇਜ ਦਿਤੀਆਂ। ਉਸਦੀ ਲਿਖਤ ਦੇ ਅਨੁਸਰ ਸਤੰਬਰ ਦੇ ਮਹੀਨੇ ਵਿਚ ਕੁਝ ਸਿਖ ਕਟਾਕਰਗਨ ਪੁਜੇ, ਜਿਥੇ ਓਨ੍ਹਾਂ ਨੇ ਰੂਸੀ ਅਧਿਕਾਰੀਆਂ ਨੂੰ ਅਪੀਲ ਕੀਤੀ ਕਿ ਸਾਨੂੰ ਇਜਾਜ਼ਤ ਦਿਤੀ ਜਾਏ ਤੇ ਨਾਲੇ ਕੁਝ ਖਰਚੇ ਦੀ ਇਮਦਾਦ ਕੀਤੀ ਜਾਏ, ਤਾਂ ਜੋ ਅਸੀਂ ਮਹਾਰਾਜਾ ਦਲੀਪ ਸਿੰਘ ਨਾਲ ਸ਼ਾਮਲ ਹੋ ਸਕੀਏ। ਉਸ ਤੋਂ ਮਗਰੋਂ ਉਨ੍ਹਾਂ ਨੂੰ ਬੁਖਾਰਾ ਸ਼ਹਿਰ ਭੇਜ ਦਿਤਾ ਗਿਆ, ਜਿਥੋਂ ਕੁਝ ਦੇਰ ਮਗਰੋਂ ਉਹ ਤਸ਼ਕੰਦ ਚਲੇ ਗਏ। ਚੂੰਕਿ ਉਨ੍ਹਾਂ ਕੋਲ ਪੈਸੇ ਖਤਮ ਹੋ ਗਏ, ਏਸ ਲਈ ਉਹ ਤਾਸ਼ਕੰਦ ਤੋਂ ਅਗੇ ਨਾ ਜਾ ਸਕੇ ਤੇ ਉਥੇ ਹੀ ਸਾਧੂਆਂ ਦੇ ਭੇਸ ਵਿਚ ਰਹਿਣ ਲਗ ਪਏ। ਮੈਕਲੀਨ ਦਾ ਵਿਚਾਰ ਹੈ ਕਿ ਇਹ ਵੀ ਕੂਕੇ ਸਨ। ਏਹਨਾਂ ਦਾ ਹੁਲੀਆ ਮਿਲਦਾ ਹੈ ਪਰ ਨਾਉਂ ਨਹੀਂ।

ਮਹਾਰਾਜਾ ਦਲੀਪ ਸਿੰਘ ਤੇ ਕੂਕਾ ਨੇਤਾਵਾਂ ਦੇ ਪਰਸਪਰ ਸੰਬੰਧਾਂ ਦੀਆਂ ਕੁਝ ਉਦਾਹਰਨਾਂ ਉਪਰ ਦਿਤੀਆਂ ਗਈਆਂ ਹਨ। ਏਹਨਾਂ ਤੋਂ ਇਲਾਵਾ ਹੋਰ ਵੀ ਕਈ ਸੰਕੇਤ ਹਨ। ਪਰੰਤੂ ਅਜੇ ਤਾਂ ਸਾਡੀ ਵਾਕਫੀਅਤ ਇੰਨੀ ਅਧੂਰੀ ਹੈ ਕਿ ਕੋਈ ਵੀ ਨਿਰਨੇ ਆਤਮਕ ਗਲ ਨਹੀਂ ਕਹੀ ਜਾ ਸਕਦੀ। ਲੇਕਨ ਵਿਸ਼ਾ ਬੜਾ ਦਿਲਚਸਪ ਹੈ ਤੇ ਇਸ ਤੇ ਪੂਰੀ ਪੂਰੀ ਖੋਜ ਹੋਣੀ ਚਾਹੀਦੀ ਹੈ, ਖਾਸ ਕਰਕੇ ਰੂਸ ਦੇ ਰੈਕਾਰਡ ਵਿਚ। ਮੇਰਾ ਪਕਾ ਵਿਸ਼ਵਾਸ ਹੈ ਕਿ ਇਸ ਨਾਲ ਨਾ ਕੇਵਲ ਕੂਕਾ ਅੰਦੋਲਨ ਹੀ ਹੋਰ ਰੋਸ਼ਨ ਹੋਵੇਗਾ, ਸਗੋਂ ਮੁਲਕ ਦੇ, ਵਿਸ਼ੇਸ਼ ਕਰਕੇ ਪੰਜਾਬ ਦੇ ਇਤਹਿਾਸ ਨੂੰ ਇਕ ਨਵਾਂ ਤੇ ਨਰੋਆ ਰੁਖ ਪਰਾਪਤ ਹੋਵੇਗਾ। ❊

# ਚੰਗੀ ਕਿਸਮ ਦੀ ਗਊ ਉੱਤੇ ਛੁਰੀ ਚਲਦੀ ਹੈ

**ਸ੍ਰੀ ਵਿਨੋਬਾ ਭਾਵੇ ਜੀ**

ਆਮ ਤੌਰ ਤੇ ਭਾਰਤ ਤੇ ਖਾਸ ਕਰਕੇ ਕਲਕਤੇ ਵਿਚ ਪਸ਼ੂਆਂ ਦੇ ਨਾਲ ਜਿਹੜਾ ਵਿਵਹਾਰ ਹੁੰਦਾ ਹੈ ਮੇਰੇ ਲਈ ਬੜੇ ਦੁੱਖ ਦੀ ਗੱਲ ਹੈ। ਆਮ ਤੌਰ ਤੇ ਇਹ ਕਿਹਾ ਜਾਂਦਾ ਹੈ ਕਿ ਕਲਕਤਾ ਦੀ ਵਧਦੀ ਹੋਈ ਆਬਾਦੀ ਦੇ ਲਈ ਦੁਧ ਦੀ ਲੋੜ ਨੂੰ ਪੂਰਾ ਕਰਨਾ ਸਮਸਿਆ ਹੈ, ਅਤੇ ਇਸ ਦੇ ਲਈ ਇਕ ਖਾਸ ਤਰ੍ਹਾਂ ਦੀ ਯੋਜਨਾ ਦੀ ਲੋੜ ਹੈ, ਪਰ ਦੁਖ ਦੀ ਗਲ ਇਹ ਹੈ ਕਿ ਇਸ ਵਲ ਕਿਸੇ ਨੇ ਠੀਕ ਧਿਆਨ ਨਹੀਂ ਦਿਤਾ। ਕਲਕਤੇ ਦੇ ਦੁਧ ਦੇ ਵਪਾਰੀ ਪੰਜਾਬ ਤੋਂ ਚੰਗੀ ਨਸਲਾਂ ਦੀਆਂ ਗਾਂਵਾਂ ਨੂੰ ਕਲਕੱਤੇ ਲਿਆਕੇ ਦੁਧ ਦੇਣ ਤਕ ਤਾਂ ਉਸਨੂੰ ਚੰਗੀ ਤਰ੍ਹਾਂ ਪਾਲਦੇ ਹਨ ਅਤੇ ਜਦੋਂ ਉਹ ਦੁਧ ਦੇਣ ਤੋਂ ਟੱਲ ਜਾਂਦੀਆਂ ਹਨ ਉਨ੍ਹਾਂ ਨੂੰ ਕਟਣ ਵਾਸਤੇ ਕਸਾਈਆਂ ਕੋਲ ਭੇਜ ਦੇਂਦੇ ਹਨ। ਨਤੀਜਾ ਇਹ ਨਿਕਲਦਾ ਹੈ ਕਿ ਕਲਕਤਾ ਸ਼ਹਿਰ ਹੀ ਚੰਗੀਆਂ ਨਸਲ ਦੀਆਂ ਗਾਵਾਂ ਦੇ ਨਾਸ ਦਾ ਜ਼ਿਮੇਵਾਰ ਹੈ। ਇਸ ਦੇ ਇਲਾਵਾ ਕੱਲਕਤੇ ਵਿਚ ਗਾਵਾਂ ਨਾਲ ਬੜਾ ਬੁਰਾ ਵਿਵਹਾਰ ਕੀਤਾ ਜਾਂਦਾ ਹੈ, ਇਸ ਤੋਂ ਦੁਖੀ ਹੋਕੇ ਗਾਂਧੀ ਜੀ ਨੇ ਗਾਂ ਦਾ ਦੁਧ ਪੀਣਾ ਛੱਡ ਦਿਤਾ ਸੀ। ਪਿਛੋਂ ਇਹ ਬਹੁਤ ਕਮਜ਼ੋਰ ਹੋ ਗਏ ਅਤੇ ਆਪਣੀ ਪਤਨੀ ਦੇ ਕਹਿਣ ਕਰ ਕੇ ਇਹਨਾਂ ਨੇ ਬਕਰੀ ਦਾ ਦੁਧ ਪੀਣਾ ਪਸੰਦ ਕੀਤਾ। ਇਹ ਸਾਰੀਆਂ ਗੱਲਾਂ ਤੁਹਾਨੂੰ ਗਾਂਧੀ ਜੀ ਦੀ ਆਤਮ ਕਥਾ ਵਿਚ ਮਿਲਣਗੀਆਂ ਪਰ ਗਾਂਈਆਂ ਦੇ ਨਾਲ ਅਜ ਵੀ ਉਹੋ ਜਿਹਾ ਬੁਰਾ ਵਿਵਹਾਰ ਹੋ ਰਿਹਾ ਹੈ।

**ਦੁਧ ਦੀ ਪੋਸ਼ਟਿਕਤਾ-**

ਭਾਰਤ ਦੇ ਪੁਰਾਣੇ ਸਮੇਂ ਅਤੇ ਸੰਸਕ੍ਰਿਤੀ ਵਿਚ ਪਸ਼ੂਆਂ ਦੀ ਖਾਸ ਮਹਾਨਤਾ ਰਹੀ ਹੈ। ਕੇਵਲ ਦੁਧ ਤੋਂ ਬਨੀਆਂ ਚੀਜਾਂ ਹੀ ਸ਼ਾਕਾਹਾਰੀ ਲੋਕਾਂ ਨੂੰ ਸਰੀਰ ਦੀ ਲੋੜ ਲਈ ਪ੍ਰੋਟੀਨ ਦੇਂਦੀਆਂ ਹਨ। ਮਾਸ ਤਾਂ ਭਾਰਤ ਵਿਚ ਬਹੁਤ ਥੋੜ੍ਹੇ ਲੋਕ ਖਾਂਦੇ ਹਨ। ਇਸ ਲਈ ਦੁਧ, ਸਾਗ ਸਬਜ਼ੀ ਅਤੇ ਫਲ ਜਰੂਰੀ ਹਨ, ਵਧਦੀ ਹੋਈ ਅਬਾਦੀ ਦੇ ਨਾਲ ਜਮੀਨ ਦਾ ਅਨੁਪਾਤ ਘਟਦਾ ਜਾ ਰਿਹਾ ਹੈ ਅਤੇ ਉਸੇ ਅਨੁਪਾਤ ਵਿਚ ਸ਼ਾਕਾਹਾਰੀ ਲੋਕ ਵਧ ਰਹੇ ਹਨ। ਮਾਨਵ ਸੰਸਕ੍ਰਿਤੀ ਵਿਚ ਮਾਸ ਨੂੰ ਕਦੇ ਵੀ ਉਚੀ ਥਾਂ ਨਹੀਂ ਮਿਲੀ। ਭਾਰਤ ਵਿਚ ਖੇਤੀ ਦੀ ਮੁਖਤਾ ਦੇ ਕਾਰਨ, ਪਸ਼ੂਆਂ ਦੀ ਰਖਿਆ ਹੋਣੀ ਹੀ ਚਾਹੀਦੀ ਹੈ। ਭਾਰਤ ਵਿਚ ਖੇਤੀ ਦੇ ਲਈ ਜੰਤਰਾਂ ਦਾ ਪ੍ਰਯੋਗ ਕੋਈ ਵਡਿਆਈ ਦੀ ਗਲ ਨਹੀਂ। ਭਾਰਤ ਵਿਚ ਖੇਤੀ ਦੇ ਕੰਮ ਵਿਚ ਜੰਤਰਾਂ ਦਾ ਪ੍ਰਯੋਗ ਠੀਕ ਨਹੀਂ ਕਿਉਂਕਿ ਇਹ ਮਨੁਖਾਂ ਦੀ ਥਾਂ ਲੈਂਦਾ ਹੈ। ਅਤੇ ਇਥੇ ਪਹਿਲਾਂ ਹੀ ਬੇਰੁਜ਼ਗਾਰੀ ਦੀ ਸਮੱਸਿਆ ਹੈ। ਬਲਦ ਕੇਵਲ ਹਰੀ ਜਾਂ ਸੁੱਕੀ, ਜਿਹੜੀ ਵੀ ਘਾਹ ਅਸਾਨੀ ਨਾਲ ਮਿਲ ਜਾਵੇ ਅਸਾਨੀ ਨਾਲ ਖਾਂਦੇ ਹਨ ਅਤੇ ਗੋਹੇ ਦੇ ਰੂਪ ਵਿਚ ਚੰਗੀ ਖਾਦ ਦੇਂਦੇ ਹਨ। ਜਦੋ ਕਿ ਟਰੈਕਟਰ ਨਾਂ ਤਾਂ ਘਾਹ ਖਾ ਸਕਦਾ ਹੈ ਅਤੇ ਨਾ ਹੀ ਖਾਦ ਦੇ ਸਕਦਾ ਹੈ। ਉਸ ਦੇ ਲਈ ਜੋ ਤੇਲ ਚਾਹੁੰਦਾ ਹੈ ਉਹ ਬਾਹਰ ਦੇ ਦੇਸ਼ਾਂ ਤੋਂ ਆਉਂਦਾ ਹੈ। ਇਸ ਲਈ ਅਮਰੀਕਾ ਦੀ ਨਕਲ ਕਰਨ ਤੋਂ ਕੋਈ ਲਾਭ ਨਹੀਂ। ਅਮਰੀਕਾ ਦੇ ਕੋਲ ਪ੍ਰਤੀ ਆਦਮੀ ਲਗ ਪਗ ੧੪ ਏਕੜ ਧਰਤੀ ਹੈ, ਜਦੋਂ ਕਿ ਭਾਰਤ ਦੇ ਕੋਲ ਪ੍ਰਤੀ ਆਦਮੀ ਤਿੰਨ ਚੌਥਾਈ ਏਕੜ ਧਰਤੀ ਅਤੇ ਬੰਗਾਲ ਦੇ ਲੋਕਾਂ ਕੋਲ ਇਕ ਆਦਮੀ ਪਿਛੇ ਅਧੀ ਏਕੜ ਧਰਤੀ ਹੈ। ਇਸ ਲਈ ਟਰੈਕਟਰਾਂ ਲਈ ਭਾਰਤ ਦੀ ਖੇਤੀ ਵਿਚ ਕੋਈ ਥਾਂ ਨਹੀਂ ਅਤੇ ਉਹ ਬੈਲਾਂ ਦੀ ਥਾਂ ਨਹੀਂ ਲੈ ਸਕਦੇ।

ਇਸ ਦੇ ਇਲਾਵਾ ਪਛਮੀ ਲੋਕਾਂ ਦੀ ਤਰਾਂ ਭਾਰਤ ਕਦੇ ਵੀ ਗਊ ਮਾਸ ਨਹੀਂ ਖਾ ਸਕਦਾ, ਕਿਉਂਕਿ ਇਹ ਉਸ ਦੀ ਸੰਸਕ੍ਰਿਤੀ ਦੇ ਉਲਟ ਹੈ। ਇਸ ਦੇ ਲਈ ਗਾਂ ਬਲਦ ਅਤੇ ਦੂਜੇ ਪਸ਼ੂ ਸਾਡੇ ਲਈ ਜ਼ਰੂਰੀ ਹਨ ਅਤੇ ਉਨ੍ਹਾਂ ਦੀ ਰਖਿਆ ਕਰਨਾ ਸਾਡਾ ਫ਼ਰਜ਼ ਹੈ। ਸ਼ਾਸਨ ਤੇ ਵਪਾਰੀ ਜਨਤਾ- ਸਭ ਨੂੰ ਇਸਦੇ ਲਈ ਮਿਲਕੇ ਕੋਸ਼ਿਸ਼ ਕਰਨੀ ਚਾਹੀਦੀ ਹੈ।

ਗਊ ਹਤਿਆ ਕਨੂੰਨਨ ਬੰਦ ਹੋਣੀ ਚਾਹੀਦੀ ਹੈ। ਇਹ ਕਿਹਾ ਜਾਂਦਾ ਹੈ ਕਿ ਇਕ ਧਰਮ ਨਿਰਪੱਖ ਰਾਜ ਵਿਚ ਇਸ ਤਰਾਂ ਦਾ ਕਨੂੰਨ ਬਣਾਣਾ ਮੁਮਕਿਨ ਨਹੀਂ, ਕਿਉਂਕਿ ਭਾਰਤ ਵਖ ਵਖ ਧਰਮਾਂ ਵਾਲਾ ਹੈ।

ਮੈਂ ਇਸਲਾਮ ਦੇਸ਼ ਦੇ ਧਰਮ ਪੁਸਤਕਾਂ ਨੂੰ ਪੜ੍ਹਿਆ ਹੈ ਅਤੇ ਪੂਰੇ ਯਕੀਨ ਨਾਲ ਕਹਿ ਸਕਦਾ ਹਾਂ ਕਿ ਇਸ ਤਰਾਂ ਦੀਆਂ ਗੱਲਾਂ ਕਰਨਾ ਇਸਲਾਮ ਧਰਮ ਦੀ ਤਰਫੋਂ ਬੇਇਜਤੀ ਕਰਨੀ ਹੈ। ਮੈਂ ਇਸਲਾਮ ਦੀ ਤਰਫੋਂ ਇਹ ਕਹਿੰਦਾ ਹਾਂ ਅਤੇ ਮੈਨੂੰ ਯਕੀਨ ਹੈ ਕਿ ਕੋਈ ਮੁਸਲਮਾਨ ਇਸ ਬਾਰੇ ਵਿਰੋਧ ਨਹੀਂ ਕਰੇਗਾ ਕਿ ਕੁਰਾਨ ਵਿਚ ਕੋਈ ਅਜੇਹੀ ਆਇਤ ਨਹੀਂ ਹੈ, ਜਿਹੜੀ ਕਿ ਗਊ ਹਤਿਆ ਨੂੰ ਚਾਂਹਦੀ ਹੋਵੇ। ਇਹ ਗਲ ਹਿੰਦੂ ਸ਼ਾਸਤਰਾਂ ਦੇ ਅਨੁਸਾਰ ਕਹੀ ਜਾ ਸਕਦੀ ਹੈ। ਉਹ ਪਸ਼ੂ ਦੀ ਬਲੀ ਨੂੰ ਇਜਾਜਤ ਨਹੀਂ ਦੇਂਦੇ। ਹਿੰਦੂ ਅਤੇ ਮੁਸਲਮਾਨ ਓਦੋਂ ਤਕ ਸਮਝਦਾਰ ਨਹੀਂ ਕਹੇ ਜਾ ਸਕਦੇ ਜਦ ਤਕ ਕਿ ਧਰਮ ਦੇ ਨਾ ਤੇ ਕੀਤੀ ਜਾਣ ਵਾਲੀ ਪਸ਼ੂ ਹਿੰਸਾ ਨੂੰ ਨਾ ਛਡ ਦੇਣ। ਬਾਦਸ਼ਾਹ ਅਕਬਰ ਦੇ ਰਾਜ ਵਿਚ ਗਊ ਹਤਿਆ ਤੇ ਰੋਕ ਸੀ।

ਸਾਡੀ ਸਰਕਾਰ ਨੂੰ ਇਹ ਮਹਿਸੂਸ ਕਰਨਾ ਚਾਹੀਦਾ ਹੈ ਕਿ ਇਸ ਤਰਾਂ ਦਾ ਕਾਨੂੰਨ ਧਰਮ ਨਿਰਪੱਖਤਾ ਦੇ ਸਿਧਾਂਤਾਂ ਦੇ ਉਲਟ ਨਹੀਂ ਹੈ। ਇਸ ਲਈ ਕਾਨੂੰਨ ਦੁਆਰਾ ਗਊ ਹਤਿਆ ਜ਼ਰੂਰੀ ਬੰਦ ਹੋਣੀ ਚਾਹੀਦੀ ਹੈ।

**ਪਸ਼ੂ ਪਾਲਣ ਦੇ ਵਿਗਿਆਨਕ ਢੰਗ–**

ਸਮਾਜਵਾਦ ਸਾਰੇ ਆਦਮੀਆਂ ਦੇ ਲਈ ਸਮਾਨ ਰਖਿਆ ਦਾ ਦਾਵਾ ਕਰਦਾ ਹੈ ਪਰ ਸਮਾਜਵਾਦ ਦੀ ਜਿਹੜੀ ਆਪਣੀ ਧਾਰਣਾ ਹੈ, ਉਸ ਵਿਚ ਮਨੁਖਾਂ ਦੇ ਨਾਲ ਪਸ਼ੂ ਵੀ ਲੈ ਜਾਂਦੇ ਹਨ, ਕਿਉਂਕਿ ਗਊ ਸਾਡੇ ਬਾਲਕਾਂ ਦੇ ਪਾਲਨ ਪੋਸ਼ਣ ਵਿਚ ਅਪਣਾ ਦੁਧ ਪ੍ਰਦਾਨ ਕਰਦੀ ਹੈ, ਇਸ ਲਈ ਉਸ ਦਾ ਰਿਨ ਚੁਕਾਨ ਲਈ ਉਸ ਦੀ ਰਖਿਆ ਕਰਨਾ ਸਾਡਾ ਫਰਜ ਹੈ। ਗਾਂ ਨੂੰ ਕੁਦਰਤੀ ਮੌਤ ਮਰਨ ਦੇਣਾ ਚਾਹੀਦਾ ਹੈ ਅਤੇ ਮਰਨ ਦੇ ਬਾਦ ਉਸਦੇ ਸਰੀਰ ਦਾ ਉਪਯੋਗ ਦੂਜੇ ਕੰਮਾਂ ਲਈ ਕਰਨਾ ਚਾਹੀਦਾ ਹੈ। ਇਸ ਵਿਚ ਕੋਈ ਸ਼ਕ ਨਹੀਂ ਕਿ ਨਸਲ ਦਾ ਵੀ ਸੁਧਾਰ ਹੋਣਾ ਚਾਹੀਦਾ ਹੈ, ਅਤੇ ਇਸਦੇ ਪਾਲਣ ਦੇ ਵਿਗਿਆਨਕ ਢੰਗਾਂ ਨੂੰ ਅਪਨਾਣਾ ਚਾਹੀਦਾ ਹੈ ਪਰ ਇਸ ਦੇ ਨਾਲ ਹੀ ਸਭ ਤਰਾਂ ਗਊ ਰਖਿਆ ਕਰਨੀ ਚਾਹੀਦੀ ਹੈ।

ਅਸੀਂ ਇਹ ਨਹੀਂ ਕਹਿ ਸਕਦੇ ਕਿ ਗਾਂ ਵਿਚ ਦੂਜੇ ਪਸ਼ੂਆਂ ਨਾਲੋਂ ਜ਼ਿਆਦਾ ਆਤਮ ਸ਼ਕਤੀ ਹੁੰਦੀ ਹੈ। ਜਿਥੋਂ ਤਕ ਆਤਮਾਂ ਦਾ ਸਵਾਲ ਹੈ ਸਾਰੇ ਜੀਅ ਇਕੋ ਤਰਾਂ ਦੇ ਹੁੰਦੇ ਹਨ ਕਿਉਂਕਿ ਗਊ ਭਾਰਤੀਏ ਜੀਵਨ ਅਤੇ ਅਰਥ ਤੰਤਰ ਦੀ ਇਕਾਈ ਹੈ ਇਸ ਲਈ ਇਹ ਵਿਸ਼ੇਸ਼ ਕ੍ਰਿਪਾ ਦੀ ਪਾਤਰ ਹੈ।

ਮੇਰਾ ਆਪਣਾ ਵਿਚਾਰ ਹੈ ਕਿ ਬਾਲਕ ਬੀਮਾਰ ਅਤੇ ਬੁਢਿਆਂ ਨੂੰ ਗਊ ਦਾ ਦੁਧ ਪਹਿਲਾਂ ਮਿਲਣਾ ਚਾਹੀਦਾ ਹੈ। ਜੇਕਰ ਮੇਰੇ ਹਥ ਵਿਚ ਕਾਨੂੰਨ ਹੁੰਦਾ ਤਾਂ ਮੈਂ ਸਭ ਦੁਧ ਨਾਲ ਬਣਨ ਵਾਲੀਆਂ ਮਠਿਆਈਆਂ ਤੇ ਰੋਕ ਲਾ ਦੇਂਦਾ । ਪਰ ਇਹ ਹੋ ਨਹੀਂ ਸਕਦਾ ਕਿਉਂਕਿ ਸੰਤ ਸੂਰ ਦਾਸ ਜੀ ਨੇ ਕਿਹਾ ਹੈ–

*ਕਰਮਨ ਕੀ ਗਤੀ ਨਿਆਰੀ,*
*ਮੂਰਖ ਮੂਰਖ ਰਾਜੇ ਕੀਨੇ।*
*ਪੰਡਿਤ ਫਿਰਤ ਭਿਖਾਰੀ।*

ਭਾਵ ਰਾਜ ਦੀ ਡੋਰ ਵਿਦਵਾਨ ਲੋਕਾਂ ਦੇ ਹਥ ਨਹੀਂ ਆ ਸਕਦੀ। ਤੁਹਾਡੇ ਸਾਹਮਣੇ ਮੇਰੇ ਜਿਹਾ ਵੀ ਪੰਡਿਤ ਹੈ; ਜਿਹੜਾ ਕਿਸੇ ਵੀ ਸਰਕਾਰ ਤੇ ਵਿਸ਼ਵਾਸ ਨਹੀਂ ਕਰਦਾ ਅਤੇ ਨਾ ਉਸ ਦੀ ਪਰਵਾਹ ਕਰਦਾ ਹੈ, ਕਿਉਂਕਿ ਉਹ ਸਾਰੀਆਂ ਸਰਕਾਰਾਂ ਨੂੰ ਹਟਾ ਕੇ ਸ਼ਾਸਨ ਦੇ ਡਰ ਤੋ ਸਵਤੰਤਰ ਸਮਾਜ ਦੀ ਸਥਾਪਨਾ ਕਰਨਾ ਚਾਹੁੰਦਾ ਹੈ। ਜੇਕਰ ਮੇਰੇ ਹਥ ਵਿਚ ਸਰਕਾਰ ਦੀ ਵਾਗ ਡੋਰ ਹੁੰਦੀ ਤਾਂ ਮੈਂ ਮਿਠਿਆਈਆਂ ਬਣਾਨ ਵਿਚ ਦੁਧ ਦਾ ਇਸ ਤਰਾਂ ਪ੍ਰਯੋਗ ਨਾ ਹੋਣ ਦੇਂਦਾਂ। ਮੇਰੇ ਬੰਗਾਲੀ ਭਰਾ, ਜਿਨਾਂ ਨੂੰ ਰਸਗੁਲੇ ਪਿਆਰੇ ਹਨ ਮੈਨੂੰ ਖਿਮਾ ਕਰਨਗੇ।

ਮੈਨੂੰ ਲਗਦਾ ਹੈ ਕਿ ਸਾਡੇ ਜਿਹੇ ਗਰੀਬ ਦੇਸ਼ ਵਿਚ, ਜਿਥੇ ਕੇਵਲ ਡੇਢ ਛਟਾਂਕ ਦੁਧ ਹੀ ਇਕ ਆਦਮੀ ਦੇ ਹਿਸੇ ਆਉਂਦਾ ਹੈ, ਦੁਧ ਤੋਂ ਮਿਠਾਈਆਂ ਬਣਾ ਕੇ ਬਾਲਕਾਂ ਅਤੇ ਬੀਮਾਰਾਂ ਨੂੰ ਦੁਧ ਤੋਂ ਵੰਚਿਤ ਰਖਣਾ ਇਕ ਪਾਪ ਹੈ। ਇਕ ਆਦਮੀ ਦੇ ਹਿਸੇ ਆਣ ਵਾਲੇ ਡੇਢ ਛਟਾਂਕ ਦੁਧ ਵਿਚ ਗਊ ਮੱਝ, ਬਕਰੀ, ਭੇਡੀ ਦਾ ਦੁਧ ਤਾਂ ਸ਼ਾਮਲ ਹੈ ਹੀ, ਮੁਮਕਿਨ ਹੈ ਕਿ ਇਸ ਵਿਚ ਖੋਤੀ ਦਾ ਦੁਧ ਵੀ ਸ਼ਾਮਲ ਹੋਵੇ। ਹਰ ਸ਼ਾਕਾਹਾਰੀ ਆਦਮੀ ਨੂੰ ਘਟ ਤੋਂ ਘਟ ਅੱਧਾ ਸੇਰ ਦੁਧ ਮਿਲਣਾ ਚਾਹੀਦਾ ਹੈ। ਜੇਕਰ ਇਸਤੋਂ ਵਧ ਦੁਧ ਹੋਵੇ ਤਾਂ ਉਸਨੂੰ ਮਿਠਿਆਈ ਬਣਾਣ ਦੇ ਪ੍ਰਯੋਗ ਵਿਚ ਲਾਇਆ ਜਾ ਸਕਦਾ ਹੈ। ਇੰਗਲੈਂਡ ਵਿਚ ਹਰ ਵਿਅਕਤੀ ਨੂੰ ਲਗਭਗ ਇਕ ਸੇਰ ਦੁਧ ਮਿਲਦਾ ਹੈ, ਜਦੋਂ ਕਿ ਤਿੰਨ ਪੰਜ ਸਾਲਾ ਯੋਜਨਾਂ ਦੇ ਬਾਦ ਅਸੀਂ ਆਪਣੇ ਦੇਸ਼ ਵਿਚ ਇਕ ਬੂੰਦ ਵੀ ਦੁਧ ਦੀ ਨਹੀਂ ਵਧਾ ਸਕੇ, ਭਾਰਤ ਦੀ ਵੰਡ ਤੋਂ ਪਹਿਲਾਂ ਇਕ ਆਦਮੀ ਦੇ ਹਿਸੇ ਦੋ ਛਟਾਂਕ ਦੁਧ ਆਉਂਦਾ ਸੀ, ਪਰ ਹੁਣ ਦੁਧ ਵਾਲੇ ਭਾਗ ਪਾਕਿਸਤਾਨ ਵਿਚ ਜਾਣ ਕਰਕੇ ਭਾਰਤ ਵਿਚ ਦੁਧ ਦਾ ਹਿਸਾ ਬਹੁਤ ਘਟ ਹੋ ਗਿਆ ਹੈ।

**ਦੁਧ ਦਾ ਘਟ ਹੋਣਾ–**

ਜਿਥੇ ਤਕ ਬੰਗਾਲ ਦੀ ਗਲ ਹੈ ਉਥੇ ਇਕ ਆਦਮੀ ਦੇ ਹਿਸੇ ਇਕ ਛਟਾਂਕ ਦੁਧ ਆਉਂਦਾ ਹੈ। ਅਸਾਮ ਦੀ ਹਾਲਤ ਇਸਤੋਂ ਵੀ ਖਰਾਬ ਹੈ। ਆਸਾਮ ਵਿਚ ਗਾਈਆਂ ਮੁਸ਼ਕਲ ਤੋਂ ਕੁਝ ਤੋਲੇ ਹੀ ਦੁਧ ਦੇਂਦੀਆਂ ਹਨ। ਯੋਰਪ ਦੇ ਲੋਕ ਸਾਡੀ ਤਰਾਂ ਇਹ ਗਲ ਦਾ ਢੰਢੋਰਾ ਨਹੀਂ ਪਿਟਦੇ ਕਿ ਗਊ ਵਿਚ ਤੇਤੀ ਕਰੋੜ ਦੇਵਤਾ ਵਸਦੇ ਹਨ, ਪ੍ਰੰਤੂ ਉਹ ਗਊ ਦੀ ਰਖਿਆ ਕਰਦੇ ਹਨ। ਪਸ਼ੂ ਪਾਲਨ ਦੀ ਦਸ਼ਾ ਵਿਚ ਭਾਰਤ ਨੇ ਪਛਮ ਤੋਂ ਬਹੁਤ ਕੁਛ ਸਿਖਣਾ ਹੈ ਗਾਂ ਵਿਚ ਸਭ ਦੇਵਤਿਆਂ ਦਾ ਸਥਾਨ ਮੰਨ ਕੇ ਅਸੀਂ ਪੂਜਾ ਤਾਂ ਕਰਦੇ ਹਾਂ, ਪਰ ਉਸ ਦਾ ਜਿਹੜਾ ਆਦਰ ਹੋਣਾ ਚਾਹੀਦਾ ਹੈ ਉਹ ਪੂਰੀ ਤਰ੍ਹਾਂ ਨਹੀਂ ਕਰਦੇ । ਗਾਂ ਦੀ ਅਜੇਹੀ ਪੂਜਾ ਕਰਨਾ ਉਸ ਦਾ ਸ਼ੋਸ਼ਨ ਕਰਨਾ ਹੈ ਅਤੇ ਇਸ ਤੋਂ ਕੁਝ ਲਾਭ ਨਹੀਂ ਹੋ ਸਕਦਾ ।

ਮੈਂ ਕਈ ਵਾਰ ਆਖਿਆ ਹੈ ਕਿ ਪੰਜਾਬ ਤੋਂ ਕਲਕਤੇ ਦੇ ਬੁਚੜ ਖਾਨੇ ਵਿਚ ਗਾਈਆਂ ਦੇ ਆਨ ਤੇ ਕਨੂੰਨਨ ਰੋਕ ਹੋਣੀ ਚਾਹੀਦੀ ਹੈ। ਨਾਲ ਹੀ ਲੋਕਾਂ ਨੂੰ ਗਊ ਦੇ ਪਾਲਣ ਦੀ ਠੀਕ ਵਰਤੋਂ ਕਰਨੀ ਚਾਹੀਦੀ ਹੈ। ਗਊਆਂ ਦਾ ਪਾਲਣ ਵਿਗਿਆਨਕ ਢੰਗ ਨਾਲ ਹੋਣਾ ਚਾਹੀਦਾ ਹੈ। ਅਜ ਸਾਡੇ ਸਾਹਮਣੇ ਇਹ ਇਕ ਮੁਖ ਸਮਸਿਆ ਹੈ। ਜੇਕਰ ਮਨੁਖ ਦੁਧ ਦੀ ਥਾਂ ਤੇ ਕੋਈ ਹੋਰ ਚੀਜ ਪ੍ਰਜੋਗ ਕਰਨ ਲਗੇ ਤੇ ਬਲਦਾਂ ਦੀ ਥਾਂ ਆਪ ਕੰਮ ਕਰਨ ਲੱਗੇ ਤਾਂ ਹਾਲਤ ਬਦਲ ਸਕਦੀ ਹੈ। ਉਸ ਹਾਲਤ ਵਿਚ ਗਊ ਦੀ ਸਾਨੂੰ ਲੋੜ ਨਹੀਂ ਰਹੇਗੀ ਅਤੇ ਈਸ਼ਵਰ ਦੀ ਦੁਨੀਆਂ ਵਿਚ ਵੀ ਥਾਂ ਨਹੀਂ ਰਹੇਗੀ, ਪਰ ਇਹ ਸੰਭਵ ਨਹੀਂ, ਗੀਤਾ ਵਿਚ ਦਿਤੇ ਹੋਏ ਸ੍ਰੀ ਕਰਿਸ਼ਨ ਦੇ ਉਪਦੇਸ਼ ਸਾਨੂੰ ਗਊ ਪੂਜਾ ਵਲ ਪ੍ਰੇਰਤ ਕਰਦੇ ਹਨ। ਸੁਕਦੇਵ ਨੇ ਸਤਿਗੁਰੂ, ਗਾਂ ਅਤੇ ਮਨੁਖਾਂ ਦੇ ਵਿਚ ਈਸ਼ਵਰੀ ਪਰੇਮ ਦੀ ਪ੍ਰਸੰਸਾ ਵਿਚ ਕਈ ਗੀਤ ਗਾਏ ਹਨ। ਮਿਸਟਰ ਐਡਰਿਊਜ਼ ਨੇ ਇਕ ਵਾਰ ਅਜਮੇਰ ਵਿਚ ਕਿਹਾ ਸੀ ਕਿ ਈਸਾਈ ਇਸ ਗਲ ਨੂੰ ਚੰਗੀ ਤਰਾਂ ਸਮਝ ਸਕਦੇ ਹਨ ਕਿ ਈਸਾ ਮਸੀਹ ਦਾ ਜਨਮ ਖੁਰਲੀ ਵਿਚ ਹੋਇਆ ਸੀ।

ਇਕ ਵਾਰ ਇਕ ਈਸਾਈ ਮਿਤਰ ਨੇ ਤਰਕ ਕੀਤਾ ਕਿ ਕੀ ਗਊ ਵਿਚ ਆਤਮਾਂ ਹੁੰਦੀ ਹੈ- ਇਸ ਗਲ ਤੇ ਵਿਸ਼ਵਾਸ ਨਹੀਂ ਕੀਤਾ ਜਾ ਸਕਦਾ । ਜਦੋਂ ਮੈਂ ਉਸ ਤੋਂ ਪੁਛਿਆ ਕਿ ਤੁਸੀਂ ਈਸ਼ਵਰ ਨੂੰ ਪਰੇਮ ਰੂਪ ਮੰਨਦੇ ਹੋ ਉਸ ਨੇ ਹਾਂ ਵਿਚ ਉਤਰ ਦਿਤਾ। ਫਿਰ ਪੁਛਿਆ ਕਿ ਪਾਲਤੂ ਜਾਨਵਰ, ਜਿਨ੍ਹਾਂ ਨੂੰ ਤੁਸੀਂ ਪਿਆਰ ਨਾਲ ਖਿਲਾਂਦੇ ਪਿਲਾਂਦੇ ਹੋ, ਪਿਆਰ ਦੇ ਵਿਵਹਾਰ ਨੂੰ ਮਹਿਸੂਸ ਕਰਦੇ, ਅਤੇ ਤੁਸੀਂ ਵੀ ਉਹਨਾਂ ਲਈ ਉਹ ਜਿਹਾ ਮਹਿਸੂਸ ਕਰਦੇ ਹੋ ? ਉਨ੍ਹਾਂ ਨੇ ਉਤਰ ਦਿਤਾ ਪਸ਼ੂ ਅਤੇ ਮਨੁਖ ਦੋਵੇਂ ਹੀ ਪਿਆਰ ਦੀ ਗਲ ਨੂੰ ਸਮਝਦੇ ਹਨ। ਮੈਂ ਕਿਹਾ ਪ੍ਰਮਾਤਮਾ ਹੀ ਪਰੇਮ ਹੈ ਅਤੇ ਪਸ਼ੂ ਪਰੇਮ ਦੇ ਵਿਵਹਾਰ ਨੂੰ ਸਮਝਦਾ ਹੈ ਤਾਂ ਇਹ ਕਿਵੇਂ ਹੋ ਸਕਦਾ ਹੈ ਕਿ ਉਸ ਵਿਚ ਪ੍ਰਮਾਤਮਾ ਦਾ ਕੋਈ ਅੰਸ ਨਾ ਹੋਵੇ । ਗਾਂ ਦੀ ਗਲ ਨੂੰ ਛਡ ਦਿਉ ਕੀ ਤੁਸੀਂ ਪਾਲੇ ਹੋਏ ਕੁਤੇ ਦੇ ਨਾਲ ਪਿਆਰ ਨਹੀਂ ਕਰਦੇ ? ਗਾਂ ਨੂੰ ਭਾਰਤੀ ਪਿਆਰ ਕਰਦੇ ਹਨ ਅਤੇ ਉਸ ਨੂੰ ਪਰਵਾਰ ਦਾ ਇਕ ਜੀ ਸਮਝਦੇ ਹਨ। ਅਸੀਂ ਗਊ ਦੀ ਪਾਲਣਾ ਕਰਦੇ ਹਾਂ ਗਊ ਸਾਡੀ ਪਾਲਣਾ ਕਰਦੀ ਹੈ। ਇਸ ਤਰਾਂ ਇਕ ਦੂਜੇ ਨੂੰ ਪਿਆਰ ਕਰਕੇ ਅਸੀਂ ਮਨੁਖਤਾ ਨੂੰ ਉਚਾ ਕਰਦੇ ਹਾਂ।

**ਸਮਾਜਕ ਨਿਚੋੜ–**

ਮਨੁਖਤਾ ਅਸਹਾਏ ਪਸ਼ੂਆਂ ਨੂੰ ਮਾਰਕੇ ਉਨ੍ਹਾਂ ਨੂੰ ਖਾਣ ਵਿਚ ਨਹੀਂ ਬਲਕਿ ਉਨ੍ਹਾਂ ਦੀ ਰਖਿਆ ਕਰਨ ਵਿਚ ਹੈ। ਮਨੁਖ ਧਰਤੀ ਦਾ ਰਾਜਾ ਇਸ ਲਈ ਮੰਨਿਆ ਗਿਆ ਹੈ ਕਿ ਉਹ ਜੀਆਂ ਦੀ ਰਖਿਆ ਕਰਦਾ ਹੈ ਨਾ ਕਿ ਉਨ੍ਹਾਂ ਨੂੰ ਖਾਂਦਾ ਹੈ। ਰਾਜੇ ਦਾ ਕੰਮ ਪਰਜਾ ਦੀ ਰਖਿਆ ਕਰਨਾ ਹੈ। ਮਨੁਖਾਂ ਤੇ ਜੰਗਲਾਂ ਦਾ ਕਨੂੰਨ ਲਾਗੂ ਨਹੀਂ ਹੁੰਦਾ ਜਿਥੋਂ ਦਾ ਰਾਜਾ ਸ਼ੇਰ ਦੂਜੇ ਪਸ਼ੂਆਂ ਨੂੰ ਖਾ ਜਾਂਦਾ ਹੈ। ਅਸੀਂ ਦੂਜੇ ਜੀਵਾਂ ਤੋਂ ਸੇਵਾ ਲੈਂਦੇ ਹਾਂ, ਸਾਨੂੰ ਵੀ ਉਨ੍ਹਾਂ ਦੀ ਸੇਵਾ ਕਰਨੀ ਚਾਹੀਦੀ ਹੈ।

ਅੰਤ ਵਿਚ ਮੈਂ ਇਹ ਕਹਾਂਗਾ ਕਿ ਧਰਮ ਨਿਰਪਖ ਰਾਜ ਵਿਚ ਗਊ ਹਤਿਆ ਕਨੂੰਨਨ ਬੰਦ ਨਹੀਂ ਹੋ ਸਕਦੀ ਇਹ ਸੋਚਣਾ ਵੀ ਗਲਤ ਹੈ। ਕੀ ਅਸੀਂ ਗਊ ਦੀ ਪੂਛ ਨੂੰ ਫੜਕੇ ਆਪਨੀ ਆਤਮਾ ਨੂੰ ਪਵਿਤਰ ਕਰ ਸਕਦੇ ਹਾਂ। ਜਿਹੜੇ ਲੋਕ ਗਊ ਦੀ ਪੂਜਾ ਕਰਨੀ ਚਾਹੁੰਦੇ ਹਨ, ਉਨ੍ਹਾਂ ਨੂੰ ਪਸ਼ੂ ਪਾਲਣ ਦੇ ਵਿਗਿਆਨਕ ਢੰਗਾਂ ਨੂੰ ਅਪਨਾ ਕੇ ਉਨ੍ਹਾਂ ਦੀ ਨਸਲ ਵਿਚ ਸੁਧਾਰ ਕਰਨਾ ਚਹੀਦਾ ਹੈ। ਸਰਕਾਰ ਅਤੇ ਜਨਤਾ ਦੋਵੇਂ ਹੀ ਜੇ ਅਪਨੀ ਜ਼ੁੰਮੇਵਾਰੀ ਨੂੰ ਮਹਿਸੂਸ ਕਰਨ ਤਾਂ ਕਲਕਤੇ ਵਿਚ ਗਊਆਂ ਦੇ ਲਈ ਬਹੁਤ ਕੁਝ ਕੀਤਾ ਜਾ ਸਕਦਾ ਹੈ। ਕਲਕਤੇ ਵਿਚ ਚੰਗੀਆਂ ਗਊਆਂ ਦਾ ਕਤਲ ਮਨੁਖਤਾ ਦੀ ਤਰਕੀ ਵਿਚ ਇਕ ਵਡੀ ਰੁਕਾਵਟ ਹੈ।

**-ਅਨੁਵਾਦਕ**
**ਮਹਿੰਦਰ ਸਿੰਘ 'ਰਾਣਾ' (ਸਿਰਸਾ)**

ਮਘਰ ੨੦੨੬ ਬਿ. - ਨਵੰਬਰ ੧੯੬੯ ਈ.

# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪੰਜਵੀਂ ਸ਼ਤਾਬਦੀ

ਮਹੰਤ ਆਤਮਾ ਸਿੰਘ ਸਨਖਤ੍ਰਵੀ

ਸੰਸਾਰ ਭਰ ਵਿਚ ਆਪਣੇ ਬਜ਼ੁਰਗਾਂ ਅਵਤਾਰਾਂ ਪੈਗੰਬਰਾਂ ਦੇ ਤਿਉਹਾਰ (ਪੁਰਬ) ਮਨੌਣੇ ਇਕ ਪੁਰਾਣੀ ਪਰੰਪਰਾ ਹੈ। ਜਿਥੋਂ ਤਕ ਮੈਂ ਖੋਜ ਕੀਤੀ ਹੈ ਭਾਰਤ ਵਰਸ਼ ਵਿਚ ਦਿਨ ਦਿਹਾਰ ਤਿਉਹਾਰ ਬਾਕੀ ਦੇਸ਼ਾਂ ਨਾਲੋਂ ਵਧ ਮਨਾਏ ਜਾਂਦੇ ਹਨ।

ਬੀਤੇ ਪੰਜ ਸੌ ਸਾਲਾਂ ਤੋਂ ਭਾਰਤ ਖਾਸ ਕਰ ਕੇ ਪੰਜਾਬ ਵਿਚ ਇਕ ਨਵੇਂ ਸਮਾਜ (ਸਿਖ ਪੰਥ) ਦੇ ਮੂਰਤੀਮਾਨ ਹੋਣ ਤੇ ਜੋ ਨਵੇਂ ਤਿਉਹਾਰ ਹੋਂਦ ਵਿਚ ਆਏ ਉਹ ਵੀ ਪੁਰਤਾਨ ਤਿਉਹਾਰਾਂ ਦੀ ਲੜੀ ਵਿਚ ਆਪਣਾ ਖਾਸ ਅਸਥਾਨ ਰਖਦੇ ਹਨ।

ਸਿਖ ਸਮਾਜ ਵਿਚ ਆਪਣੇ ਤਿਉਹਾਰਾਂ ਨੂੰ ਗੁਰਪੁਰਬਾਂ ਦੇ ਨਾਮ ਨਾਲ ਸੰਬੋਧਨ ਕੀਤਾ ਜਾਂਦਾ ਹੈ। ਭਾਈ ਗੁਰਦਾਸ ਜੀ ਨੇ ਵੀ ਗੁਰ ਪੁਰਬ ਮਨੌਣ ਵਾਲੇ ਗੁਰ ਸਿਖਾਂ ਨੂੰ ਇੰਜ ਸਨਮਾਨਤ ਕੀਤਾ ਹੋਇਆ ਹੈ-

***ਕੁਰਬਾਣੀ ਤਿਨਾ ਗੁਰ ਸਿਖਾਂ***
***ਭਾਉ ਭਗਤਿ ਗੁਰਪੁਰਬ ਕਰੰਦੇ।।***

ਗੁਰਪੁਰਬ ਮਨੌਣ ਦੇ ਇਹ ਸਲਾਨਾ ਸਮਾਗਮ ਚਲਦੇ ਚਲਦੇ ਸ਼ਤਾਬਦੀਆਂ ਦਾ ਰੂਪ ਧਾਰਨ ਕਰ ਜਾਂਦੇ ਹਨ। ਜਿਵੇਂ ਕਿ ਸੰਮਤ ੨੦੨੩ ਦੀ ਪੋਹ ਸੁਦੀ ਸਪਤਮੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਤੀਸਰੀ ਸ਼ਤਾਬਦੀ ਮਨਾਈ ਗਈ ਸੀ, ਇਸੇ ਤਰਾਂ ਸੰਮਤ ੨੦੨੬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪੰਜਵੀ ਸ਼ਤਾਬਦੀ ਕਤਕ ਸੁਦੀ ਪੂਰਨ ਮਾਸ਼ੀ ਨੂੰ ਮਨਾਈ ਜਾ ਰਹੀ ਹੈ।

ਜਿਸ ਤਰਾਂ ਪੋਹ ਸੁਦੀ ਸਪਤਮੀ ਦੀ ਤੀਜੀ ਸ਼ਤਾਬਦੀ ਮਨੌਂਦਿਆਂ ਸਿਖ ਸਮਾਜ ਦੇ ਕੁਝ ਅਧਿਕਾਰੀਆਂ ਨੇ ਆਪਣੇ ਨਿਸਚਿਤ ਪ੍ਰੋਗ੍ਰਾਮਾਂ ਅਨੁਸਾਰ ਉਸ ਸਾਲ ਲਖਾਂ ਰੁਪੈ ਖਰਚ ਕੀਤੇ। ਓਸੇ ਤਰਾਂ ਅਜ ਵੀ ਹਰ ਗੁਰੂ ਨਾਨਕ ਨਾਮ ਲੇਵਾ ਗੁਰ ਸਿਖ ਆਪਣੇ ਅਕੀਦੇ ਤੇ ਸਮਰਥਾ ਅਨੁਸਾਰ ਇਸ ਮਹਾਨ ਪੁਰਬ ਨੂੰ ਮਨੌਣ ਵਾਸਤੇ ਯਤਨਸ਼ੀਲ ਹੈ। ਆਪਣੇ ਆਪ ਨੂੰ ਜ਼ੁਮੇਵਾਰ ਸਮਝਣ ਵਾਲੀਆਂ ਸਿਖ ਜਥੇਬੰਦੀਆਂ ਸਰਕਾਰੀ ਸਹਿਯੋਗ ਨਾਲ ਇਸ ਪੰਜਵੀਂ ਸ਼ਤਾਬਦੀ ਨੂੰ ਆਪਣੇ ਉਲੀਕੇ ਹੋਏ ਪ੍ਰੋਗ੍ਰਾਮਾਂ ਮੁਤਾਬਕ ਮਨੌਣ ਦੇ ਆਹਰਾਂ ਵਿਚ ਪੂਰੀ ਤਰਾਂ ਜੁਟੀਆਂ ਹੋਈਆਂ ਹਨ ਤੇ ਕਰੋੜਾਂ ਰੁਪੈ ਖਰਚ ਕਰਨ ਦੀਆਂ ਯੋਜਨਾਵਾਂ ਬਣਾਈਆਂ ਹਨ।

ਇਹ ਗਲ ਮੰਨਣ ਤੋਂ ਕੋਈ ਸਿਆਣਾ ਆਦਮੀ ਇਨਕਾਰ ਨਹੀਂ ਕਰੇਗਾ ਕਿ ਕਿਸੇ ਮਹਾਂ ਪੁਰਸ਼ ਦਾ ਪੁਰਬ ਮਨੌਣਾ ਉਸਦੇ ਕੀਤੇ ਆਦਰਸ਼ਕ ਕੰਮਾਂ ਨੂੰ ਮੁੜ ਦੁਹਰਾਉਣਾ (ਚਮਕਾਉਣਾ) ਹੁੰਦਾ ਹੈ! ਜੇ ਇਹ ਸਭ ਕੁਝ ਨਾ ਕੀਤਾ ਜਾਵੇ ਤਾਂ ਸਾਰੇ ਕੀਤੇ ਖਰਚਾਂ ਦਾ ਕੌਡੀ ਮੁਲ ਨਹੀਂ ਪੈਂਦਾ। ਇਹ ਧੂਮ ਧਮਾਕਾ ਦੀਪ ਮਾਲਾ ਅਤੇ ਆਤਸ਼ ਬਾਜੀਆਂ ਅਖੰਡ ਪਾਠ ਜਲਸੇ ਜਲੂਸ ਕੇਵਲ ਪ੍ਰਗਟਾਵੇ ਦੀ ਰਸਮ ਬਣਕੇ ਹੀ ਰਹਿ ਜਾਂਦੇ ਹਨ।

ਸ੍ਰੀ ਦਸਮੇਸ਼ ਪਿਤਾ ਜੀ ਦੀ ਤੀਜੀ ਸ਼ਤਾਬਦੀ ਸਮੇਂ ਸਿਖ ਸਮਾਜ ਦੀਆਂ ਮੰਨੀਆਂ ਪ੍ਰਮੰਨੀਆਂ ਜਥੇਬੰਦੀਆਂ ਨੇ ਕ੍ਰੋੜਾਂ ਰੁਪੈ ਖਰਚ ਕਰਕੇ ਜੋ ਕੰਮ ਅਮਲ ਵਿਚ ਲਿਆਂਦੇ ਉਹਨਾਂ ਵਿਚ ਬਹੁਤਾ ਉਹ ਸਾਹਿਤਜ ਪ੍ਰਕਾਸ਼ਤ ਕੀਤਾ ਗਿਆ ਹੈ, ਜਿਸ ਦੁਆਰਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਰੇ ਲੌਕਿਕ ਤੇ ਅਲੌਕਿਕ ਚੋਜਾਂ ਨੂੰ ਆਧੁਨਿਕ ਕਾਲ ਦੀਆਂ ਅਪਣੀਆਂ ਥੋਥੀਆਂ, ਕਰਮਹੀਣ ਦਲੀਲਾਂ ਨਾਲ ਪਛਮੀ ਸਭਿਅਤਾ ਦੀ ਕੁਠਾਲੀ ਵਿਚ ਪਾ ਕੇ ਸਾਧਾਰਨ ਕੰਮਾਂ ਦੇ ਸੱਚਿਆਂ ਵਿਚ ਢਾਲਿਆ ਜਾ ਸਕੇ ।

ਮਿਸਾਲ ਦੇ ਤੌਰ ਤੇ, ਗੁਰੂ ਗੋਬਿੰਦ ਸਿੰਘ ਫਾਊਂਡੇਸ਼ਨ ਦੁਆਰਾ ਜੋ ਲਖਾਂ ਰੁਪੈਆਂ ਦੀ ਲਾਗਤ ਨਾਲ ਗੁਰੂ ਜੀ ਬਾਬਤ ਲਿਟਰੇਚਰ ਪ੍ਰਕਾਸ਼ਤ ਕੀਤਾ ਗਿਆ ਹੈ। ਉਸ ਵਿਚ (ਉਹ ਸਾਰੇ ਕਰਤਵ ਜੋ ਗੁਰੂ ਜੀ ਦੀ, ਆਤਮਿਕ ਸ਼ਕਤੀ ਨਾਲ ਸਬੰਧਤ ਸਨ) ਪਛਮੀ ਸਭਜਤਾ ਦੇ ਪ੍ਰਛਾਵੇਂ ਹੇਠ ਪੜੇ ਲਿਖਾਰੀਆਂ ਨੇ ਪਛਮੀ ਵਿਗਜਾਨਤਾ ਦੇ ਪਖੋਂ ਹੀ ਅਪਣੀਆਂ ਮਨੋਕਲਪਨਾ ਦੇ ਅਧਾਰ ਤੇ ਹੀ ਸਭ ਕੁਝ ਸਿਖਿਆ ਹੈ। ਉਸ ਵਿਚ ਇਤਨੀਆਂ ਗਲਤ ਬਿਆਨੀਆਂ ਕੀਤੀਆਂ ਗਈਆਂ ਹਨ ਜਿਨਾਂ ਨੂੰ ਪੜਕੇ ਬਹੁਤ ਦੁਖ ਹੁੰਦਾ ਹੈ-ਜਿਹਾ ਕਿ ਗੁਰੂ ਗੋਬਿੰਦ ਸਿੰਘ ਪੁਸਤਕ ਵਿਚ ਮੂਲ ਲੇਖਕ ਸ੍ਰ. ਹਰਬੰਸ ਸਿੰਘ ਜੀ ਔਰੰਗਜੇਬ ਬਾਬਤ ਇਕ ਥਾਂ ਜਿਥੇ ਇਹ ਸ਼ਾਹਦੀ ਭਰਦੇ ਹਨ ਕਿ:-

ਔਰੰਗਜੇਬ ਅਪਣੇ ਵਿਜਕਤੀ ਗਤ ਜੀਵਨ ਵਿਚ ਬੜਾ ਨੇਕ ਤੇ ਪ੍ਰਹੇਜਗਾਰ ਸੀ ਪਰੰਤੂ ਉਹ ਬੜਾ ਕਟੜ ਮੁਸਲਮਾਨ ਸੀ ਤੇ ਹਿੰਦਸਤਾਨ ਨੂੰ ਕਾਫਰਾਂ ਤੋਂ ਪਾਕ ਕਰਕੇ ਇਸਲਾਮ ਲਈ ਸਵਰਗ ਬਨਾਨਾ ਲੋਚਦਾ ਸੀ। -ਪੰਨਾ ੩੨

ਉਥੇ ਉਸਦੀ ਨੇਕੀ ਦਾ ਸਬੂਤ ਇਸ ਤਰਾਂ ਵੀ ਦਿੰਦੇ ਹਨ ਕਿ-

ਉਹ ਲਹੂ ਦੀਆਂ ਨਦੀਆਂ ਤਰ ਕੇ ਤਖਤ ਤੇ ਪੁਜਾ ਸੀ। ਅਪਣੇ ਮਤਲਬ ਲਈ ਉਸ ਨੇ ਅਪਨੇ ਪਿਤਾ ਨੂੰ ਕੈਦ ਕੀਤਾ ਤੇ ਭਰਾਵਾਂ ਦੇ ਖੂਨ ਵਿਚ ਹਥ ਰੰਗੇ ਸਨ।

ਕੀ ਕਿਸੇ ਨੇਕ ਆਦਮੀ ਦੇ ਏਹੋ ਗੁਣ ਹੁੰਦੇ ਹਨ ?

ਜਿਹੜੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿਘ ਜੀ ਨੌਵੇਂ ਗੁਰੂ ਜੀ ਦੀ ਸ਼ਹਾਦਤ ਦੇਣ ਤੋਂ ਪਹਿਲਾਂ ਹੀ ਅਪਣੇ ਗੁਰੂ ਦੇਵ ਪਿਤਾ ਦੇ ਸਵਾਲੀਏ ਸਲੋਕ-

'ਬਲ ਛੁਟਕਿਓ ਬੰਧਨ ਪਰੇ' ਦਾ ਉਤਰ 'ਬਲ ਹੂਆ ਬੰਧਨ ਛੂਟੇ ਸਭ ਕਿਛ ਹੋਤ ਉਪਾਇ' ਦੇਣ ਦੀ ਆਤਮਿਕ ਸ਼ਕਤੀ ਰਖਦੇ ਸਨ।

ਉਨਾਂ ਸਰਬ ਸ਼ਕਤੀਵਾਨ ਸਤਿਗੁਰਾਂ ਦੀ ਬਾਬਤ ਇਸ ਆਧੁਨਿਕ ਲਿਖਾਰੀਆਂ ਵਲੋਂ ਗੁਰੂ ਤੇਗ ਬਹਾਦਰ ਜੀ ਦੇ ਜੋਤੀ ਜੋਤ ਸਮੋਣ ਗੁਰਗਦੀ ਤੇ ਬਿਰਾਜ ਮਾਨ ਹੋਣ ਉਪ੍ਰੰਤ ਸ੍ਰੀ ਦਸਮੇਸ਼.... ਆਮ ਰਾਜਪੂਤਾਂ ਵਾਂਗ ਹੀ ਕਲਪਿਆ ਹੈ ਜਿਹਾ ਕਿ-

ਸਿਖ ਧਰਮ ਨਾਲ ਸਬੰਧਤ ਮੁਆਮਲਿਆਂ ਨਾਲ ਨਾਲ ਗੁਰੂ ਗੋਬਿੰਦ ਸਿੰਘ ਨੇ ਸਰੀਰਕ ਤੌਰ ਤੇ ਬਲਵਾਨ ਬਣਨ ਅਤੇ ਸਾਹਿਤ ਯੋਗਦਾਨ ਪ੍ਰਾਪਤ ਕਰਨ ਵਲ ਵੀ ਪੂਰਾ ਧਿਆਨ ਦਿਤਾ। (ਪੰਨਾ ੪੩)

ਜਿਥੇ ਤਕ੍ਰੀਬਨ ਸਾਰੇ ਸਿਖ ਇਤਹਾਸਕਾਰ ਸ੍ਰੀ ਦਸਮੇਸ਼ ਜੀ ਦਾ ਨੈਣਾਦੇਵੀ ਦੇ ਟਿਲੇ ਤੇ ਇਕ ਸਾਲ ਜਾਂ ੮-੯ ਮਹੀਨੇ ਹਵਨ ਕਰੌਣਾ ਲਿਖਦੇ ਹਨ, ਭਾਵੇਂ ਉਹ ਕਿਸੇ ਵੀ ਪ੍ਰਯੋਜਨ ਨਾਲ ਸਬੰਧਤ ਸੀ) ਉਥੇ ਇਹ ਅਜ ਦੇ ਲੇਖਕ ਹਵਨ ਦੀ ਪਟੀ ਨੂੰ ਇਸਤਰਾਂ ਮੇਸਦੇ ਹਨ ਕਿ-

ਬਹੁਤਾ ਸਮਾਂ ਆਪ ਨੈਣਾ ਦੇਵੀ ਦੀ ਉਸੀ ਪਹਾੜੀ ਜੋ ਅਨੰਦ ਪੁਰ ਤੋਂ ਕੇਵਲ ਛੇ ਸਤ ਮੀਲ ਦੀ ਵਿਥ ਤੇ ਸੀ, ਦੀ ਤਲਹਟੀ ਵਿਚ ਗੁਜਾਰਦੇ ਇਥੇ ਹੀ ਆਪ ਨੇ ੧੬੯੮ ਵਿਚ ਬਚਿਤ੍ਰ ਨਾਟਕ ਆਪਨੇ ਜੀਵਨ ਦਾ ਕਾਵਿਕ ਬਿਰਤਾਂਤ ਸੰਪੂਰਨ ਕੀਤਾ। (ਪੰਨਾ ੬੫)

ਇਸਤਰਾਂ ਪੰਜਾਂ ਪਿਆਰਿਆਂ ਦੀ ਪ੍ਰੀਖਿਆ ਸਮੇਂ ਜਿਥੇ ਗੁਰੂ ਜੀ ਪਾਸੋਂ ਬਾਹਰ ਮੁਖੀ ਸਿਖ ਦੇ ਸਿਰ ਦੀ ਲੋੜ ਦਰਸਾਈ ਹੈ ਉਥੇ ਤੰਬੂ ਵਿਚ ਬਕਰੇ ਬੰਨਣ ਦੀ ਵਿਓਂਤ ਨੂੰ ਦਸਨ ਦਾ ਉਪਰਾਲਾ ਵੀ ਕੀਤਾ ਗਿਆ। ਜਿਹਾ ਕਿ-

ਗੁਰੂ ਸਾਹਿਬ ਨੇ ਅਪਨੀ ਕ੍ਰਿਪਾਨ ਮਿਆਨ ਵਿਚੋਂ ਕਢ ਲਈ ਅਤੇ ਵਿਸ਼ਾਲ ਦੀਵਾਨ ਨੂੰ ਸੰਬੋਧਨ ਕਰਕੇ ਕਿਹਾ- ਕਿ ਮੈਨੂੰ ਇਕ ਸੀਸ ਚਾਹੀਦਾ ਹੈ। ਨਿਤਰੋ ਮੇਰੇ ਸਚੇ ਸਿਖਾਂ ਵਿਚੋਂ ਕੋਈ.....ਜਿਹੜਾ ਗੁਰੂ ਤੇ ਧਰਮ ਦੀ ਖਾਤਰ ਆਪਣਾ ਸੀਸ ਭੇਟ ਚੜ੍ਹਾਏ। ਕੁਝ ਚਿਰ ਪਿਛੋਂ ਗੁਰੂ ਸਾਹਿਬ ਪੰਜ ਸਿਖਾਂ ਨੂੰ ਨਾਲ ਲੈ ਕੇ ਤੰਬੂ ਵਿਚੋਂ ਬਾਹਰ ਆਏ, ਜਿਥੇ ਕਿ ਆਪ ਇਕ ਇਕ ਕਰਕੇ ਉਨਾਂ ਨੂੰ ਲੈ ਗਏ ਸਨ। ਉਸ ਤੰਬੂ ਵਿਚ ਜਿਹੜਾ ਕਿ ਇਕ ਪਹਾੜੀ ਦੀ ਚੋਟੀ ਤੇ ਸੀ ਗੁਪਤ ਤੌਰ ਤੇ ਪੰਜ ਬਕਰੇ ਬੰਨੇ ਹੋਏ ਸਨ। (ਪੰਨਾ ੬੭-੬੮)

ਇਹ ਸ਼ਬਦ ਕੇਵਲ ਨਮੂਨੇ ਵਜੋਂ ਹੀ ਲਿਖੇ ਗਏ ਹਨ, ਕਿ ਜਦ ਅਨੇਕਾਂ ਉਦਾਹਰਨ ਇਸ ਕਿਸਮ ਦੇ ਉਸ ਫਾਂਊਡੇਸ਼ਨ ਦੀ ਸਾਹਿਤ ਰਚਨਾਂ ਵਿਚੋਂ ਮਿਲਦੇ ਹਨ ਅਰ ਜਿਸਦੇ ਬਨਾਉਣ ਵਾਸਤੇ ਲਖਾਂ ਰੁਪੈ ਖਰਚ ਕੀਤੇ ਗਏ ਸਨ। ਇਸੇ ਤਰਾਂ ਅਜ ਬਜਾਇ ਕੋਈ ਇਸ ਤਰਾਂ ਦਾ ਅਮਲੀ ਸਬੂਤ ਦੇਣ ਦੇ ਕਿ-

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਪਣਾ ਆਦਰਸ਼ਕ ਜੀਵਨ ਕਿਵੇਂ ਬਿਤੀਤ ਕੀਤਾ ਕਿਵੇਂ ਗੁਰੂ ਜੀ ਨੇ ਲੋਕਾਂ ਨੂੰ ਦੁਰਮਤ ਵਲੋਂ ਹੋੜਕੇ ਗੁਰਮਤ ਵਾਲੇ ਪਾਸੇ ਮੋੜਿਆ। ਕਿਵੇਂ ਘਰ ਘਰ ਤੇ ਪਿੰਡ ਪਿੰਡ ਵਿਚ ਧਰਮਸਾਲਾ ਕਾਇਮ ਕਰਕੇ ਸਿਖਾਂ ਦੇ ਜੀਵਨ ਨੂੰ ਧਰਮ ਦੇ ਸੱਚੇ ਵਿਚ ਢਾਲਣ ਦਾ ਢੰਗ ਦਸਿਆ। ਕਿਵੇਂ ਚੋਰਾਂ, ਯਾਰਾਂ, ਮਾਸਾਹਾਰੀਆਂ ਮਨੁਖਾਂ, ਤੇ ਰਾਕਸ਼ਾਂ, ਨੂੰ ਦੇਵਤੇ ਬਨਾਇਆ। ਕਿਵੇਂ ਮੂਰਤੀ ਤੇ ਸ੍ਵਾਂਗ ਪੂਜਾ ਵਲੋਂ ਸਭ ਨੂੰ ਮਨਾਹ ਕੀਤਾ।

ਕਿਵੇਂ ਵਰਤਮਾਨ ਜੁਗ ਦੀ ਕੁਚਾਲਤਾ ਤੋਂ ਸਿਖਾਂ ਨੂੰ ਬਚੌਣ ਵਾਸਤੇ ਉਨਾਂ ਨੇ ਵਿਅਕਤੀਗਤ ਸਤਿਗੁਰਾਂ ਦਾ ਸਿਲਸਿਲਾ ਕਾਇਮ ਕੀਤਾ।

ਇਸ ਦੇ ਥਾਂ ਅਜ ਗੁਰੂ- ਦੇਵ ਦੇ ਆਦਰਸ਼ਾਂ ਨੂੰ ਪ੍ਰਸਾਰਨ ਕਰਨ ਤੇ ਕਰੋੜਾਂ ਰੁਪੈ ਪ੍ਰਦਰਸ਼ਕ ਕਾਰਵਾਈਆਂ ਤੇ ਖਰਚ ਕੀਤੇ ਗਏ ਹਨ।

ਇਨਾਂ ਤੋਂ ਇਲਾਵਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਫਾਊਂਡੇਸ਼ਨ ਵਾਂਗ ਜੋ ਗੁਰੂ ਨਾਨਕ ਦੇਵ ਜੀ ਦਾ ਜੀਵਨ ਇਤਹਾਸ ਲਿਖਿਆ ਗਿਆ ਹੈ- ਉਹ ਬਹੁਤ ਸਾਰਾ ਵਰਤਮਾਨ ਵਿਗਿਆਨਿਕ ਪਖਾਂ ਦੇ ਅਧਾਰ ਤੇ ਹੀ ਉਲੀਕਿਆ ਗਿਆ ਹੈ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਤਿਥੀ ਤੋਂ ਲਗ ਕੇ ਜਿਉਂ ਇਸ ਇਤਹਾਸ ਵਿਚ ਆਲੋਚਨਾ ਕੀਤੀ ਗਈ ਹੈ। ਸ਼ਾਇਦ ਹੀ ਗੁਰੂ ਜੀ ਦੀ ਕੋਈ ਸਾਖੀ ਅਜਿਹੀ ਹੋਵੇਗੀ, ਜਿਹੜੀ ਅਜ ਦੇ ਇਨਾਂ ਇਤਹਾਸ ਵਿਗਾੜੂ ਲਿਖਾਰੀਆਂ ਪਾਸੋਂ ਬਿਨਾਂ ਕਿੰਤੂ ਕਰਨ ਦੇ ਬਚੀ ਹੋਵੇ। ਕਈਆਂ ਭਦ੍ਰ ਪੁਰਸ਼ਾਂ ਨੇ ਤਾਂ ਕਸਮ ਖਾਧੀ ਹੋਈ ਹੈ ਕਿ ਇਸ ਸ਼ਤਾਬਦੀ ਵਿਚ ਜੋ ਹੋਰ ਕੁਝ ਨ ਹੋ ਸਕੇ ਤਾਂ ਜਨਮ ਸਾਖੀ ਭਾਈ ਬਾਲੇ ਵਾਲੀ ਨੂੰ ਤਾਂ ਜਰੂਰ ਸਰਕਾਰੀ ਪਧਰ ਤੋਂ ਖਤਮ ਕਰ ਦਿਤਾ ਜਾਵੇ !

ਲਖਾਂ ਰੁਪੈ ਖਰਚ ਕਰਕੇ ਇਹ ਰੀਸਰਚ ਕਮੇਟੀ ਸਰਕਾਰੀ ਪਧਰ ਤੇ ਇਕ ਨਵੀਂ ਜਨਮ ਸਾਖੀ ਤਿਆਰ ਕਰ ਰਹੀ ਹੈ। ਉਸ ਵਿਚ ਇਹ ਕਿਵੇਂ ਕਰਨਗੇ ਇਸਦਾ ਪੁਸਤਕ ਦੇ ਪੜਨ ਤੋਂ ਬਾਦ ਹੀ ਪਤਾ ਲਗੇਗਾ।

ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਪੰਜਵੀ ਸ਼ਤਾਬਦੀ ਸਮੇ ਗੁਰੂ ਜੀ ਦੀਆਂ ਆਤਮਿਕ ਸ਼ਕਤੀਆਂ ਤੇ ਮਾਨਸਿਕ ਪਵਿਤਰਤਾ ਨੂੰ ਦਰਸਾਉਣ ਦੀ ਅਜ ਦੇ ਮਾਦਾ ਪ੍ਰਸਤ ਤੇ ਸਭਯਤਾ ਹੀਣ ਹੋ ਰਹੇ ਲੋਕਾਂ ਵਿਚ ਪ੍ਰਚਾਰਨ ਤੇ ਅਮਲ ਕਰਕੇ ਦਸਨ ਦੀ ਵਧੇਰੇ ਲੋੜ ਸੀ ਅਰ ਸ਼ੁਧ ਅਹਾਰ, ਸ਼ੁਧ ਵਿਹਾਰ, ਤੇ ਸ਼ੁਧ ਆਚਾਰਾਂ ਵਾਸਤੇ ਵਧ ਤੋਂ ਵਧ ਜਤਨ ਕਰਨਾ ਲੋੜੀਦਾ ਸੀ। ਉਥੇ ਗੁਰੂ ਨਾਨਕ ਨੂੰ ਆਧੁਨਿਕ ਕਾਲ ਦੀ ਪਛਮੀ ਸਹਿਤ ਕਲਾ ਨਾਲ ਲਿਖਿਆ ਤੇ ਚਿਤ੍ਰਿਆ ਜਾ ਰਿਹਾ ਹੈ ਅਤੇ ਇਸ ਯੋਜਨਾ ਵਾਸਤੇ ਕਰੋੜਾਂ ਰੁਪੈ ਖਰਚ ਕੀਤੇ ਗਏ ਹਨ ਪਰ ਇਸ ਨਾਲ ਸਿਵਾਏ ਦੋ ਚਾਰ ਦਿਨਾਂ ਦੀ ਫਿਲਮੀ ਅਤੇ ਨਾਟਕ ਦੀ ਪਰਦਰਸ਼ਨੀ ਦੇ ਗੁਰੂ ਨਾਨਕ ਦੇ ਹੋਰ ਕਿਸੇ ਆਦਰਸ਼ ਦੀ ਪੂਰਤੀ ਨਹੀਂ ਹੋਣੀ।

ਇਹ ਸਭ ਕੁਝ ਕਿਉਂ ਹੋ ਰਿਹਾ ਹੈ। ਇਸ ਦਾ ਮੂਲ ਕਾਰਨ ਕੇਵਲ ਆਮ ਸਿਖਾਂ ਦਾ ਗੁਰੂ ਨਾਨਕ ਜੀ ਦੀ ਉਸ ਪੰਰਪਰਾ (ਜਿਸਨੂੰ ਉਹ ਆਪਣੇ ਆਖਰੀ ਸਮੇਂ ਜਾਰੀ ਕਰ ਗਏ ਸਨ) ਤੋਂ ਮੁਨਕਰ ਹੋਣਾ ਹੀ ਹੈ।

ਜਦ ਕਿ ਗੁਰਮਤ ਆਦਰਸ਼ ਦਾ ਪ੍ਰਚਾਰ ਉਸੇ ਢੰਗ ਨਾਲ ਹੀ ਕੀਤਾ ਜਾ ਸਕਦਾ ਹੈ ਜਿਹੜਾ ਕਿ ਉਹ ਆਪ ਆਪਣੇ ਥਾਂ (ਸ੍ਰੀ ਲਹਿਣਾ ਜੀ ਨੂੰ) ਸ੍ਰੀ ਗੁਰੂ ਅੰਗਦ ਦੇਵ ਥਾਪ ਕੇ ਪ੍ਰਚਲਤ ਕਰ ਗਏ ਹੋਏ ਹਨ।

ਅਜ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਓਸੇ ਪੰ੍ਪਰਾ ਦੀ ਜਿਮੇਵਾਰੀ ਨੂੰ ਪਾਲਦੇ ਹੋਏ ਹਰ ਇਕ ਦਰਸ਼ਕ ਨੂੰ ਨਾਮ ਦਾਨ ਇਸ਼ਨਾਨ ਵੰਡ ਛਕਣ ਤੇ ਹਰ ਪਸ਼ੂ ਪੰਛੀ ਮਨੁਖ ਮਾਤਰ ਨਾਲ ਪਿਆਰ ਰਖਣ, ਅਹਿੰਸਕ ਬਣਨ, ਕਥਨੀ ਨਾਲੋਂ ਕਰਨੀ ਵਧੇਰੇ ਕਮਾਉਣ, ਸ਼ੁਧ ਇਖਲਾਕੀ, ਸਚੇ ਭਾਰਤੀ ਬਣਨ ਦੀ ਪ੍ਰੇਰਨਾ ਦੇਸਾਂ ਪ੍ਰਦੇਸ਼ਾਂ ਦਾ ਰਟਨ ਕਰਦੇ ਦੇ ਰਹੇ ਹਨ।

ਅਜ ਇਸ ਸਤਿਗੁਰੂ ਦਾਤਾਰ ਦੇ ਦਰਬਾਰ ਵਿਚੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪੰਜਵੀਂ ਸ਼ਤਾਬਦੀ ਸਮੇਂ ਬਾਰੇ ਸੰਸਾਰ ਨੂੰ ਬੜੇ ਪਿਆਰ ਭਰੇ ਸ਼ਬਦਾਂ ਨਾਲ ਵਧਾਈ ਪੇਸ਼ ਕਰਦਾ ਹੋਇਆ ਮੈਂ ਸਾਰੇ ਨਾਨਕ ਪੰਥੀਆਂ ਪਾਸ "ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਦਾ ਭਲਾ" ਸ਼ਬਦ ਦੀ ਪੂਰਨ ਵਰਤੋਂ ਹੁੰਦੀ ਵੇਖਣ ਲਈ ਅਰਦਾਸ ਕਰਦਾ ਹਾਂ।

❋

ਮਾਘ ੨੦੨੭ ਬਿ. - ਜਨਵਰੀ ੧੯੭੧

# ਮਹਾਨ ਕੂਕਾ ਲਹਿਰ

ਸ਼ਹੀਦ ਭਗਤ ਸਿੰਘ

ਸਿਖਾਂ ਵਿਚ ਇਕ ਉਪ-ਫਿਰਕਾ ਹੈ, ਜੋ ਨਾਮਧਾਰੀ ਜਾਂ ਕੂਕਾ ਅਖਵਾਉਂਦਾ ਹੈ। ਇਹਦਾ ਇਤਹਾਸ ਕੋਈ ਬਹੁਤ ਪੁਰਾਣਾ ਨਹੀਂ। ਪਿਛਲੀ ਸਦੀ ਦੇ ਅਧ ਤੋਂ ਬਾਅਦ ਇਹਦਾ ਅਰੰਭ ਹੋਇਆ ਸੀ। ਅੱਜ ਇਹ ਇਕ ਸੰਕੁਚਿਤ ਫਿਰਕਾ ਦਿਸਦਾ ਹੈ, ਪਰ ਇਹਦੇ ਬਾਨੀ ਸ੍ਰੀ ਗੁਰੂ ਰਾਮ ਸਿੰਘ ਜੀ ਇਕ ਕਟੜ ਇਨਕਲਾਬੀ ਸਨ। ਇਕ ਮਸ਼ਹੂਰ ਰਬ ਭਗਤ ਸਮਾਜ ਦੇ ਦੋਸ਼ ਤਕ ਤਕ ਕੇ ਇਕ ਵਿਦਰੋਹੀ ਸਮਾਜ ਸੁਧਾਰਕ ਬਣ ਗਏ ਅਤੇ ਇਕ ਸਚੇ ਸਮਾਜ ਸੁਧਾਰਕ ਵਾਂਗ ਜਦੋਂ ਉਹ ਕਰਮ-ਖੇਤਰ ਵਿਚ ਅਗਾਂਹ ਨਿਤਰੇ ਤਾਂ ਉਹਨਾਂ ਵੇਖਿਆ ਕਿ ਦੇਸ਼ ਦੀ ਉਨਤੀ ਲਈ ਗੁਲਾਮੀ ਦੀਆਂ ਬੇੜੀਆਂ ਨੂੰ ਕਟਣਾ ਸਭ ਤੋਂ ਜਰੂਰੀ ਹੈ। ਵਿਦੇਸ਼ੀ ਰਾਜ ਵਿਰੁਧ ਇਨਕਲਾਬ ਦੀ ਤਿਆਰੀ ਵਸੀਹ ਪੈਮਾਨੇ ਉਤੇ ਕੀਤੀ। ਉਸ ਦੀ ਤਿਆਰੀ ਦੇ ਦੌਰਾਨ ਹੀ ਜੋ ਕੁਝ ਝਗੜਾ ਫਸਾਦ ਹੋ ਗਿਆ ਉਸ ਤੋਂ ਹਾਕਮਾਂ ਨੂੰ ਸਾਰੀ ਲਹਿਰ ਨੂੰ ਕੁਚਲਣ ਦਾ ਚੰਗਾ ਮੌਕਾ ਮਿਲ ਗਿਆ ਅਤੇ ਨਿਸਫਲਤਾ ਤੋਂ ਬਿਨਾਂ ਹੋਰ ਕੋਈ ਸਿਟਾ ਨਾ ਨਿਕਲ ਸਕਿਆ।

ਕੂਕਾ ਲਹਿਰ ਦਾ ਇਤਿਹਾਸ ਹਾਲੇ ਤਕ ਲੋਕਾਂ ਸਾਹਵੇਂ ਨਹੀਂ ਆਇਆ, ਕਿਸੇ ਨੇ ਇਸ ਨੂੰ ਅਹਿਮੀਅਤ ਵਾਲਾ ਨਹੀਂ ਸਮਝਿਆ। ਅਸੀਂ ਕੂਕਿਆਂ ਨੂੰ ਭੁਲੜ ਤੇ ਮੂਰਖ ਕਹਿ ਕੇ ਅਪਣੇ ਫਰਜ਼ ਤੋਂ ਲਾਂਭੇ ਹੋ ਜਾਂਦੇ ਹਾਂ ਸਵਾਰਥ ਜਾਂ ਲੋਭ ਲਈ ਓਹਨਾਂ ਆਪਣੀਆਂ ਜਾਨਾਂ ਦਿਤੀਆਂ ਹੁੰਦੀਆਂ, ਤਾਂ ਅਸੀਂ ਅਣਗਹਿਲੀ ਦਿਖਾ ਸਕਦੇ ਸਾਂ ਪਰ ਉਹਨਾਂ ਦੀ ਮੂਰਖਤਾ ਵਿਚ ਵੀ ਦੇਸ਼ ਪਰੇਮ ਕੁਟ ਕੁਟਕੇ ਭਰਿਆ ਹੋਇਆ ਸੀ। ਉਹ ਤਾਂ ਤੋਪਾਂ ਸਾਹਵੇਂ ਵੀ ਹਸ ਦਿਤੇ ਸਨ.........ਉਹ ਅਨੰਦ ਨਾਲ 'ਸਤਿ ਸ੍ਰੀ ਅਕਾਲ' ਦੇ ਆਕਸ਼ ਗੂੰਜਾਊ ਜੈਕਾਰਿਆਂ ਨਾਲ ਅਕਾਸ਼ ਪਤਾਲ ਇਕ ਕਰ ਦਿੰਦੇ ਸਨ। ਉਹਨ ਦੇ ਮਥਿਆਂ ਉਤੇ ਦੁਖ, ਫਿਕਰ ਜਾਂ ਪਛਤਾਵੇ ਦੀ ਰੇਖਾ ਵੀ ਨਹੀਂ ਦਿਸਦੀ ਸੀ। ਕੀ ਉਹ ਭੁਲ ਜਾਣ ਵਾਲੇ ਹਨ? ਉਨਾਂ ਦਾ ਅਪਰਾਧ ਸ਼ਾਇਦ ਅਸਫਲਤਾ ਤੋਂ ਬਿਨਾਂ ਕੁਝ ਵੀ ਨਹੀਂ ਸੀ, ਪਰ ਸਕਾਟਲੈਂਡ ਦਾ ਬਹਾਦਰ ਵਿਲੀਅਮ ਵਾਲਿਸ ਵੀ ਤਾਂ ਅਸਫਲ ਹੋ ਕੇ ਮੌਤ ਦੀ ਸਜਾ ਦਾ ਭਾਗੀ ਬਣ ਗਿਆ ਸੀ। ਉਹਦੀ ਤਾਂ ਅਜ ਸਾਰਾ ਇੰਗਲੈਂਡ ਪੂਜਾ ਕਰਦਾ ਹੈ। ਫਿਰ ਸਾਡੇ ਦੇਸ਼ ਭਗਤ ਹੀ ਕਿਉਂ ਭੁਲਾਕੇ ਘੁਪ ਹਨੇਰੇ ਵਿਚ ਸੁਟ ਦਿਤੇ ਜਾਣ?

ਅਸੀਂ ਸਮਝਦੇ ਹਾਂ ਕਿ ਸਾਡੇ ਦੇਸ਼ ਵਾਸਤੇ ਨਿਸ਼ਕਾਮ ਭਾਵ ਨਾਲ ਮਰ ਮਿਟਣ ਵਾਲੇ ਲੋਕਾਂ ਨੂੰ ਭੁਲਾ ਦੇਣਾ ਬਹੁਤ ਵਡੀ ਅਹਿਸਾਨ ਫਰਾਮੋਸ਼ੀ ਹੋਵੇਗੀ। ਅਸੀਂ ਉਨਾਂ ਦੀ ਯਾਦ ਵਿਚ ਕੋਈ ਵਡਾ ਥੰਮ ਨਹੀਂ ਖੜਾ ਕਰ ਸਕਦੇ ਤਾਂ ਆਪਣੇ ਦਿਲ ਵਿਚ ਥੋਹੜੀ ਜਿਹੀ ਥਾਂ ਦੇਣੋਂ ਵੀ ਕਿਓਂ ਝਿਜਕੀਏ। ਕਿਸੇ ਵਿਚਾਰ ਤੋਂ ਪਰੇਰਤ ਹੋ ਕੇ ਅਜ ਉਨ੍ਹਾਂ ਉਤਾਵਲੇ ਅਤੇ ਆਸਵੰਦਾਂ ਦਾ ਸੰਖੇਪ ਇਤਿਹਾਸ ਲਿਖਣ ਦੀ ਕੋਸ਼ਸ਼ ਹੈ। ਇਸ ਨਾਲ ਜੇ ਲੋਕਾਂ ਨੂੰ ਓਹਨਾਂ ਦੇ ਸਬੰਧ ਵਿਚ ਠੀਕ ਠੀਕ ਗਲਾਂ ਦਾ ਗਿਆਨ ਹੋ ਜਾਏ ਤਾਂ ਇਹਨਾਂ ਨੂੰ ਜਾਨਣ ਦੀ ਇਛਾ ਪੈਦਾ ਹੋ ਜਾਏ ਤਾਂ ਮੈਂ ਇਹ ਕੋਸ਼ਸ਼ ਕਾਮਯਾਬ ਸਮਝਾਂਗਾ। ਗੁਰੂ ਬਾਲਕ ਸਿਘ ਨੇ ਉਹਨਾਂ ਨੂੰ ਜੀ ਆਇਆਂ ਕਿਹਾ ਤੇ ਸਿਖਿਆ ਦਿਤੀ। ਓਥੋਂ ਵਾਪਸ ਆ ਕੇ ਇਹਨਾਂ ਨੌਕਰੀ ਛਡ ਦਿਤੀ ਅਤੇ ਪਿੰਡ ਆ ਕੇ ਸ਼ਾਂਤ ਜੀਵਨ ਬਿਤਾਉਣ ਲਗੇ।

ਕਈ ਵਰੇ ਬੀਤ ਗਏ। ਕਈ ਤਬਦੀਲੀਆਂ ਹੋਈਆਂ। ਮਹਾਰਾਜਾ ਰਣਜੀਤ ਸਿੰਘ ਦੀ ਮੌਤ ਬਾਦ ਗਦੀ ਲੈ ਦੇ ਹੋਈ। ਅੰਗਰੇਜਾਂ ਪੰਜਾਬ ਜਿਤ ਲਿਆ ਅਤੇ ਬਾਕੀ ਭਾਰਤ ਵਾਂਗ ਇਸ ਨੂੰ ਵੀ ਗੁਲਾਮੀ ਦੀਆਂ ਬੇੜੀਆਂ ਵਿਚ ਜਕੜ ਲਿਆ। ਇਹ ਸਭ ਕੁਝ ਹੋ ਗਿਆ ਅਤੇ ਨਾਲ ੧੮੫੭ ਦਾ ਗਦਰ ਵੀ ਹੋ ਗਿਆ। ਅਤੇ ਅੰਗਰੇਜ ਬੜੀ ਸ਼ਾਂਤੀ ਨਾਲ ਭਾਰਤ ਉਤੇ

ਹਕੂਮਤ ਕਰਨ ਲਗੇ। ਗੁਰੂ ਰਾਮ ਸਿੰਘ ਜੀ ਓਹੀ ਆਪਣਾ ਸ਼ਾਂਤ ਜੀਵਨ ਬਤੀਤ ਕਰਦੇ ਰਹੇ। ਈਸ਼ਵਰ ਭਗਤੀ ਕਾਰਨ ਆਪ ਦੂਰ ਤਕ ਪ੍ਰਸਿਧ ਹੋ ਗਏ। ਸੂਬੇ ਭਰ ਤੋਂ ਲੋਕ ਦਰਸ਼ਨਾਂ ਲਈ ਆਉਂਦੇ ਸਨ।

ਪਹਿਲਾਂ ਤਾਂ ਆਪ ਈਸ਼ਵਰ ਭਗਤੀ ਦਾ ਹੀ ਉਪਦੇਸ਼ ਦਿੰਦੇ ਸਨ। ਪਰ ਬਾਅਦ ਵਿਚ ਕੁਝ ਸਮਾਜ ਸੁਧਾਰ ਸਬੰਧੀ ਉਪਦੇਸ਼ ਵੀ ਦੇਣ ਲਗੇ। ਇਹਨਾਂ ਕੰਨਿਆਂ ਖਰੀਦਣ ਵੇਚਣ, ਮਾਸ ਸ਼ਰਾਬ ਆਦਿ ਬਹੁਤ ਸਾਰੀਆਂ ਕੁਰੀਤੀਆਂ ਦਾ ਬੜੇ ਜ਼ੋਰ ਨਾਲ ਵਿਰੋਧ ਕੀਤਾ। ਆਪਦੇ ਚੇਲੇ ਵੀ ਸਾਦਾ ਜ਼ਿੰਦਗੀ ਜੀਉਂਦੇ ਅਤੇ ਰਬ ਪੂਜਾ ਵਿਚ ਮਗਨ ਰਹਿੰਦੇ। ਆਪ ਨੇ ਪਿੰਡ ਵਿਚ ਗੁਰੂ ਕਾ ਲੰਗਰ ਖੋਹਲ ਰਖਿਆ ਸੀ।

ਪਰ ਜਲਦੀ ਹੀ ਇਕ ਤਬਦੀਲੀ ਹੋਈ। ਕਿਹਾ ਜਾਂਦਾ ਹੈ ਕਿਸੇ ਅਗਿਆਤ ਰਾਮਦਾਸ ਨਾਂ ਦੇ ਸੰਨਿਆਸੀ ਨੇ ਉਹਨਾਂ ਨੂੰ ਆ ਕੇ ਆਖਿਆ 'ਇਸ ਵੇਲੇ ਦੇਸ਼ ਨੂੰ ਬਿਦੇਸੀ ਰਾਜ ਤੋਂ ਖਲਾਸੀ ਪਵਾਉਣੀ ਹੀ ਸਭ ਤੋਂ ਪਹਿਲਾ ਫਰਜ ਹੈ।' ਓਸੇ ਵੇਲੇ ਤੋਂ ਹੀ ਇਹਨਾਂ ਆਪਣਾ ਸਿਆਸੀ ਪਰੋਗਰਾਮ ਬਣਾ ਲਿਆ। ਸੰਨਿਆਸੀ ਵਾਲੀ ਗਲ ਤਾਂ ਸੁਣੀ ਸੁਣਾਈ ਹੀ ਹੈ, ਹੋ ਸਕਦਾ ਹੈ ਕਿ ਇਹ ਗਲ ਹੋਈ ਹੀ ਨਾ ਹੋਵੇ। ਪਰ ਏਨਾਂ ਮੰਨਣਾ, ਹੀ ਪਵੇਗਾ ਕਿ ਇਸ ਵੇਲੇ ਗੁਰੂ ਜੀ ਨੂੰ ਦੇਸ਼ ਦੀ ਪਰਾਧੀਨਤਾ ਬੁਰੀ ਤਰਾਂ ਰੜਕੀ। ਓਹ ਸਮਝ ਗਏ ਸਨ ਕਿ ਗੁਲਾਮੀ ਦੇ ਨਾਲ ਦੇਸ਼ ਵਾਸੀਆਂ ਵੀ ਆਤਮਾ ਵੀ ਮਰਦੀ ਜਾ ਰਹੀ ਹੈ। ਲੋਕ ਸਵਾਧੀਨਤਾ ਦਾ ਵਿਚਾਰ ਤਕ ਛਡ ਬੈਠੇ ਸਨ। ਅਜੇ ਕਲ ਦੀ ਗਲ ਸੀ, ਜਦ ਓਹਨਾਂ ਗਦਰ ਤੇ ਉਹਦੀ ਅਸਫਲਤਾ ਤੋਂ ਬਾਦ ਅਕਹਿ ਜ਼ੁਲਮ ਵੇਖੇ ਤੇ ਸੁਣੇ ਸਨ। ਉਸ ਤੋਂ ਵੀ ਉਹਨਾਂ ਨੂੰ ਜਰੂਰ ਠੇਸ ਲਗੀ ਹੋਵੇਗੀ। ਜੋ ਵੀ ਹੋਵੇ ਵਿਦੇਸ਼ੀ ਹਕੂਮਤ ਦਾ ਖੋਖਲਾਪਣ ਖੂਬ ਚੰਗੀ ਤਰਾਂ ਵੇਖਕੇ ਇਹ ਪਰੋਗਰਾਮ ਬਣਾ ਕੇ ਕੰਮ ਨੂੰ ਅਰੰਭ ਕਰ ਦਿਤਾ। ਹੁਣ ਤਕ ਕੇਵਲ ਉਪਦੇਸ਼ ਹੀ ਹੁੰਦਾ ਸੀ ਪਰ ਹੁਣ ਦੀਕਸ਼ਾ ਅਤੇ ਸੰਗਠਨ ਵੀ ਸ਼ੁਰੂ ਹੋ ਗਿਆ।

ਓਹਨਾ ਉਸ ਵੇਲੇ ਉਸ ਨਾ ਮਿਲਵਰਤਣ ਦਾ ਪ੍ਰਚਾਰ ਸ਼ੁਰੂ ਕੀਤਾ ਜੋ ੧੯੨੦ ਵਿਚ ਮਹਾਤਮਾਂ ਗਾਂਧੀ ਨੇ ਕੀਤਾ ਸੀ। ਉਹਨਾਂ ਦੀ ਨਾਮਿਲਵਰਤਣ ਮਹਾਤਮਾਂ ਗਾਂਧੀ ਦੀ ਨਾਮਿਲਵਰਤਣ ਨਾਲੋਂ ਕਈ ਗਲਾਂ ਵਿਚ ਵਧਕੇ ਸੀ। ਅਦਾਲਤਾਂ ਦਾ ਬਾਈਕਾਟ, ਆਪਣੀਆਂ ਪੰਚਾਇਤਾਂ ਦੀ ਕਾਇਮੀ, ਸਰਕਾਰੀ ਤਾਲੀਮ ਦਾ ਬਾਈਕਾਟ ਵਿਦੇਸ਼ੀ ਸਰਕਾਰ ਦੇ ਪੂਰੇ ਬਾਈਕਾਟ ਨਾਲ ਰੇਲ, ਤਾਰ ਤੇ ਡਾਕਦੇ ਬਾਈਕਾਟ ਦਾ ਵੀ ਪਰਚਾਰ ਕੀਤਾ। ਉਸ ਵੇਲੇ ਦੇਸ਼ ਇੰਨਾ ਸਾਹਸਤਹੀਣ ਹੋ ਗਿਆ ਸੀ ਕਿ ਉਨਾਂ ਦੇ ਬਾਈਕਾਟ ਦੀ ਗਲ ਸੋਚੀ ਵੀ ਨਹੀਂ ਸੀ ਜਾ ਸਕਦੀ। ਇਸਤਰਾਂ ਉਨਾਂ ਡਾਕ ਦਾ ਪਰਬੰਧ ਆਪਣਾ ਏਨਾ ਚੰਗਾ ਕਰ ਲਿਆ ਕਿ ਭਾਈ ਪਰਮਾਨੰਦ ਦੇ ਲੇਖ ਅਨੁਸਾਰ ਓਹਨਾਂ ਦੀ ਡਾਕ ਸਰਕਾਰੀ ਡਾਕ ਨਾਲੋਂ ਵੀ ਛੇਤੀ ਪੁਜਦੀ ਸੀ। ਪਹਿਰਾਵੇ ਅਤੇ ਸ੍ਵਦੇਸ਼ੀ ਪੁਸ਼ਾਕ ਪਹਿਨਣ ਦਾ ਜ਼ੋਰ ਨਾਲ ਉਪਦੇਸ਼ ਹੁੰਦਾ ਸੀ। ਪਰਚਾਰ ਦਾ ਕੰਮ ਏਨਾ ਨਾ ਹੋ ਸਕਿਆ ਅਤੇ ਸਰਕਾਰ ਇਸ ਉਤੇ ਕਰੜੀ ਨਜਰ ਰਖਣ ਲਗੀ। ਉਸ ਨੂੰ ਇਸ ਪ੍ਰਚੰਡ ਅੰਦੋਲਨ ਨੂੰ ਨਪ ਦੇਣ ਦੀ ਚਿੰਤਾ ਹੋ ਗਈ।

ਟੀ. ਡੀ. ਫੋਰਸਿਥ ਜੋ ਸੰਨ ੧੮੬੩ ਵਿਚ ਪੰਜਾਬ ਸਰਕਾਰ ਦੇ ਚੀਫ ਸਕਤਰ ਸਨ ਅਤੇ ਬਾਦ ਵਿਚ ਕੂਕਾ ਵਿਦਰੋਹ ਸਮੇਂ ਅੰਬਾਲਾ ਡਵੀਜਨ ਦੇ ਉਚ ਅਹੁਦੇ ਤੇ ਕੰਮ ਕਰਦੇ ਸਨ। ਆਪਣੀ ਆਤਮ ਕਥਾ ਵਿਚ ਲਿਖਦੇ ਹਨ-

੧੮੬੩ ਵਿਚ ਹੀ ਮੈਂ ਇਸ ਲਹਿਰ ਦੀ ਤਹਿ ਤਕ ਪਹੁੰਚ ਗਿਆ ਸਾਂ ਅਤੇ ਸਮਝ ਗਿਆ ਸਾਂ ਕਿ ਇਹ ਕੀ ਕੀ ਖਤਰਨਾਕ ਨਤੀਜੇ ਲਿਆ ਸਕਦੀ ਹੈ। ਇਸ ਲਈ ਮੈਂ ਉਨਾਂ ਦੇ ਪਰਚਾਰ ਉਤੇ ਬਹੁਤ ਪਾਬੰਦੀਆਂ ਲਾ ਦਿਤੀਆਂ, ਜਿਸ ਨਾਲ ਓਨਾਂ ਦੇ ਪਰਚਾਰ ਦੀ ਰਫਤਾਰ ਕੁਝ ਹਦ ਤਕ ਘਟ ਗਈ।

ਜਦ ਹਕੂਮਤ ਨੇ ਲੋਕਾਂ ਦਾ ਵਡੀ ਗਿਣਤੀ ਵਿਚ ਭੈਣੀ ਆਉਣਾ ਜਾਣਾ ਅਤੇ ਓਹਨਾਂ ਦਾ ਓਥੇ ਦੇਰ ਤਕ ਠਹਿਰਨਾ ਤਕ ਵੀ ਬੰਦ ਕਰ ਦਿਤਾ ਤਾਂ ਗੁਰੂ ਰਾਮ ਸਿੰਘ ਨੇ ਆਪਣਾ ਕੰਮ ਜਾਰੀ ਕਰਨ ਦੀ ਇਕ ਤਦਵੀਰ ਸੋਚੀ। ਸਮੁਚੇ ਦੇਸ਼ ਨੂੰ ੨੨ ਹਿਸੇ ਵਿਚ ਵੰਡ ਕੇ ੨੨ ਯੋਗ ਬੰਦੇ ਓਹਨਾਂ ਦਾ ਸੰਗਠਨ ਕਰਨ ਲਈ ਮੁਕਰਰ ਕਰ ਦਿਤੇ ਓਹਨਾਂ ਨੂੰ ਸੂਬੇ ਕਿਹਾ ਜਾਂਦਾ ਸੀ। ਕੰਮ ਬੜੀ ਚੰਗੀ ਤਰਾਂ ਚਲਦਾ ਰਿਹਾ। ਸਾਰੇ ਹੀ ਨਾਮਧਾਰੀ ਸਿਖ ਆਪਣੀ ਕਮਾਈ ਦਾ ਦਸਵੰਧ ਗੁਰੂ

ਜੀ ਦੀ ਭੇਟ ਕਰਦੇ ਸਨ। ਇਹ ਸਭ ਕੁਝ ਤਾਂ ਹੁੰਦਾ ਹੀ ਸੀ ਅਤੇ ਨਾਲ ਨਾਲ ਹੀ ਗੁਪਤ ਰੂਪ ਵਿਚ ਵਿਦਰੋਹ ਦਾ ਪ੍ਰਚਾਰ ਵੀ ਹੁੰਦਾ ਸੀ। ਜੋਸ਼ ਬਹੁਤ ਘਟ ਕਰ ਦਿਤਾ ਗਿਆ ਇਥੋਂ ਤਕ ਕਿ ਸਰਕਾਰ ਦਾ ਸ਼ਕ ਕੁਝ ਹਦ ਤਕ ਦੂਰ ਹੋ ਗਿਆ ਅਤੇ ਸਾਰੀਆਂ ਪਾਬੰਦੀਆਂ ੧੮੬੭ ਈ. ਵਿਚ ਹਟਾ ਲਈਆਂ ਗਈਆਂ।

ਪਾਬੰਦੀਆਂ ਹਟਣ ਨਾਲ ਹੀ ਲੋਕਾਂ ਦਾ ਜੋਸ਼ ਵਧ ਗਿਆ, ਏਨਾਂ ਕਿ ਸੰਭਾਲਣਾ ਔਖਾ ਹੋ ਗਿਆ। ਇਸ ਨਾਲ ੧੮੭੨ 'ਚ ਬਮੌਕਾ ਬਗਾਵਤ ਉਠ ਖੜੀ ਹੋਈ ਜਿਸ ਕਾਰਨ ਸਾਰਾ ਵਿਦਰੋਹ ਕੁਚਲਿਆ ਗਿਆ ਪਰ ਉਸ ਮੁਖ ਘਟਨਾ ਬਾਰੇ ਲਿਖਣ ਤੋਂ ਪਹਿਲਾਂ ਗੁਰੂ ਜੀ ਦੀ ਸਖਸ਼ੀ ਚਰਿਤ੍ਰ ਬਾਰੇ ਕੁਝ ਦਿਲਚਸਪ ਗਲਾਂ ਦਾ ਜਿਕਰ ਕਰਨਾ ਗਲਤ ਨਹੀਂ ਗੁਰੂ ਰਾਮ ਸਿੰਘ ਬੜੇ ਪ੍ਰਤਾਪੀ ਤੇ ਪ੍ਰਭਾਵਸ਼ਾਲੀ ਵਿਅਕਤੀ ਸਨ। ਓਹਨਾਂ ਦੇ ਅਸਧਾਰਨ ਆਪਸੀ ਬਲ ਬਾਰੇ ਬਹੁਤ ਸਾਰੀਆਂ ਗਲਾਂ ਪ੍ਰਸਿਧ ਹਨ। ਓਹ ਜਿਸਦੇ ਕੰਨ ਵਿਚ ਮੰਤਰ ਪੜ੍ਹ ਦਿੰਦੇ ਸਨ ਉਹੀ ਉਹਨਾਂ ਦਾ ਪਰਮ ਭਗਤ ਅਤੇ ਚੇਲਾ ਹੋ ਜਾਂਦਾ ਸੀ। ਜਦ ਇਹ ਗਲ ਪਰਸਿਧ ਹੋਈ ਤਾਂ ਦੋ ਬਦਮਾਸ਼ ਅੰਗਰੇਜ ਓਨਾਂ ਕੋਲ ਉਹਨਾਂ ਦੀ ਸ਼ਕਤੀ ਦੀ ਪਰੀਖਿਆ ਲੈਣ ਗਏ। ਉਹਨਾਂ ਕਿਹਾ ਸੀ, ਵੇਖਾਂਗੇ ਸਾਡੇ ਉਤੇ ਕੀ ਅਸਰ ਪੈਂਦਾ ਹੈ ? ਸਿਖਿਆ ਬਾਦ ਓਨਾਂ ਦੇ ਕਟੜ ਭਗਤ ਬਣ ਗਏ ਅਤੇ ਇੰਜ ਓਨਾਂ ਦੇ ਸਖਸ਼ੀ ਦੋਸ਼ ਵੀ ਦੂਰ ਹੋ ਗਏ। ਇਸੇ ਤਰਾਂ ਡਾ. ਗੋਕਲ ਚੰਦ ਇਕ ਲੇਖ ਵਿਚ ਲਿਖਦੇ ਹਨ ਕਿ ਓਹਨਾਂ ਦੀ ਦਾਦੀ ਦਾ ਭਰਾ ਇਕ ਮਾੜੇ ਚਾਲ ਚਲਨ ਦਾ ਬੰਦਾ ਸੀ ਅਤੇ ਉਸ ਨੂੰ ਹੁਕਾ ਪੀਣ ਦੀ ਆਦਤ ਸੀ। ਸਿਰਫ ਇਕ ਵਾਰ ਹੀ ਗੁਰੂ ਜੀ ਦੇ ਦਰਸ਼ਨ ਨੇ ਓਨਾਂ ਦਾ ਜੀਵਨ ਇਕ ਦਮ ਬਦਲ ਦਿਤਾ। ਇਸੇ ਤਰਾਂ ਇਕ ਹੋਰ ਆਦਮੀ ਜਿਸਨੇ ਕਿ ਕਦੇ ਕੋਈ ਕਤਲ ਕੀਤਾ ਸੀ ਗੁਰੂ ਜੀ ਤੋਂ ਸੁਧਰਿਆ ਫਿਰ ਉਸਨੇ ਆਪਣੇ ਆਪ ਨੂੰ ਕਚਹਿਰੀ ਵਿਚ ਪੇਸ਼ ਕਰ ਦਿਤਾ ਅਤੇ ਆਪਣਾ ਜੁਰਮ ਮੰਨ ਲਿਆ। ਜਦ ਜਜ ਨੇ ਬੇਹਦ ਹੈਰਾਨੀ ਨਾਲ ਪੁਛਿਆ ਕਿ 'ਤੈਨੂੰ ਤਾਂ ਕੋਈ ਜਾਣਦਾ ਤਕ ਵੀ ਨਹੀਂ ਸੀ ਤੇ ਕਤਲ ਬਾਰੇ ਤੇਰੇ ਉਤੇ ਕੋਈ ਸ਼ਕ ਵੀ ਨਹੀਂ ਸੀ। ਫਿਰ ਤੂੰ ਅਚਾਨਕ ਜੁਰਮ ਮੰਨ ਕੇ ਮੌਤ ਨੂੰ ਸੱਦਾ ਕਿਓਂ ਦਿਤਾ। ਤਾਂ ਉਸਨੇ ਆਖਿਆ ਮੇਰੇ ਗੁਰੂ ਜੀ ਦੀ ਇਹ ਆਗਿਆ ਹੈ।

ਸਰਕਾਰ ਨੇ ਵੀ ਪਰਖਣਾ ਚਾਹਿਆ। ਇਕ ਸਬ ਇਨਸਪੈਕਟਰ ਭੇਜਿਆ। ਉਹ ਵੀ ਬੜਾ ਖੁਸ਼ ਸੀ ਉਸਨੂੰ ਆਸ ਸੀ ਕਿ ਓਹ ਸਾਰੇ ਭੇਦ ਖੋਹਲ ਕੇ ਕੁਝ ਇਨਾਮ ਲਏਗਾ, ਗੁਰੂ ਜੀ ਦੇ ਦਰਸ਼ਨ ਕੀਤੇ ਤੇ ਵਾਪਸ ਆ ਗਿਆ। ਆਉਂਦਿਆਂ ਹੀ ਅਸਤੀਫਾ ਦੇ ਦਿਤਾ। ਅਫਸਰਾਂ ਨੇ ਪੁਛਿਆ ਅਸਤੀਫਾ ਕਿਓਂ ਦੇਂਦਾ ਹੈਂ ਤਾਂ ਉਸਨੇ ਉਤਰ ਦਿਤਾ ਕਿ ਗੁਰੂ ਜੀ ਦਾ ਇਹੀ ਹੁਕਮ ਹੈ ਓਹ ਕਹਿੰਦੇ ਹਨ ਕਿ ਬਿਦੇਸ਼ੀ ਹਾਕਮਾਂ ਦੀ ਨੌਕਰੀ ਬਿਲਕੁਲ ਨ ਕਰੋ।

ਅਜੇਹੀਆਂ ਅਨੇਕ ਵਾਰਦਾਤਾਂ ਹਨ। ਕੁਝ ਵੀ ਹੋਵੇ, ਇੰਨਾਂ ਤਾਂ ਮੰਨਣਾਂ ਹੀ ਪਵੇਗਾ ਕਿ ਗੁਰੂ ਜੀ ਰਬ ਦੇ ਭਗਤ ਤੇ ਉਚੇ ਇਖਲਾਕ ਸਦਕਾ ਇਕ ਮਹਾਨ ਸ਼ਕਤੀਸ਼ਾਲੀ ਮਹਾਂ ਪੁਰਖ ਹਨ। ਸਰਕਾਰ ਇਹ ਗਲ ਦੇਖ ਕੇ ਘਬਰਾਈ ਅਤੇ ਉਸ ਨੂੰ ਸਾਰੇ ਅੰਦੋਲਨ ਦਬਾਉਣ ਦੀ ਚਿੰਤਾ ਹੋਈ, ਇਹ ਵੀ ਸੁਵਾਭਕ ਹੀ ਸੀ।

### ਭਰ ਬਗਾਵਤ ਦਾ ਆਰੰਭ

੧੮੬੮-੬੯ ਵਿਚ ਸਾਰੀਆਂ ਪਾਬੰਦੀਆਂ ਹਟਾ ਲਈਆਂ ਗਈਆਂ। ਲੋਕ ਹਜ਼ਾਰਾਂ ਦੀ ਗਿਣਤੀ ਵਿਚ ਭੈਣੀ ਆਉਣ ਲਗੇ। ਸੰ: ੧੮੭੧ ਵਿਚ ਕੁਝ ਕੂਕੇ ਵੀਰ ਅੰਮ੍ਰਿਤਸਰ ਵਿਚ ਦੀ ਗੁਜ਼ਰ ਰਹੇ ਸਨ। ਉਹਨਾਂ ਇਹ ਸੁਣਿਆ ਕਿ ਮੁਸਲਮਾਨ ਬੂਚੜ ਅਣਗਿਣਤ ਗਊਆਂ ਦੀ ਨਿਤ ਹਿੰਦੂਆਂ ਨੂੰ ਚਿੜਾਉਣ ਲਈ ਉਹਨਾਂ ਦੇ ਸਾਹਮਣੇ ਹਤਿਆ ਕਰਦੇ ਹਨ। ਹਿੰਦੂ ਸਮਾਜ ਨੂੰ ਬਹੁਤ ਦੁਖ ਹੁੰਦਾ ਹੈ। ਕਟੜ ਗਊ ਭਗਤ ਕੂਕੇ ਇਹ ਸਭ ਕੁਝ ਸਹਾਰ ਨਾ ਸਕੇ। ਉਹਨਾਂ ਬੁਚੜਖਾਨੇ ਉਤੇ ਹਮਲਾ ਕਰ ਦਿਤਾ ਅਤੇ ਸਾਰਿਆਂ ਬੁਚੜਾਂ ਨੂੰ ਥਾਂ ਤੇ ਢੇਰ ਕਰ ਦਿਤਾ ਅਤੇ ਆਪ ਭੈਣੀ ਵਲ ਨੂੰ ਹੋ ਪਏ। ਅੰਮ੍ਰਿਤਸਰ ਦੇ ਸਾਰੇ ਸਰ-ਕਰਦਾ ਹਿੰਦੂ ਗਰਿਫਤਾਰ ਕਰ ਲਏ ਗਏ ਗੁਰੂ ਜੀ ਨੂੰ ਇਹ ਖਬਰ ਪਹਿਲਾਂ ਹੀ ਮਿਲ ਚੁਕੀ ਸੀ ਅਤੇ ਉਹਨਾਂ ਕੂਕਿਆਂ ਨੇ ਜਾ ਵਿਥਿਆ ਸੁਣਾਈ। ਗੁਰੂ ਜੀ ਨੇ ਆਗਿਆ ਦਿਤੀ, ਜਾਓ ਜਾਕੇ ਆਪਣਾ ਜੁਰਮ ਮੰਨ ਲਓ ਅਤੇ ਉਹਨਾਂ ਨਿਰਦੋਸ਼ ਲੋਕਾਂ ਨੂੰ ਆਫਤ ਤੋਂ ਬਚਾਓ। ਹੁਕਮ ਦਾ ਪਾਲਣ ਕੀਤਾ ਗਿਆ। ਬੇ-ਦੋਸ਼ੇ ਲੋਕ ਰਿਹਾ ਹੋ ਗਏ ਅਤੇ ਇਹ ਵੀਰ ਅਤਿਅੰਤ ਆਨੰਦ

ਅਤੇ ਖੁਸ਼ੀ ਨਾਲ ਫਾਂਸੀ ਚੜ੍ਹ ਗਏ। ਅਜੇਹੀ ਘਟਨਾ ਰਾਏਕੋਟ ਵਿਚ ਵੀ ਹੋਈ ਓਥੇ ਵੀ ਕਈਆਂ ਕੂਕਿਆਂ ਨੂੰ ਫਾਂਸੀ ਦਿਤੀ ਗਈ ਕੁਝ ਹੋਰ ਸਿਖਾਂ ਨੇ ਮਹਿਸੂਸ ਕੀਤਾ ਕਿ ਬੇਦੋਸ਼ੇ ਸਾਥੀਆਂ ਨੂੰ ਫਾਂਸੀ ਚਾੜ ਦਿਤਾ ਗਿਆ ਹੈ। ਬਦਲੇ ਲਈ ਹਿੰਸਾ ਦੀ ਅਗਨ ਪ੍ਰਬਲ ਹੋਈ, ਪਰ ਕੋਈ ਖਾਸ ਘਟਨਾ ਨਾ ਵਾਪਰੀ।

੧੩ ਜਨਵਰੀ ੧੮੭੨ ਨੂੰ ਭੈਣੀ ਵਿੱਚ ਮਾਘੀ ਦਾ ਮੇਲਾ ਹੋਣਾ ਸੀ। ਲੋਕ ਦੂਰ ਦੂਰ ਤੋਂ ਹਜ਼ਾਰਾਂ ਦੀ ਗਿਣਤੀ ਵਿਚ ਆਉਣ ਲਗੇ। ਇਕ ਕੂਕਾ ਨਾਮਧਾਰੀ ਵੀਰ ਰਿਆਸਤ ਮਲੇਰ ਕੋਟਲੇ ਦੇ ਇਸੇ ਨਾਂ ਦੇ ਸ਼ਹਿਰ ਥਾਣੀਂ ਲੰਘ ਰਿਹਾ ਸੀ। ਉਹਨੇ ਇਕ ਮੁਸਲਮਾਨ ਨੂੰ ਵੇਖਿਆ ਜੋ ਇਕ ਬੌਲਦ ਉਤੇ ਬੈਠਾ, ਬੇਹਦ ਭਾਰ ਲਦੀ ਉਸ ਨੂੰ ਬਹੁਤ ਕੁਟੀ ਜਾ ਰਿਹਾ ਸੀ। ਕੂਕੇ ਨੇ ਮੁਸਲਮਾਨ ਨੂੰ ਕਿਹਾ, 'ਭਾਈ ਏਨਾ ਜ਼ੁਲਮ ਨਾ ਕਰ। ਭਾਰ ਤਾਂ ਪਹਿਲਾਂ ਹੀ ਬਹੁਤ ਹੈ। ਤੂੰ ਥਲੇ ਉਤਰ ਆਏਂ ਤਾਂ ਕੀ ਹਰਜ਼ ?' ਪਰ ਜਵਾਬ ਵਿਚ ਝਟ ਦੋ ਚਾਰ ਗਾਲ੍ਹਾਂ ਮਿਲੀਆਂ। ਕੂਕਾ ਕੋਈ ਬੁਜ਼ਦਿਲ ਜਾਂ ਕਾਇਰ ਤਾਂ ਹੈ ਹੀ ਨਹੀਂ ਸੀ। ਇਟ ਦਾ ਜਵਾਬ ਪਥਰ ਨਾਲ ਦਿਤਾ। ਨੌਬਤ ਹਥੋਪਾਈ ਤਕ ਆ ਗਈ। ਰਿਆਸਤ ਦੇ ਬਦ-ਦਿਮਾਗ ਕਰਮਚਾਰੀ ਉਸ ਨੂੰ ਫੜਕੇ ਕੋਤਵਾਲੀ ਲੈ ਗਏ। ਉਥੇ ਉਸ ਗਰੀਬ ਨੂੰ ਅਣਗਿਣਤ ਦੁਖ ਤਕਲੀਫਾਂ ਅਤੇ ਬੇਇਜ਼ਤੀ ਸਹਾਰਨੀ ਪਈ। ਬਾਅਦ ਵਿਚ ਉਹਦੀਆਂ ਅਖਾਂ ਸਾਹਮਣੇ ਉਹੀ ਬੌਲਦ ਮਾਰ ਦਿਤਾ ਗਿਆ। ਇਹ ਅਸਹਿ ਸੀ । ਰਿਹਾ ਹੁੰਦਿਆਂ ਹੀ ਉਹ ਭੈਣੀ ਪਹੁੰਚਿਆ। ਉਸਨੇ ਭਰੇ ਦੀਵਾਨ ਵਿਚ ਭਿਆਨਕ ਜ਼ੁਲਮਾਂ ਦੀ ਵਿਥਿਆ ਸੁਣਾਈ। ਲੋਕ ਤਾਂ ਰਾਏਕੋਟ ਦੀ ਵਾਰਦਾਤ ਤੋਂ ਹੀ ਭੜਕੇ ਹੋਏ ਸਨ। ਬਲਦੀ ਉਤੇ ਤੇਲ ਪਿਆ ਅਤੇ ਮਚ ਉਠੀ। ਆਪਣੇ ਬਾਹੂ ਬਲ ਦੇ ਭਰੋਸੇ ਬਦਲਾ ਲੈਣ ਦਾ ਫੈਸਲਾ ਹੋਗਿਆ। ਜੋਸ਼ ਵਧਦਾ ਵੇਖ ਕੇ ਗੁਰੂ ਜੀ ਕੁਝ ਘਬਰਾਏ। ਗਲ ਵਿਚ ਪਲਾ ਪਾ ਕੇ ਬੇਨਤੀ ਕੀਤੀ, ਖਾਲਸਾ ਜੀ ! ਕੀ ਅਨਰਥ ਕਰਨ ਜਾ ਰਹੇ ਹੋ ? ਜ਼ਰਾ ਸ਼ਾਂਤੀ ਅਤੇ ਸਹਿਨਸ਼ੀਲਤਾ ਤੋਂ ਕੰਮ ਲਓ। ਜ਼ਰਾ ਸੋਚੋ ਤਾਂ ਸਹੀ, ਇਸ ਸਭ ਕੁਝ ਦਾ ਕੀ ਨਤੀਜਾ ਨਿਕਲੇਗਾ ? ਸਾਰਾ ਬਣਿਆਂ ਬਣਾਇਆ ਕੰਮ ਵਿਗੜ ਜਾਏਗਾ। ਗੁਰੂ ਜੀ ਦੇ ਇਸਤਰ੍ਹਾਂ ਘਤ ਦੇਣ ਨਾਲ ਕੁਝ ਲੋਕਾਂ ਦਾ ਜੋਸ਼ ਮਠਾ ਤਾਂ ਪੈ ਗਿਆ ਪਰ ਹੋਰ ਆਦਮੀ ਪ੍ਰਤਿਹਿੰਸਾ ਦੀ ਸਖਤ ਮੂਰਤੀ ਬਣ ਬੈਠੇ। ਉਹਨਾਂ ਦਾ ਜੋਸ਼ ਥੰਮਿਆ ਨ ਗਿਆ। ਗੁਰੂ ਜੀ ਨੇ ਲਖ ਸਮਝਾਉਣ ਦੀ ਕੋਸਿਸ਼ ਕੀਤੀ ਪਰ ਇਕ ਸਾਥੀ ਦੀ ਬੇਇਜ਼ਤੀ ਨੂੰ ਉਹ ਕਿਵੇਂ ਸਹਾਰ ਸਕਦੇ ਸਨ।

ਇਹ ਬੜੀ ਨਾਜ਼ਕ ਹਾਲਤ ਸੀ।

ਕੰਮ ਅਧੂਰਾ ਹੀ ਸੀ ਅਤੇ ਕੋਈ ਤਿਆਰੀ ਵੀ ਨਹੀਂ ਕੀਤੀ ਹੋਈ ਸੀ। ਇਸ ਹਾਲਤ 'ਚ ਇਨਾਂ ੧੫੦ ਉਤੇਜਿਤ ਲੋਕਾਂ ਦੇ ਸਾਥ ਦੇ ਨਾਲ ਸਾਰਾ ਅੰਦੋਲਨ ਕੁਚਲੇ ਜਾਣ ਦੀ ਸੰਭਾਵਨਾ ਸੀ। ਕੀ ਕੀਤਾ ਜਾਵੇ ? ਫਰਜ਼ ਸ਼ਿਨਾਸਾਂ ਦੀ ਤਰਾਂ ਸਾਰੇ ਦੇਖ ਰਹੇ ਸਨ, ਦੇਖ ਗੁਰੂ ਜੀ ਵੀ ਰਹੇ ਸਨ। ਕੋਈ ਦੂਜਾ ਆਦਮੀ ਇਸ ਇਹੋ ਜਿਹੇ ਸਮੇਂ ਕੀ ਕਰਦਾ, ਅਥਵਾ ਇਸ ਸਮੇਂ ਲੋਕ ਕੀ ਕਰਨ ਦੀ ਸਲਾਹ ਦੇ ਸਕਦੇ ਸਨ ? ਇਹਨਾਂ ਗਲਾਂ ਦਾ ਸਾਨੂੰ ਪਤਾ ਵੀ ਨਹੀਂ ਅਤੇ ਕੋਈ ਫਿਕਰ ਵੀ ਨਹੀ । ਦੂਰਦਰਸ਼ੀ ਗੁਰੂ ਜੀ ਨੇ ਉਸ ਵੇਲੇ ਇਹੀ ਸੋਚਿਆ ਕਿ ਇਹ ਉਤੇਜਿਤ ਲੋਕ ਤਾਂ ਸ਼ਾਂਤ ਹੋ ਨਹੀਂ ਰਹੇ। ਇਹਨਾਂ ਦੀ ਮਰਜ਼ੀ ਮੁਤਾਬਿਕ ਹੁਣੇ ਹੀ ਵਿਦਰੋਹ ਕਰਨ ਦੀ ਅਜੇ ਤਿਆਰੀ ਨਹੀਂ ਕੀਤੀ ਗਈ ਅਤੇ ਅਜੇ ਤਾਂ ਸਾਰਾ ਕੰਮ ਜਥੇਬੰਦ ਵੀ ਨਹੀਂ ਹੋਇਆ। ਇਸ ਵੇਲੇ ਜੇ ਇਹ ਚਲੇ ਜਾਣ ਅਤੇ ਅਸੀਂ ਸਰਕਾਰ ਨੂੰ ਇਹ ਦਸ ਦੇਈਏ ਕਿ ਸਾਡਾ ਇਹਨਾਂ ਨਾਲ ਕੋਈ ਵਾਸਤਾਂ ਨਹੀਂ ਤਾਂ ਬਾਕੀ ਅੰਦੋਲਨ ਬਚ ਜਾਵੇਗਾ ਗਲ ਤਾਂ ਚੰਗੀ ਲਗਦੀ ਹੈ। ਪਰ ਸਿਆਸੀ ਦਾਅ ਪੇਚਾਂ ਦੀ ਅਹਿਮੀਅਤ ਉਹਨਾਂ ਦੀ ਸਫਲਤਾ ਉਤੇ ਅਧਾਰਤ ਹੁੰਦੀ ਹੈ। ਗੁਰੂ ਜੀ ਨੇ ਇਹ ਦਾਅ ਪੇਚ ਵਰਤਿਆ, ਪਾਸਾ ਉਲਟ ਗਿਆ, ਇਹ ਨਿਸਫਲ ਰਿਹਾ। ਇਹੀ ਉਹਨਾਂ ਦਾ ਸਭ ਤੋਂ ਵਡਾ ਅਪਰਾਧ ਸੀ। ਉਹਨਾਂ ਉਸੇ ਵੇਲੇ ਪੁਲਸ ਨੂੰ ਖਬਰ ਦੇ ਦਿਤੀ ਕਿ ਇਹ ਲੋਕ ਭੜਕ ਕੇ, ਉਹਨਾਂ ਦੀਆਂ ਅਰਜ਼ਾਂ ਅਤੇ ਹੁਕਮਾਂ ਨੂੰ ਨਾ ਮੰਨ ਕੇ ਝਗੜੇ ਫਸਾਦ ਲਈ ਜਾ ਰਹੇ ਹਨ। ਮੈਂ ਹੁਣੇ ਹੀ ਪੁਲਸ ਨੂੰ ਖਬਰ ਦੇਕੇ ਖਬਰਦਾਰ ਕਰ ਦੇਣਾ ਚਾਹੁੰਦਾ ਹਾਂ। ਉਹ ਇਹਨਾਂ ਨਾਲ ਨਿਬੜ ਲੈਣ। ਮੈਂ ਅਨਰਥ ਦਾ ਜ਼ਿੰਮੇਵਾਰ ਨਹੀਂ ਹਾਂ।



ਫਗਣ ੨੦੪੩ ਬਿ. - ਫਰਵਰੀ ੧੯੮੭ ਈ.

# ਅੰਗੂਠੀ

ਸ੍ਰੀ ਰਾਜਿੰਦਰ ਸਿੰਘ 'ਗੁਰੂ ਸਰ'

ਸੰਤ ਮੋਹਣ ਸਿੰਘ ਜੀ (ਜੋ ਵਡਾਲੇ ਜੌਹਲਾਂ ਦੇ ਸਨ) ਇਕ ਪੂਰਨ ਮਹਾਂ ਪੁਰਸ਼ ਸਨ। ਬਿਰਤੀ ਉਹਨਾਂ ਦੀ ਬੜੀ ਉਚੀ ਸੀ। ਦੀਵਾਨ ਜਦੋਂ ਸਜੌਂਦੇ, ਕੋਈ ਸ੍ਰੋਤਾ ਹਿਲਕੇ ਨਹੀਂ ਸੀ ਜਾ ਸਕਦਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਆਪਦਾ ਅਤਿਅੰਤ ਸਨੇਹ ਸੀ। ਪਿਆਰ ਏਨਾਂ ਕਿ ਜਦੋਂ ਸੰਤਾਂ ਨੇ ਆਪਦੇ ਪਿੰਡ ਜਾਣਾ ਦੂਸਰੇ ਦਿਨ ਸਤਿਗੁਰਾਂ ਨੇ ਵੀ ਉਥੇ ਪਹੁੰਚ ਜਾਣਾ। ਓਥੇ ਹੀ ਦੀਵਾਨ ਸਜ ਜਾਣੇ ਤੇ ਫੇਰ ਇਕਠੇ ਹੀ ਦੌਰੇ ਤੇ ਚਲ ਪੈਣਾ।

"ਵਡਾਲਾ ਜੌਹਲਾਂ ਦਾ" ਬਦਮਾਸ਼ਾਂ ਦਾ ਪਿੰਡ ਸੀ। ਸੰਤਾਂ ਦੀ ਗੁਰੂ ਜੀ ਦੀ ਮਿਹਰ ਸਦਕਾ ਏਥੇ ਭਾਰੀ ਪਰਿਵਰਤਨ ਆ ਚੁਕਾ ਸੀ ਸਾਰਾ ਹੀ ਪਿੰਡ ਨਾਮਧਾਰੀ ਬਣ ਚੁੱਕਾ ਸੀ ਅਤੇ ਸਾਧਾਰਨ ਦੀਵਾਨ ਏਥੇ ਚੰਗੇ ਮੇਲੇ ਜਿੰਨਾਂ ਭਰ ਜਾਂਦਾ ਸੀ।

ਸੰਤਾਂ ਦੀ ਨਿਰਤਕਾਰੀ ਮਸ਼ਹੂਰ ਸੀ। ਜਦੋਂ ਸੰਤ ਮਸਤੀ ਵਿਚ ਹੋਕੇ ਗੌਂਦੇ, ਵਗਦੇ ਪਾਣੀ ਖਲੋ ਜਾਂਦੇ। ਜ਼ਬਾਨ ਵਿਚ ਏਨੀ ਤਾਸੀਰ ਸੀ ਕਿ, ਸਤਿਗੁਰੂ ਜੀ ਤਾਊਸ ਵਜੌਂਦੇ ਵਜੌਂਦੇ ਜੋ ਸੁਰ-ਤਾਰ ਰਾਹੀਂ ਉਲੀਕਦੇ ਸੰਤ ਹੂਬਹੂ ਓਹੋ ਅਵਾਜ਼ ਗਲੇ ਵਿਚੋਂ ਉਚਾਰ ਦਿੰਦੇ। ਦਿਆਲੂ ਏਨੇ, ਕਿ ਕੋਈ ਵੀ ਸਿਖ ਜੋ ਤਨਖਾਹੀਆ ਹੁੰਦਾ, ਆਕੇ ਕਹਿ ਦਿੰਦਾ, ਮੇਰੇ ਤੇ ਕ੍ਰਿਪਾ ਕਰਾਓ ? ਤਾਂ ਸੰਤ ਓਸਦਾ ਸਾਰਾ ਕਸੂਰ ਆਪ ਦੇ ਜ਼ਿੰਮੇ ਲੈ ਲੈਂਦੇ, ਤੇ ਜਦੋਂ ਕਦੇ ਵੀ ਮੌਕਾ ਮਿਲਦਾ ਓਸੇ ਵੇਲੇ ਸਤਿਗੁਰੂ ਜੀ ਕੋਲ ਅਰਜ਼ ਕਰਕੇ ਸਿਖ ਦਾ ਗੁਨਾਹ ਬਖਸ਼ਾ ਦਿੰਦੇ। ਸੰਤਾਂ ਦੇ ਪ੍ਰਚਾਰ ਦਾ ਨਵੇਕਲਾ ਹੀ ਢੰਗ ਸੀ। ਸਚੇ ਅਰਥਾਂ ਵਿਚ ਸੰਤ ਮਿਸ਼ਨਰੀ ਸਨ। ਜਦੋਂ ਪ੍ਰਚਾਰ ਕਰਨ ਵਾਸਤੇ ਨਿਕਲਨਾ, ਓਸ ਵੇਲੇ ਨਾਮਧਾਰੀਆਂ ਦੇ ਪਿੰਡ ਬਿਲਕੁਲ ਨਹੀਂ ਜਾਣਾ। ਨਰੋਲ ਜੱਟਾਂ ਦੇ ਪਿੰਡ ਵਿਚ ਕੀਰਤਨ ਕਰਦੇ ਹੋਏ ਹੌਲੀ ਹੌਲੀ ਤੁਰੇ ਜਾਣਾ। ਮਿਠੀ ਅਵਾਜ਼ ਉਚੀਆਂ ਸੁਰਾਂ ਅਤੇ ਮਹੰਤ ਇੰਦ੍ਰ ਸਿੰਘ ਦੀਆਂ ਥਾਪਾਂ, ਜਦੋਂ ਢੋਲਕ ਤੇ ਪੈਂਦੀਆਂ, ਸਾਰੇ ਪਿੰਡ ਨੇ ਪਿਛੇ ਲੱਗ ਤੁਰਨਾਂ। ਪਿੰਡੋਂ ਬਾਹਰ ਨਿਕਲਕੇ ਜਦੋਂ ਸੰਤਾਂ ਨੇ ਅਰਦਾਸ ਕਰਨੀ, ਪਿੰਡ ਵਾਲਿਆਂ ਹੱਥ ਜੋੜਕੇ ਖਲੋ ਜਾਣਾ। ਮਹਾਰਾਜ ! ਅਜ ਸਾਡੇ ਤੇ ਕ੍ਰਿਪਾ ਕਰੋ ! ਏਥੇ ਹੀ ਕ੍ਰਿਪਾ ਕਰੋ ! ਏਥੇ ਹੀ ਕ੍ਰਿਪਾ ਕਰੋ ਤੇ ਨਾਲੇ ਦੀਵਾਨ ਸਜਾਓ । ਰੰਗ ਬਝ ਜਾਣਾ ਅਧਾ ਪਿੰਡ ਸਿਖ ਸੱਜ ਜਾਣਾ। ਅਤੇ ਕੁਝ ਕੁ ਨੇ ਭਜਨ ਪੁਛਕੇ ਹੀ ਵਕਤ ਟਪਾ ਲੈਣਾ। ਏਸ ਤਰ੍ਹਾਂ ਸੈਂਕੜੇ ਪਿੰਡਾਂ ਦਾ ਦੌਰਾ ਕਰਕੇ, ਹਜਾਰਾਂ ਹੀ ਸਿੰਘ ਸਤਿਗੁਰਾਂ ਦੀ ਸ਼ਰਨ ਵਿਚ ਲੈ ਔਣੇ। ਆਪ ਦੀ ਸੰਗਤ ਨਾਲ ਮਹਾਂ ਰਾਖਸ਼ਾਂ ਤੇ ਨੀਚ ਤੋਂ ਨੀਚਾਂ ਨੂੰ ਵੀ ਸੰਤਾਂ ਨੇ ਮਹਾਂਪੁਰਸ਼ ਬਣਾ ਦਿਤਾ ਸੀ। ਦੁਮਣ ਸਿੰਘ, ਕੁੰਦਨ ਸਿੰਘ, ਹਰਬੰਸ ਸਿੰਘ, ਸਵਰਨਾ ਤੇ ਕਰਤਾਰਾ ਅਜੇਹੇ ਕਹਿੰਦੇ ਕਹੌਂਦੇ ਚੋਰ ਤੇ ਬਦਮਾਸ਼ ਸਨ ਜਿੰਨਾਂ ਨੇ ਇਕ ਵਾਰ ਸਤਿਗੁਰਾਂ ਦੇ ਘੋੜੇ ਤੇ ਵੀ ਹੱਥ ਸਾਫ ਕਰ ਦਿਤਾ ਸੀ। ਤੇ ਬਦੋਬਦੀ ਕੁੰਦੂ ਨੇ ਘੋੜਾ ਸਿਖ ਤੋਂ ਖੋਹਕੇ ਅਲਾਣੇ ਨੂੰ ਹੀ ਅੱਡੀ ਲਾਕੇ ਲੈ ਗਿਆ ਸੀ। ਸੰਤਾਂ ਦੀ ਮਿਹਰ ਸਦਕਾ ਓਹੋ ਦੁੰਮਣ ਸਿੰਘ ਸਤਿਗੁਰਾਂ ਦੇ ਘੋੜਿਆਂ ਦਾ ਦਰੋਗਾ ਬਣਿਆ ਤੇ ਸਾਰੀ ਉਮਰ ਸਤਿਗੁਰੂ ਜੀ ਦੇ ਚਰਨਾਂ ਵਿਚ ਲੰਘਾ ਦਿਤੀ ਤੇ ਕੁੰਦਨ ਤੇ ਅਜੈਬ ਸਿੰਘ ਜੋ ਪੱਕੇ ਚੋਰ ਸਨ ਪੱਕੇ ਨਾਮਧਾਰੀ ਬਣ ਗਏ।

ਸੌਣ ਭਾਦ੍ਰੋਂ ਦੇ ਦਿਨ ਸਨ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਮਾਤਾ ਭੂਪਿੰਦਰ ਕੌਰ ਜੀ ਦਾ ਡੇਰਾ ਨਹਿਰ ਤੇ ਸੀ। ਵਡੇ ਸਾਹਿਬਜ਼ਾਦੇ ਬੇਅੰਤ ਜੀ ਉਸ ਵੇਲੇ ਦੋ ਸਾਲ ਦੇ ਸਨ, ਸਤਿਗੁਰੂ ਜੀ ਚੁਮਾਸਾ ਆਮਤੌਰ ਤੇ ਨਹਿਰ ਤੇ ਬਿਤੌਂਦੇ ਸਨ। ਸੰਤ ਮੋਹਨ ਸਿੰਘ ਤੇ ਭਾਈ ਫਤਹਿ ਸਿੰਘ ਵੀ ਸਤਿਗੁਰੂ ਜੀ ਦੇ ਕੋਲ ਹੀ ਸਨ। ਰਾਤ ਨੂੰ ਜਦੋਂ ਸਤਿਗੁਰੂ ਜੀ ਮਸਤੀ ਵਿਚ ਤਾਊਸ ਵਜਾਉਂਦੇ, ਕਈ ਵਾਰ ਸਰਕੰਡੇ ਵਿਚੋਂ ਸੱਪ ਵੀ ਧੌਣ ਉਚੀ ਕਰਕੇ ਸੁਰ ਸਾਧਨਾ ਵਿਚ ਸ਼ਾਮਲ ਹੋਣ ਦਾ ਯਤਨ ਕਰਦੇ। ਪਰ ਸਤਿਗੁਰੂ ਜੀ ਉਚੇ

ਬੈਂਚ ਤੇ ਬੈਠੇ ਹੁੰਦੇ ਤੇ ਸੱਪ ਨਮਸਕਾਰ ਕਰਕੇ ਅੱਗੋਂ ਲੰਘ ਜਾਂਦੇ। ਇੰਨਾਂ ਵਿਚ ਇਕ ਸੱਪਾਂ ਦਾ ਬਾਦਸ਼ਾਹ ਵੀ ਸੀ। ਜਿਸਨੇ ਪੱਕੇ ਤੌਰ ਉਤੇ ਸਤਿਗੁਰਾਂ ਦੇ ਡੇਰੇ ਵਿਚ ਨਿਵਾਸ ਕਰ ਰੱਖਿਆ ਸੀ। ਇਹ ਸੱਪ ਕਾਲਾ ਨਾਗ ਸ਼ਾਇਦ ਦੁਨੀ ਚੰਦ ਹੀ ਸੀ ਜੋ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਰਾਪ ਨਾਲ ਵਿਸ਼ਧਰ ਹੱਥੋਂ ਹੀ ਅਧੋਗਤੀ ਨੂੰ ਪ੍ਰਾਪਤ ਹੋਇਆ ਸੀ। ਇਹ ਕਦੇ ਏਸ ਭਾਂਡੇ ਉਹਲੇ ਤੇ ਕਦੇ ਉਸ ਬੋਰੀ ਪਿੱਛੇ ਹੋਇਆ। ਹਨੇਰੇ ਸਵੇਰੇ ਰੋਜ਼ ਦਰਸ਼ਨ ਕਰਦਾ ਤੇ ਦਰਸ਼ਨ ਦਿੰਦਾ ਸੀ। ਇਹ ਏਡਾ ਵੱਡਾ ਫਕਰ ਸੀ ਕਿ ਜੇ ਕਿਸੇ ਸਿਖ ਸਾਧ ਦੇ ਚਰਨ ਨਾਲ ਛੋਹ ਜਾਂਦਾ ਤਾਂ ਪਿਛਾਂਹ ਭੌਂ ਕੇ ਨਹੀਂ ਸੀ ਦੇਖਦਾ, ਤੇ ਨਾ ਹੀ ਕਿਸੇ ਨੂੰ ਡਰਾਉਂਦਾ ਧਮਕੌਂਦਾ ਸੀ। ਨਾਮਧਾਰੀ ਸੱਪ ਨੂੰ ਮਾਰਦੇ ਤਾਂ ਉਂਜ ਵੀ ਨਹੀਂ ਸਨ। ਪਰ ਏਸ ਸੱਪ ਵਾਸਤੇ ਸਤਿਗੁਰਾਂ ਦਾ ਵਿਸ਼ੇਸ਼ ਹੁਕਮ ਸੀ ਕਿ ਏਸ ਨੂੰ ਕੁਝ ਨਹੀਂ ਕਹਿਣਾ। ਮਾਤਾ ਭੁਪਿੰਦ੍ਰ ਕੌਰ ਜੀ ਏਸ ਦਾ ਉਚੇਚਾ ਧਿਆਨ ਰਖਦੇ। ਦੁੱਧ ਤੇ ਸਰਦਾਈ ਵਿਚੋਂ ਏਸ ਨੂੰ ਵੀ ਹਿੱਸਾ ਦਿਤਾ ਜਾਂਦਾ। ਹੋਰ ਖਾਣਾ ਏਸ ਦਾ ਆਪ ਦਾ ਹੁੰਦਾ । ਏਸੇ ਦੌਰਾਨ ਇਕ ਅਜੀਬ ਘਟਨਾ ਘਟੀ।

ਸਤਿਗੁਰੂ ਜੀ ਦੂਰ ਦੌਰੇ ਤੇ ਗਏ ਹੋਏ ਸਨ। ਤੇ ਲੰਗਰ ਹੌਲੀ ਹੌਲੀ ਮਸਤਾਨਾ ਹੁੰਦਾ ਜਾ ਰਿਹਾ ਸੀ। ਫਲ ਫੁਲ ਤੇ ਰਸਤਾਂ ਸਤਿਗੁਰੂ ਜੀ ਦੇ ਹੁੰਦਿਆਂ ਆਮ ਹੀ ਰਹਿੰਦੀਆਂ ਸਨ ਕਿਉਂਕਿ ਦਰਸ਼ਨਾਰਥੀ, ਦਰਸ਼ਨ ਵੀ ਕਰ ਜਾਂਦੇ ਤੇ ਰਸਤਾਂ ਵੀ ਭੇਟਾ ਕਰ ਜਾਂਦੇ। ਪਰ ਪਿਛੋਂ ਫਾਕਾ ਹੋਣਾ ਸੁਭਾਵਕ ਹੀ ਸੀ। ਬਾਬੇ ਜੇਤਾ ਸਿੰਘ ਹੁਰੀ ਹਰੀਆਂ ਐਂਗੂਰੀਆਂ ਛਕਣ ਹਿਲੇ ਹੋਏ ਸਨ। ਉਹਨਾਂ ਸੰਤ ਮੋਹਣ ਸਿੰਘ ਹੁਰਾਂ ਅੱਗੇ ਜਾ ਬੇਨਤੀ ਕੀਤੀ, ਮਹਾਰਾਜ ਕਈ ਦਿਨ ਹੋ ਗਏ ਹਨ ਖੁਲ੍ਹੇ ਗੱਫੇ ਛਕਿਆਂ ਨੂੰ ਕ੍ਰਿਪਾ ਕਰੋ ਤੇ ਦਾਨ ਦਛਣਾ ਦਾ ਪ੍ਰਬੰਧ ਕਰਵਾ ਦਿਓ।

ਸੰਤਾਂ ਕਿਹਾ ਚਲੋ ਮਾਤਾ ਜੀ ਅਗੇ ਅਰਦਾਸ ਕਰਦੇ ਹਾਂ ਤੇ ਉਥੋਂ ਜ਼ਰੂਰ ਤੁਹਾਡੀ ਸਰਧਾ ਪੂਰਨ ਹੋ ਜਾਵੇਗੀ।

ਮਾਤਾ ਜੀ ਲੰਗਰ ਕਈ ਦਿਨਾਂ ਤੋਂ ਮਸਤ ਚਲ ਰਿਹਾ ਹੈ। ਸੰਗਤ ਦੀ ਇਛਾ ਹੈ ਕਿ ਅਜ ਖੁਲੇ ਗੱਫੇ ਵਰਤਣ ਤੇ ਦੇਗਾਂ ਦੇ ਰਗੜੇ ਲਗਣ। ਮਾਤਾ ਜੀ ਕੋਠੇ ਤੇ ਖਲੋਤੇ ਹੋਏ ਕੇਸ ਸੁਕਾ ਰਹੇ ਸਨ ਹੱਸਕੇ ਕਿਹਾ, ਸੰਤ ਜੀ ! ਅਜ ਤਾਂ ਮੇਰੇ ਕੋਲ ਵੀ ਵਡੀ ਵਡਿਆਈ ਜਾ ਵਡਾ ਨਾਉ ਹੀ ਹੈ। ਕੁਝ ਸੋਚਕੇ, ਠਹਿਰੋ ! ਇਕ ਮੁੰਦਰੀ ਹੀ ਹੈ ਤੇ ਏਹ ਤੁਸੀਂ ਲੈ ਜਾਓ।

ਮਾਤਾ ਜੀ ! ਮੁੰਦਰੀ ਹੱਥੋਂ ਲਹੌਣੀ ਤਾਂ ਠੀਕ ਨਹੀਂ। ਉਸੇ ਤਰ੍ਹਾਂ ਕ੍ਰਿਪਾ ਕਰੋ। ਮਾਤਾ ਭੂਪਿੰਦਰ ਕੌਰ ਜੀ ਨੇ ਕਿਹਾ ਏਹ ਮੇਰੇ ਕਿਸ ਕੰਮ ਹੈ ? ਜੇ ਸਾਧਾਂ ਸੰਤਾਂ ਦੇ ਲੇਖੇ ਲਗ ਜਾਵੇ ਤਾਂ ਏਸ ਤੋਂ ਹੋਰ ਚੰਗੀ ਵਰਤੋਂ ਏਸ ਦੀ ਕੀ ਹੋ ਸਕਦੀ ਹੈ ? ਨਾਲੇ ਸੋਨਾ ਪਹਿਨਣਾਂ ਗੁਰ ਸਿਖਾਂ ਵਾਸਤੇ ਹੈ ਵੀ ਮਨਮਤ ! ਤੁਸੀਂ ਮੁੰਦਰੀ ਲੈ ਜਾਓ ਤੇ ਕਿਸੇ ਸੁਨਿਆਰੇ ਸਿੰਘ ਨੂੰ ਭੇਜਕੇ ਦੁਰਾਹੇ ਤੋਂ ਰਸਤਾਂ ਮੰਗਵਾਂ ਲਉ । ਏਸ ਤਰਾਂ ਆਖਕੇ ਮਾਤਾ ਜੀ ਨੇ ਮੁੰਦਰੀ ਸੰਤਾਂ ਦੀ ਝੋਲੀ ਵਿਚ ਸੁਟ ਦਿਤੀ ਤੇ ਸੰਤ ਖੁਸ਼ੀਆਂ ਨਾਲ ਲਹਿਰਾਉਂਦੇ ਹੋਏ ਸੰਗਤ ਵਿਚ ਆ ਗਏ।

ਕੇਸਰ ਸਿੰਘ ! ਅਜ ਏਨਾਂ ਖੁਸ਼ ਕਿਵੇਂ ਹੈਂ ! ਤੇਰੀਆਂ ਵੱਖੀਆਂ ਵਿਚੋਂ ਵੀ ਹਾਸਾ ਨਿਕਲ ਰਿਹਾ ਹੈ ! ਸੰਤ ਈਸ਼ਰ ਸਿੰਘ ਜੈਪੁਰ ਵਾਲੇ ਨੇ ਪੁਛਿਆ ?

ਸੰਤ ਜੀ। ਕੀ ਦਸਾਂ ! ਅਜ ਨਵਾਂ ਹੀ ਕੌਤਕ ਬਣਿਆ ਹੈ। ਸੰਤ ਮੋਹਣ ਸਿੰਘ ਹੁਰਾਂ ਨੇ ਅੱਜ ਮਾਤਾ ਜੀ ਨੂੰ ਲੁਟਿਆ ਹੈ।

ਉਹਨਾਂ ਦਾ ਕੀ ਲੁਟਣਾ ਹੈ ਜੋ ਜਨਮ ਤੋਂ ਹੀ ਸਾਧ ਸੰਗਤ ਦੀ ਸੇਵਾ ਕਰਦੇ ਚਲੇ ਆ ਰਹੇ ਹਨ। ਤੂੰ ਗਲ ਦਸ ਕੀ ਹੋਈ ਹੈ ?

ਸੰਤ ਜੀ ! ਲੰਗਰ ਕਈ ਦਿਨਾਂ ਤੋਂ ਮਸਤ ਸੀ ਤੇ ਅਜ ਮਾਤਾ ਜੀ ਦਾ ਬੋਝਾ ਖਾਲੀ ਸੀ ਤੇ ਉਹਨਾਂ ਮੁੰਦਰੀ ਹੀ ਲਾਹਕੇ ਸੰਤ ਮੋਹਣ ਸਿੰਘ ਜੀ ਦੀ ਝੋਲੀ ਵਿਚ ਸੁਟ ਦਿਤੀ।

ਸੰਤਾਂ ਦੀ ਮਹਿਮਾਂ ਅਪਰੰਪਾਰ ਹੈ, ਉਹਨਾਂ ਦੀ ਕਹੀ ਨੂੰ ਅਜ ਨਾਮਧਾਰੀ ਪੰਥ ਵਿਚ ਕੋਈ ਨਹੀਂ ਮੋੜਦਾ। ਉਹ ਪਹੁੰਚੇ ਹੋਏ ਫਕਰ ਤੇ ਪਰਮ ਸੰਤ ਹਨ। ਤੂੰ ਏਹ ਤਾਂ ਦਸਿਆ ਹੀ ਨਹੀਂ ਕਿ ਮੁੰਦਰੀ ਦਾ ਵੱਟਿਆ ਕੀ ਗਿਆ ਹੈ ! ਸੰਤ ਈਸ਼ਰ ਸਿੰਘ ਹੁਰਾਂ ਆਖਿਆ।

ਮਹਾਰਾਜ ਸੋਨੇ ਦਾ ਭਾ ਅਜ ੧੮ ਰੁਪਏ ਤੋਲਾ ਸੀ ਤੇ ਮੁੰਦਰੀ ੧੩ ਰੁਪਏ ਦੀ ਵਿਕ ਗਈ ਹੈ।

ਚਲੋ ਰਸਤ ਵਲੋਂ ਬੇ ਫਿਕਰੀ ਹੋਈ । ੧੫ ਦਿਨ ਲੁਟੋ ਮੌਜਾਂ। ਅੱਛਾ ਗੱਲ ਇਹ ਹੈ ਕਿ ਕੌਂਟਾਂ ਚਲਣ ਵਾਲਾ ਹੈ। ਤੇ ਸਮਾਨ ਮਜੂਰਾਂ ਨੂੰ ਚੁਕਾਓ ਕੌਂਟੇ ਤੇ ਰਖਾਓ।

ਮੈਂਵੀ ਅੱਜ ਤੁਹਾਡੇ ਨਾਲ ਚਲਾਂਗਾ। ਮਾਤਾ ਜੀ ਤੇ ਸਾਹਬਜਾਦਿਆਂ ਦੇ ਦਰਸ਼ਨ ਕਰ ਆਵਾਂਗਾ ਤੇ ਨਾਲੇ ਕਾਉਂਟੇ ਉਤੇ ਨਹਿਰ ਦੀ ਵੀ ਸੈਰ ਹੋ ਜਾਵੇਗੀ ਸੰਤ ਈਸ਼ਰ ਸਿੰਘ ਹੁਰਾਂ ਆਖਿਆ ਹਜਾਰਾ ਸਿੰਘ ਏਧਰ ਆ ਤੇ ਦੂਸਰੇ ਮੁੰਡਿਆਂ ਨੂੰ ਵੀ ਸਦ ਰਸਤਾਂ ਲਾਈਏ ਕੌਟੇ ਤੋਂ। ਜੰਗ ਸਿੰਘਾ ਫੜ ਖੰਡ ਦੀ ਬੋਰੀ। ਬਾਬਾ ਜੀ ਆਹ ਲਓ ਬਦਾਮ ਦਸ ਸੇਰ, ਲਾਚੀਆਂ, ਦਾਲ ਚੀਨੀ, ਲੌਂਗ ਤੇ ਸੁਦਾਈ ਨਰੈਣ ਸਿੰਘਾ ਦੇਗਾਂ ਨੂੰ ਲਾ ਰਗੜਾ ਤੇ ਪਹਿਲਾ ਗਲਾਸ ਮਾਤਾ ਜੀ ਤੇ ਬਿਅੰਤ ਜੀ ਨੂੰ ਛਕੌਣਾਂ ਹੈ। ਦੇਗਾਂ ਤਿਆਰ ਹੋਣ ਤੇ ਜਦੋਂ ਅਰਦਾਸਾ ਸੋਧਿਆ ਗਿਆਂ ਨਾਲ ਦੀ ਨਾਲ ਹੀ ਮੂਸਲਾਧਾਰ ਬਾਰਸ਼ ਸ਼ੁਰੂ ਹੋ ਗਈ ਤੇ ਸਾਧ ਸੰਗਤ ਵਿਚ ਦੂਹਰੀਆਂ ਖੁਸ਼ੀਆਂ ਵਰਤ ਗਈਆਂ।

ਵੱਡੇ ਛੱਪਰ ਵਿਚ ਅਖੰਡ ਪਾਠ ਹੋ ਰਿਹਾ ਸੀ। ਰਾਤ ਦੇ ਗਿਆਰਾਂ ਵਜੇ ਦਾ ਟਾਂਈਮ ਸੀ। ਸੰਤ ਇੰਦ੍ਰ ਸਿੰਘ ਜੀ ਚਕਰਵਰਤੀ ਪਾਠ ਕਰ ਰਹੇ ਸਨ। ਧੁਪੀਏ ਸਨ ਉਹਨਾਂ ਦੇ ਸੰਤ ਹਜ਼ਾਰਾ ਸਿੰਘ ਜੀ ਮਾਫੀ। ਅਚਾਨਕ ਇਕ ਬਹੁਤ ਵੱਡਾ ਸੱਪ ਫਨ ਫੈਲਾਕੇ ਦੁਬਾਰ ਸਾਹਿਬ ਦੇ ਸਾਹਮਣੇ ਆਣ ਖਲੋਤਾ। ਚਕਰਵਰਤੀ ਜੀ ਇਕ ਦਮ ਤ੍ਰਭਕ ਕੇ ਖੜੇ ਹੋ ਗਏ। ਸੰਤ ਹਜ਼ਾਰਾ ਸਿੰਘ ਜੀ ਕੁਝ ਵਿਥ ਤੇ ਸਨ, ਉਹ ਜਪੁਜੀ ਸਾਹਿਬ ਦੇ ਪਾਠ ਤੇ ਡਟੇ ਰਹੇ, ਪਰ ਧਿਆਨ ਦੋਹਾਂ ਦਾ ਸੱਪ ਵਿਚ ਸੀ। ਠੀਕ ਉਸੇ ਟਾਈਮ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆ ਦਰਸ਼ਨ ਦਿਤੇ ਅਤੇ ਸੰਤਾਂ ਨੂੰ ਕਿਹਾ ਡਰੋ ਨਾ, ਬੈਠ ਜਾਓ ? ਏਹ ਕੋਈ ਸਰਾਪਿਆ ਹੋਇਆ ਸਿਖ ਹੀ ਹੈ ਜੋ ਪਾਠ ਸੁਣਨ ਵਾਸਤੇ ਆ ਗਿਆ ਹੈ। ਤੁਹਾਨੂੰ ਕੁਝ ਨਹੀਂ ਆਂਹਦਾ।

ਸੱਪ ਇਕ ਮਿੰਟ ਦੁਬਾਰ ਸਾਹਿਬ ਦੇ ਅੱਗੇ ਏਧਰ ਓਧਰ ਪੇਲਦਾ ਰਿਹਾ। ਫੇਰ ਚੌਂਕੜਾ ਮਾਰਕੇ ਤੇ ਫੰਨ ਖਿਲਾਰਕੇ ਇਕ ਟੱਕ ਪਾਠ ਸੁਣਦਾ ਰਿਹਾ, ਦੋ ਮਿੰਟ ਪਿਛੋਂ ਪਤਾ ਨਹੀਂ ਕਿਸ ਪਾਸੇ ਛਪਨ ਹੋ ਗਿਆ। ਸਤਿਗੁਰੂ ਜੀ ਵੀ ਸੱਪ ਦੇ ਜਾਣ ਤਕ ਉਥੇ ਹੀ ਖਲੋਤੇ ਰਹੇ। ਸੱਪ ਦੇ ਜਾਣ ਪਿਛੋਂ ਸਤਿਗੁਰਾਂ ਫੁਰਮਾਇਆ ਏਸ ਦੀ ਵੀ ਪਾਠ ਸੁਣਨ ਕਰਕੇ ਮੁਕਤੀ ਹੋ ਗਈ ਹੈ।

ਹੁਣ ਕਹਿੰਦੇ ਨੇ ਦੂਸਰੇ ਦਿਨ ਸਿਖਾਂ ਨੇ ਉਹ ਸੱਪ ਮਰਿਆ ਹੋਇਆ ਹੀ ਵੇਖਿਆ ਜੋ ੭-੮ ਫੁਟ ਲੰਮਾਂ ਤੇ ਬੜਾ ਜਬਰਦਸਤ ਸੀ। ☼

---

ਫਗਣ ੨੦੪੨ ਬਿ. - ਫਰਵਰੀ ੧੯੮੬ ਈ.

# ਨਾਮਧਾਰੀਆਂ ਦਾ ਪਹਿਰੇਦਾਰ ਸਤਿਜੁਗ

ਆਤਮਾ ਸਿੰਘ ਸਨਖਤ੍ਰਵੀ

*ਜਿਵੇਂ ਵਿਚ ਪੁਰਾਣਾਂ ਦੇ ਹੈ ਲਿਖਿਆ,*
*ਚਾਰੇ ਜੁਗਾਂ ਦੇ ਵਿਚੋਂ ਸਰਦਾਰ ਸਤਿਜੁਗ।*
*ਸਾਦਾ ਖਾਨ ਪਹਿਰਾਨ ਰਿਹਾਇਸ਼ ਸਾਦੀ,*
*ਸੱਚਾ ਹੋਂਵਦਾ ਕਾਰ ਵਿਹਾਰ ਸਤਿਜੁਗ।*
*ਗੁਰੂ ਨਾਨਕ ਦਸਮੇਸ਼ ਨੇ ਜਿਵੇਂ ਕੀਤਾ,*
*ਨਵੇਂ ਸਿਰੇ ਤੋਂ ਆਣ ਪ੍ਰਚਾਰ ਸਤਿਜੁਗ।*
*ਜਿਵੇਂ ਬਾਰ੍ਹਵੇਂ ਸਤਿਗੁਰੂ ਰਾਮ ਸਿੰਘ ਜੀ,*
*ਕਲੂਕਾਲ ਵਿਚ ਕੀਤਾ ਸਾਕਾਰ ਸਤਿਜੁਗ।*
*ਕੀਤਾ ਤਿਵੇਂ ਮਹਿਸੂਸ ਪ੍ਰਤਾਪ ਸਤਿਗੁਰ,*
*ਕਰੀਏ ਆਪਣਾ ਜਾਰੀ ਅਖਬਾਰ ਸਤਿਜੁਗ।*
*ਮਹਾਰਾਜ ਗੁਰਦਿਆਲ ਸਿੰਘ ਬਣੇ ਆਗੂ,*
*ਲਾਹੌਰੋਂ ਨਿਕਲਣ ਲਗਾ ਹੋ ਤਿਆਰ ਸਤਿਜੁਗ।*
*ਅਰਸ਼ੀ ਫਰਿਸ਼ਤਾ, ਆਲਿਮ, ਸ੍ਰੀ ਚਕ੍ਰਵਰਤੀ,*
*ਪਹਿਲਾਂ ਲਿਖਿਆ 'ਚੇਤਨ' ਸ਼ਿੰਗਾਰ ਸਤਿਜੁਗ।*
*ਲੇਖਾਂ ਕਵਿਤਾ ਦੁਆਰਾ ਸੀ ਉਸ ਵੇਲੇ,*
*ਧਾਂਕ ਪਾ ਦਿਤੀ ਇਕ ਵਾਰ ਸਤਿਜੁਗ।*
*ਭੈਣੀ ਸਾਹਿਬ ਫਿਰ ਆਕੇ ਛਪਣ ਲੱਗਾ,*
*ਬਾ-ਕਾਇਦਾ ਹਫਤਾ ਵਾਰ ਸਤਿਜੁਗ।*
*ਵੀਹ ਵਰ੍ਹੇ ਪੂਰੇ ਏਥੇ ਛਪ ਕਰਕੇ,*
*ਬਸੰਤ ਐਕਾਂ ਦੀ ਲਾਈ ਬਹਾਰ ਸਤਿਜੁਗ।*
*ਵੱਡੇ ਵੱਡੇ ਵਿਦਵਾਨਾਂ ਲਿਖਾਰੀਆਂ ਦੇ,*
*ਦਿੰਦਾ ਲੇਖ ਧੜੱਲੇ ਦਾਰ ਸਤਿਜੁਗ।*
*ਜੀਵਨ ਨਗਰ ਫਿਰ ਸਤਿਗੁਰਾਂ ਲੈ ਆਂਦਾ,*
*ਛੱਤੀ ਸਾਲਾਂ ਤੋਂ ਚਲੇ ਇਕਸਾਰ ਸਤਿਜੁਗ।*
*ਛੋਹ ਪਾ ਸਤਿਗੁਰੂ ਜਗਜੀਤ ਸਿੰਘ ਦੀ,*
*ਸਾਰੇ ਪੰਥ ਵਿਚ ਵੱਡੇ ਮਹਿਕਾਰ ਸਤਿਜੁਗ।*
*ਘਰ ਘਰ ਪਹੁੰਚ ਕੇ ਪੰਥ ਦੀ ਡਾਕ ਵੰਡਦਾ,*
*ਸੰਤ ਗਾਥਾ ਦੀ ਪਾਉਂਦਾ ਫੁਹਾਰ ਸਤਿਜੁਗ।*
*ਅਮਨ ਏਕਤਾ ਵਾਸਤੇ ਜਤਨ ਕਰਦਾ,*
*ਰਖੇ ਦੋਖੀਆਂ ਤੋਂ ਖਬਰਦਾਰ ਸਤਿਜੁਗ।*
*ਹਰਿ 'ਆਤਮਾ' ਪੜ੍ਹੋ ਮੰਗਵਾ ਇਸਨੂੰ,*
*'ਨਾਮਧਾਰੀਆਂ ਦਾ ਪਹਿਰੇਦਾਰ ਸਤਿਜੁਗ। ☼*

# ਹਿੱਸਾ ਚੌਥਾ

## ਸਤਿਜੁਗ ਦੇ ਸਫਿਆਂ ਵਿੱਚ ਛਪੀਆਂ ਕਵਿਤਾਵਾਂ ਵਿੱਚੋਂ

ਮਾਘ ੧੯੮੬ ਬਿ. - ਜਨਵਰੀ ੧੯੩੦ ਈ.

## ਚੱਲਕੇ ਕੁਪੰਥ ਪੰਥ ਰਾਜ ਭਾਗ ਹਾਰਾ ਸੀ.

ਸ੍ਰੀ ਮਾਨ ਗਜਾਨੀ ਕਰਤਾਰ ਸਿੰਘ ਜੀ ਕਲਾਸ ਵਾਲੀਏ
*ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ*

ਸਮੇਂ ਦੀ ਕੁਚਾਲ ਨੇ ਭੁਚਾਲ ਆਂਦਾ ਦੇਸ ਵਿੱਚ, ਸਿੰਘ ਨ ਸੰਭਾਲ ਸੱਕੇ ਰਾਜ ਸਾਜ ਭਾਰਾ ਸੀ।
ਭਾਰਾ ਹੈ ਸੀ ਰੋਗ ਸੋਗ ਫੁੱਟ ਮਾਰੇ ਕੁੱਟ ਕੁੱਟ, ਪੁੱਟ ਪੁੱਟ ਬਾਗ ਸਤਲੁੱਜ ਬੀਚ ਡਾਰਾ ਸੀ।
ਡਾਰਾ ਸੀ ਗਵਾਂਢੀਆਂ ਨੇ ਜਾਲ ਆ ਬਸਾਲ ਸਾਰੇ, ਘਰ ਘਰ ਪੈਰ ਆ ਪਖੰਡ ਨੇ ਪਸਾਰਾ ਸੀ।
ਸਾਰਾ ਸੀ ਕਰਤਾਰ ਸਿੰਘਾ ਕਿਸੇ ਭੀ ਨ ਕਾਜ ਕੋਈ, ਚਲਕੇ ਕੁਪੰਥ ਪੰਥ ਰਾਜ ਭਾਗ ਹਾਰਾ ਸੀ।

ਹਾਰਾ ਸੀ ਨਸੀਬ ਜਦੋਂ ਖਾਲਸੇ ਨੇ ਆਲਸੇ ਹੋ, ਮਨ ਮੱਤ ਚੰਦ੍ਰੀ ਕੁਪੇਚ ਆਇ ਡਾਰਾ ਸੀ।
ਡਾਰਾ ਸੀ ਪ੍ਰਤਾਪ ਆਪ ਚੋੜ ਕਰ ਰੋੜ ਬੀਚ, ਪੰਥ ਗਾੜ੍ਹੀ ਨੀਂਦ ਸੁੱਤਾ ਜਾਗਨ ਸੰਭਾਰਾ ਸੀ।
ਭਾਰਾ ਸੀ ਬੇਸਾਰਾ ਪੰਥ ਗੁਰੂ ਗ੍ਰੰਥ ਬਾਣੀ ਭੁੱਲਾ, ਛਾਡ ਗੁਰ ਰੀਤੀਆਂ ਕੁਰੀਤੀਆਂ ਨੂੰ ਧਾਰਾ ਸੀ।
ਚਾਰਾ ਸੀ ਨ ਕੋਈ ਤਦੋਂ ਦਿਸਦਾ ਕਰਤਾਰ ਸਿੰਘ , ਡਾਵਾਂ ਡੋਲ ਹੋਇ ਰਿਹਾ ਬੇੜਾ ਬੇ ਸਹਾਰਾ ਸੀ।

ਕਲਾ ਵਰਤਾਈ ਮਹਾਰਾਜ ਨੇ ਜਗਾਈ ਜੋਤ, ਭੈਣੀ ਪਿੰਡ ਬੀਚ ਭਯੋ ਭਾਨ ਉਜਯਾਰਾ ਸੀ।
ਪੂਰਨ ਪ੍ਰਤਾਪੀ ਨਾਮ ਜਾਪੀ ਥਾਪੀ ਸਿੱਖੀ ਸਾਖ, ਸਿਦਕ ਭਰੋਸੇ ਤੋਸੇ ਬੋਲ ਤੋਲ ਭਾਰਾ ਸੀ।
ਭਾਰਾ ਸੀ ਜਮਾਲ ਤੇ ਕਮਾਲ ਦੀ ਤਾਸੀਰ ਭਾਰੀ, ਨਾਮ ਦਾ ਬਜਾਯਾ ਸਾਰੇ ਜੱਗ ਤੇ ਨਗਾਰਾ ਸੀ।
ਗਾਰਾ ਸੀ ਕਰਤਾਰ ਸਿੰਘਾ ਬਾਬੇ ਰਾਮ ਸਿੰਘ ਜੀ ਨੇ, ਕਾਮ ਕ੍ਰੋਧ ਲੋਭ ਮੋਹ ਦੁਸ਼ਟ ਹੰਕਾਰਾ ਸੀ।

ਟਾਰਾ ਸੀ ਕੁਚਾਲਾਂ ਤੇ ਖ਼ਯਾਲਾਂ ਭੈੜੇ ਰੀਦਜਾਂ ਨੂੰ, ਬੰਦਯਾਂ ਨੂੰ ਗੁਰ ਸਿੱਖੀ ਰਾਸਤਾ ਦਿਖਾਰਾ ਸੀ।
ਪਿੰਡਾਂ ਵਿਚ ਚੱਕਰ ਲਗਾਇਕੇ ਵਧਾਈ ਸਿੱਖੀ, ਤਿੱਖੀ ਚਾਲ ਨਾਲ ਮਨਮੱਤ ਤਾਈਂ ਗਾਰਾ ਸੀ।
ਗਾਰਾ ਸੀ ਜੋ ਪਿੰਡਾਂ ਵਿਚ ਚੋਰੀ ਯਾਰੀ ਡਾਕਿਆਂ ਦਾ ਨਾਮ ਦੀ ਨਦੀ ਚਲਾਇ ਸਾਰਾ ਧੋਇ ਡਾਰਾ ਸੀ।
ਡਾਰਾ ਸੀ ਵਿਹਾਰ ਕਰਤਾਰ ਸਿੰਘਾ ਸ਼ਬਦਾਂ ਦਾ, ਸੈਇਆਂ ਜੀਆਂ ਭੁਲਿਆਂ ਨੂੰ ਤੁਰਤ ਸੁਧਾਰਾ ਸੀ।

ਧਾਰਾ ਸੀ ਚਲਾਈ ਸੋਹਣੀ ਨਾਮ ਦੀ ਫੜਾਈ ਮਾਲਾ, ਆਹੱਲਾ ਕਾਮ ਕੀਨਾ ਨਾਮ ਦੇਸ ਮੇ ਖਿਥਾਰਾ ਸੀ।
ਸੈਂਕੜੇ ਸਜਾਇ ਸਿਘ ਜਿੱਥੇ ਜਾਇ ਪੈਰ ਧਰੇ, ਬੜੇ ਰੁਹਬ ਦਾਬ ਵਾਲਾ ਸੁੰਦਰ ਦੀਦਾਰਾ ਸੀ।
ਜਿਥੇ ਜਾਇ ਬਹਿੰਦੇ ਕਹਿੰਦੇ ਨਾਮ ਦੀ ਵਡਾਈ ਭਾਰੀ, ਨਾਮ ਬਿਨਾ ਬਾਬੇ ਜੀ ਨੂੰ ਕੁਝ ਨ ਪਜਾਰਾ ਸੀ।
ਸਾਰਾ ਸੀ ਇਹ ਭੇਦ ਕਰਤਾਰ ਸਿੰਘ ਉਨਾਂ ਕਹਜਾ, ਜਿਨਾਂ ਆਪ ਬਾਬੇ ਜੀ ਨੂੰ ਨੇਤ੍ਰੀ ਨਿਹਾਰਾ ਸੀ।

ਮਾਘ ੧੯੮੭ ਬਿ. - ਜਨਵਰੀ ੧੯੩੧ ਈ.

## ਬਸੰਤ

### ਚੀਨੀ ਵਾਲੇ ਪਾਤਿਸ਼ਾਹ ਕੀ ਆਮਦ

ਸ੍ਰੀਮਾਨ ਸ੍ਰ: ਬਲਵੰਤ ਸਿੰਘ ਜੀ
*ਪ੍ਰਸਿੱਧ ਕਵੀ ਪਟਿਆਲਾ*

*ਖਿੜੀ ਮਹਿਕਾਰ ਫੂਲੇ ਬਨ ਔ ਬਨਾਸਪਤੀ,*
*ਫੂਲ ਫੂਲ ਫੂਲਨ ਪੈ ਜੋਬਨ ਝੂਲਾਰੇ ਦੇਤ।*
*ਖਾਤ ਹਜਕੋਲੇ ਐਸੇ ਪਵਨ ਝਕੋਲੇ ਫੂਲ,*
*ਰੋਲੇ ਦੇਤ ਧਰਤੀ ਪੈ ਮਸਤੀ ਉਤਾਰੇ ਦੇਤ।*
*ਮੌਲੀ ਹੈ ਬਸੰਤ ਰੁਤਿ ਅਜਬ ਅਜੀਬ ਆਜ,*
*ਰੁੰਡ ਮੁੰਡ ਜੰਗਲ ਕੇ ਜੰਗਲ ਸੰਗਾਰੇ ਦੇਤ।*
*ਆਮਦ ਹੈ ਚੀਨੀ ਵਾਲੇ ਪਾਤਿਸ਼ਾਹ ਕੀ 'ਗਜਰਾਜ'*
*ਲੋਕ ਪ੍ਰਲੋਕ ਜੈਕਾਰੇ ਪੈ ਜੈਕਾਰੇ ਦੇਤ।*
*ਹਰੇ ਭਰੇ ਕੇਸਰੀ ਪੋਸ਼ਾਕੇ ਕਰ ਰੰਗਾ ਰੰਗ,*
*ਉਜੜੇ ਉਜਾੜ ਬਾਗ ਬਾੜੀ ਸਭ ਟਹਿਕੇ।*
*ਮਸਤ ਮਤਵਾਲੇ ਭੌਰ ਗਾਵਤ ਬਸੰਤ ਰਾਗ,*
*ਕਲੀ ਕਲੀ ਫੂਲ ਫੂਲ ਡਾਲੀ ਡਾਲੀ ਬਹਿਕੇ।*
*ਸੀਤਲ ਸੁਗੰਧ ਭਰੀ ਹਵਾ ਕੇ ਹੰਡੋਲੇ ਚੜ੍ਹ।*
*ਜਾਂਹਾਂ ਕਾਂਹਾਂ ਦੇਖੀਏ ਬਸੰਤ ਰੁਤਿ ਮਹਿਕੇ।*
*ਆਮਦ ਹੈ ਚੀਨੀ ਵਾਲੇ ਪਾਤਸ਼ਾਹ ਕੀ 'ਗਜਰਾਜ'*
*ਖਿਜਾਂ ਕੇ ਸੰਗਾਰ ਦਿਨੋਂ ਕੁਦ੍ਰਤਿ ਨੇ ਕਹਿਕੇ।*
*ਗਿਰਵਰ ਸੇ ਗਿਰੀ ਗੋਰੀ ਲਟਕ ਮਟਕ ਹਿੰਮਾ,*
*ਸੁੰਦ੍ਰ ਛਬੀਲੀ ਨਦ ਨਾਲਿਓਂ ਮੇ ਛਲਕੇ।*
*ਮਾਰੂਥਲ ਅਕਲ ਪਥਲ ਕਰ ਦਿਨੇ ਸਭਿ,*
*ਭਰ ਦੀਨੇ ਤਾਲ ਬੇਲੀ ਕੂਪ ਸਭਿ ਜਲਕੇ।*
*ਮਸਤ ਸੂਰਤ ਭਰੇ ਨੂਰ ਭਰਪੂਰ ਭਰੇ,*
*ਕਰ ਦਿਨੇ ਖੇਤ ਹਰੇ ਭਰੇ ਸਭ ਚਲਕੇ।*
*ਆਮਦ ਹੈ ਚੀਨੀ ਵਾਲੇ ਪਾਤਸ਼ਾਹ ਕੀ 'ਗਜਰਾਜ'*
*ਖਿਜਾਂ ਸੇ ਬਸੰਤ ਕਿਨੋਂ ਅਦਲ ਬਦਲਕੇ।*

੨੦੫੭ ਬਿਕਰਮੀ

ਸਤਿਜੁਗ ੮੦ ਸਾਲ

ਮਾਘ ੧੯੮੭ ਬਿ. - ਜਨਵਰੀ ੧੯੩੧ ਈ.

# ਸਤਿਗੁਰੂ ਰਾਮ ਸਿੰਘ ਧਰਾ ਅਵਤਾਰ ਹੈ

ਸ੍ਰੀਮਾਨ ਸੰਤ ਜਸਾ ਸਿੰਘ ਜੀ "ਸੂਫੀ"

ਸਤ ਚਿਤ ਆਨੰਦ ਰੂਪ ਪ੍ਰਭ, ਭਗਤਿ ਵਛਲ ਦੁਖ ਹੰਦ।
ਸੰਦਰ ਸ੍ਰੀ ਅਰਬਿੰਦ ਪਦ, ਨਮੋਂ ਬੰਦ ਕਰ ਬੰਦ।
ਜਾਸ ਕਾਲਧਰਾ ਪੈ ਵਿਥਾਰ ਭਯੋ ਕਲ ਮਲ, ਕਰਮ ਧਰਮ ਨਿਜ ਤਜੋ ਸੰਸਾਰ ਹੈਂ।
ਰਾਵ ਅਨਿਆਵ ਭਾਵ ਕੁਟਲ ਕਪਟ ਭੇਸ ਕੂੜ, ਭਰਪੂਰ ਕਰ ਹੋਇਓ ਹਰਿ ਸਜਾਰ ਹੈਂ।
ਆਰਤ ਹੈਂ ਧੇਨ ਰੰਕ, ਧਰਾ-ਪਾਲ ਕੰਕ ਬੰਕ, ਨੀਤ ਐ ਅਨੀਤ ਕਾ ਨ ਰਹੋ ਪ੍ਰਚਾਰ ਹੈਂ।
ਪਰਧਨ ਪਰ ਤੀਅ, ਜਾਨਤ ਨ ਆਨ ਸ਼ਾਨ, ਦੇਵਤ ਕਲੇਸ਼ ਦਿਨ ਰੈਨ ਭਰਮਾਰ ਹੈਂ।
ਖਾਲਸੇ ਨੇ ਲਾਲਸਾ ਹੋ, ਧਰਮ ਪ੍ਰਹਾਰ ਕੀਨਾ, ਅਸਲ ਬਸਨ ਮਨਮੱਤ ਅਨੁਸਾਰ ਹੈਂ।
ਗੋਬਿੰਦ ਮ੍ਰਿਗਿੰਦ ਗੁਰ ਕੀਨੇ ਉਪਕਾਰ ਬ੍ਰਿੰਦ, ਨਿਜ ਪ੍ਰਵਾਰ ਜਿਹ ਹੇਤ ਦੀਨੋਂ ਵਾਰ ਹੈਂ।
ਵਰਨ ਧਰਮ ਵੇਦ ਰੀਤ ਕੋ ਵਿਧਾਨ ਕੀਨੇ, ਸੰਤਨ ਕੋ ਮਾਨ ਉਪਦੇਸ਼ ਦੀਨੋ ਸਾਰ ਹੈਂ।
ਦੀਨੋ ਮੁਕਤਾਹਲ ਫਲ, ਘਨੇ ਜੋਊ ਰਾਵਰ ਨੇ, ਡਾਰ ਦੀਨੇ ਕੂਪ ਸਮ ਜੂਪ ਦੀਨੋ ਹਾਰ ਹੈਂ।
ਅਲਪ, ਅਲਪ, ਧਰ ਵਿਤਹੂੰ ਨਵਿਤ ਨਿਤ, ਕਰੈਂ ਸੰਗ੍ਰਾਮ ਆਠੋ ਜਾਮ ਨਿਰਾਧਾਰ ਹੈਂ।
ਕਰੈਂ, ਉਤਪਾਤ ਮਾਤ ਕਰੈਂ ਅਸੁਰਾਤ ਤਾਤ, ਜੀਵਨ ਗ੍ਰਿਬਨ ਸੰਘਾਰਨਾ ਵਿਹਾਰ ਹੈਂ।
ਇਸ਼ਟਨ ਕੋ ਮਾਨ ਨਹੀਂ ਦਯਾ ਕੀ ਸੁਬਾਨ ਨਹੀਂ, ਕਹੈਂ ਕੋਊ ਨਾਹਿ ਹਮ ਸਾਰ ਹੈਂ।
ਯੱਗ ਹੋਮ ਸੱਚ ਸੁੱਚ ਸੋਧ ਕੋਪ੍ਰਬੋਧ ਨਾਹਿ, ਚਾਰ ਦਿਸ ਅੰਧ ਧੁੰਧ ਰਹੋ ਵਿਸਥਾਰ ਹੈਂ।
ਧਰਾ ਥੱਰਰਾਨੀ, ਭੇਨਿਮਾਨੀ ਹੋ ਅਧੀਨ ਦੀਨ, ਬਿਨਾਂ ਅਵਲੰਭ ਤੋਹਿ ਮੋਹਿ ਦੁਖਿਆਰ ਹੈਂ।
ਅਛਲ ਅਛੇਦ ਭੇਦ ਨਾਹਿ ਉਪਵੇਦ ਵੇਦ, ਦੇਵ ਭੇਵ ਜਾਨਤ ਨ ਕੋਟ ਲਿਵ ਧਾਰ ਹੈਂ।
ਮੂਰਤ ਅਕਾਲ ਤੀਨ ਕਾਲ ਮਾਹਿ ਭਵਪਾਲ, ਧਿਆਵਤ ਮੁਨਿੰਦ ਇੰਦ ਆਵਤ ਨ ਪਾਰ ਹੈਂ।
ਪਰਮ ਅਗਾਧ ਔ ਅਨਾਦਿ ਕਰਤਾਰ 'ਸੂਫੀ' ਸਤਿਗੁਰੂ ਰਾਮ ਸਿੰਘ ਧਰਾ ਅਵਤਾਰ ਹੈ।

# ਸੁਤੀ ਪਈ ਹਿੰਦ ਨੂੰ ਜਗਾਇਆ ਚੀਨੀ ਵਾਲੇ ਨੇ

ਸ੍ਰੀ ਮਾਨ ਸ੍ਰ: ਤਰਨ ਸਿੰਘ ਜੀ "ਵਹਿਮੀ" ਹਿੰਦੂ ਚਕ

ਆਏ ਅੰਗ੍ਰੇਜ, ਛੇਜ ਛਲ ਕੀ ਬਛਾਏ ਚੀਨੀ,
ਭੇਜ ਦੀਨੀ ਲੇਂਝ ਕਰ ਰਈਯਤ ਵਲੈਤ ਕੋ।
ਖਾਲਸੇ ਕੋ ਜਾਲ ਪੜਾ ਹਿੰਦੂਓਂ ਕੀ ਕਿੰਦ ਗਈ,
ਥੱਈ ਇਸਲਾਮ ਖਰ ਖਾਮ ਦਾਮ ਰਿਐਤ ਕੋ।
ਛੱਤੀ ਬ੍ਰਹਿਮਣ ਭੀ ਬੇਦ-ਬਾਣੀ ਭੁੱਲੇ ਰੁਲੇ,
ਮੋਮਨ ਲਿਆਵੈ ਨ ਕੋਈ ਮੰਨ ਆਂਨ ਐਤ ਕੇ।
ਹੋਇਕੈ ਕੰਗਾਲ ਹਿੰਦ ਖਰਾ ਮਾਲ ਧਰਾ ਗੇਰ,
ਕਰਾ ਮੰਨਜ਼ੂਰ ਕੂੜ ਦਮੜੇ ਕੀ ਬੈਤ ਕੋ।
ਕਰਤੇ ਬਿਚਾਰੇ ਕਿਆ ਮਰਤੇ ਥੇ ਮਾਰੇ ਭੁਖ,
ਹਾਰੇ ਬੁਧ, ਦੁਖ ਦੀਆ ਬਹੁਤ ਥਾ ਕੁਸਾਲੇ ਨੇ।
ਐਸੀ ਦਸ਼ਾ ਦੇਖਕੇ ਬਸੇਖ ਭੇਖ ਧਾਰ ਆਏ,
ਸੁਤੀ ਪਈ ਹਿੰਦ ਨੂੰ ਜਗਾਇਆ ਚੀਨੀ ਵਾਲੇ ਨੇ।
ਪੰਜ ਕੱਕੇ ਪੰਜ ਤੱਤ ਪੱਕੇ ਤੌਰ ਕੈਮ ਕਰ,
ਛੇਵੀਂ ਮਾਲਾ ਆਲ੍ਹਾ ਜੋਤ ਆਪਣੀ ਮਿਲਾਏ ਕੈ।
ਅਨਹਦ ਸ਼ਬਦ ਗੋਬਿੰਦ ਦੁਆਰ ਦਸਵੇਂ ਕਾ,
ਜਿੰਦ ਕੇ ਮਾਲਕ ਬਖਸਿੰਦ ਸਮਝਾਏ ਕੈ।
ਮੰਨਿਆ ਬਚਨ ਜਿੰਨਾਂ ਰਤਨ ਸਵਾਰ ਲੀਤਾ,
ਦੇਖੇ ਹਮ ਸਾਰ ਖੇਲ ਉਨਕੇ ਨਿਰਾਲੇ ਨੇ।
ਹੱਸ ਹੱਸ ਮਰੇ ਡਰੇ ਤੋਪ ਤੋਂ ਨ, ਕਹਿੰਦੇ ਗਏ,
ਸੁਤੀ ਪਈ ਹਿੰਦ ਨੂੰ ਜਗਾਇਆ ਚੀਨੀ ਵਾਲੇ ਨੇ।
ਉਨਹੀ ਕੇ ਖੂੰਨ ਅਬ ਹੋਇਕੈ ਸਹੰਸ ਗੁਨ
ਲਾਗੇ ਕੂਨ ਝੂਨ ਝੂਨ ਹਿੰਦ ਕੋ ਜਗਾਰਿਆ।
ਉਸੀ ਕਾਜ ਆਜ ਭਲੇ ਭਾਜ ਗਾਜ ਮਿਲੇ,
ਵੱਲੇ ਰਾਜ ਜਿਨ ਥਾ ਬਿਦੋਸਿਓਂ ਕੋ ਮਾਰਿਆ।
ਹੋਊ ਪੀਸਾ ਦਲੀਯਾ ਜਰੂਰ ਰਾਜੇ ਰਈਯਤ ਕਾ,
ਕਿਸੇ ਬੰਨੇ ਲਉਣੀ ਗਲ ਇਸ ਹੈ ਉਬਾਲੇ ਨੇ।
'ਵਹਿਮੀ' ਕਹੇ ਆਖਰੀ ਅੰਜਾਮ ਕਹੂੰ ਦੇ ਸਭ,
ਸੁਤੀ ਪਈ ਹਿੰਦ ਨੂੰ ਜਗਾਇਆ ਚੀਨੀ ਵਾਲੇ ਨੇ।

ਮਾਘ ੧੯੮੮ ਬਿ. - ਫਰਵਰੀ ੧੯੩੨ ਈ.

# "ਚੀਨੀ ਦੀ ਸਵਾਰੀ ਹੈ"

ਰਵਿਕੁਲ ਰਤਨ ਲਾਲਾ ਧਨੀ ਰਾਮ ਜੀ ਚਾਤ੍ਰਿਕ ਜਨਰਲ ਸਕੱਤ੍ਰ ਸੈਂਟ੍ਰਲ ਪੰਜਾਬੀ ਸਭਾ ਅੰਮ੍ਰਿਤਸਰ

ਦੁੱਖਾਂ ਵਿਚ ਵੇੜ੍ਹਿਆਂ ਜੀਆ !
ਗ਼ਮਾਂ ਦਿਆ ਗਾਲਿਆ, ਜੀਆ !
ਭਰਮ ਦੇ ਜਾਲ ਵਿਚ ਫਸਿਆ !
ਵਿਸ਼ੇ ਦਿਆ ਜਾਲਿਆ, ਜੀਆ !
ਕੁਕਰਮਾਂ ਦੀ ਢਹੇ ਚੜ੍ਹਿਆ !
ਰਿਦੇ ਦਿਆ ਕਾਲਿਆ, ਜੀਆ !
ਅਮੋਲਕ ਜਨਮ ਗ਼ਫਲਤ ਵਿਚ
ਗੁਆਉਣ ਵਾਲਿਆ, ਜੀਆ !
ਸੁਦਾਈਆ ! ਹੋਸ਼ ਕਰ ਕੋਈ,
ਗ਼ਜ਼ਬ ਕੀ ਢਾ ਰਿਹਾ ਹੈ ਤੂੰ ?
ਏ ਰਸਤਾ ਹੈ ਤਬਾਹੀ ਦਾ,
ਜਿਧਰ ਨੂੰ ਜਾ ਰਿਹਾ ਹੈਂ ਤੂੰ ?
ਨਿਕਲ ਕੇ ਉਲਝਣਾਂ ਵਿੱਚੋਂ,
ਉਰੇ ਆਜਾ, ਦਨਾਈ ਕਰ।
ਨ ਗਲ ਜਾ ਅੰਦਰੇ ਅੰਦਰ,
ਦੁੱਖਾਂ ਦੀ ਕੁਝ ਦਵਾਈ ਕਰ।
ਕਿਸੇ ਮੁਰਸ਼ਦ ਦੇ ਚਰਨੀਂ ਪੈ ਕੇ,
ਹਿਰਦੇ ਦੀ ਸਫਾਈ ਕਰ।
ਸਮਾਂ ਬੇਅਰਥ ਜਾਂਦਾ ਹੈ,
ਸ਼ਤਾਬੀ ਨਾਲ ਧਾਈ ਕਰ।
ਭਰੋਸਾ ਕੀ ਸੁਆਸਾਂ ਦਾ,
ਜੋ ਬਣਦਾ ਹੈ, ਬਣਾ ਛੇਤੀ।
ਹਨੇਰੀ ਕੋਠੜੀ ਅੰਦਰ,
ਕੋਈ ਦੀਵਾ ਜਗਾ ਛੇਤੀ।
ਨਿਗਹ ਕੇਰ, ਦੇਖ !
ਅਰਸ਼ਾਂ ਨੇ ਕਿਹੀ ਸੂਰਤ ਨਿਖਾਰੀ ਹੈ।
ਜਗਾਂਦਾ ਜਿੰਦ ਨੂੰ ਕੋਈ
ਸਚਾਈ ਦਾ ਪੁਜਾਰੀ ਹੈ।
ਸ਼ਹਾਨਾ ਚੜ੍ਹਤ, ਨਿਰਮਲ ਜੋਤ,
ਚੀਨੀ ਦੀ ਸਵਾਰੀ ਹੈ।
ਏ ਸਤਿਗੁਰ ਰਾਮ ਹਰਿ ਹੈ
ਜਿਨ ਧਰਮ ਤੋਂ ਜਾਨ ਵਾਰੀ ਹੈ।
ਜਿਨੇ ਅਨਯਾਇ ਦੇ ਸਭ ਵਾਰ
ਛਾਤੀ ਤੇ ਸੰਭਾਲੇ ਸਨ।
ਚੁਭਾ ਕੇ ਆਪ ਕੰਡੇ,
ਫੁੱਲ ਦੁਨੀਆਂ ਵਲ ਉਛਾਲੇ ਸਨ।
ਓ ਰੱਬੀ ਰੂਹ ਉਪਕਾਰੀ,
ਸੁਨੇਹਾ ਦੇਣ ਆਈ ਹੈ।
ਓ ਭਰ ਭਰ ਝੋਲੀਆਂ,
ਬਰਕਤ ਤੇਰੀ ਖਾਤਰ ਲਿਆਈ ਹੈ।
ਖਲੀ ਕਰ ਕਰ ਕ੍ਰਿਪਾ ਦੀ ਬਾਂਹ,
ਦੇਂਦੀ ਇਹ ਦੁਹਾਈ ਹੈ।
ਕਿ "ਜਿਸਨੇ ਜਿੰਦਗੀ ਪਾਈ,
ਗੁਆ ਕੇ ਜਿੰਦ ਪਾਈ ਹੈ"।
ਕਲੀ ਜੀਵਨ ਮਿਟਾਂਦੀ ਹੈ,
ਤਾਂ ਫੁਲ ਦਾ ਨਾਮ ਪਾਂਦੀ ਹੈ।
ਜੇ ਤਾਰੇ ਮਰ ਕੇ ਦਸਦੇ ਹਨ,
ਤਾਂ ਕੁਦਰਤ ਦਿਨ ਚੜ੍ਹਾਂਦੀ ਹੈ।
ਓ ਨਿਰਮਲ ਜੋਤ ਕਹਿੰਦੀ ਹੈ,
ਕਿ ਹਰ ਦਮ ਹਰਿ ਧਿਆਇਆ ਕਰ।
ਧਰਮ ਦੀ ਕਿਰਤ ਕਰਿਆ ਕਰ,
ਤੇ ਉਸ ਨੂੰ ਵੰਡ ਖਾਇਆ ਕਰ।
ਸਭਸ ਵਿਚ ਰੱਬ ਵਸਦਾ ਜਾਣ ਕੇ,
ਦਿਲ ਨਾ ਦੁਖਾਇਆ ਕਰ।
ਭਲੇ ਲੋਕਾਂ ਨੂੰ ਮਿਲਿਆ ਕਰ,
ਬੁਰੇ ਪਾਸੇ ਨ ਜਾਇਆ ਕਰ।
ਦੁਹਰਫੀ ਗੱਲ ਸੁਖ ਦੀ ਜੜ੍ਹ,
ਗਰੀਬੀ ਤੇ ਸਚਾਈ ਹੈ।
ਜੇ ਤੀਜੀ ਗੱਲ ਭੀ ਪੁਛੇ ਤਾਂ
ਉਹ ਦਿਲ ਦੀ ਸਫਾਈ ਏ। ❖

ਮਾਘ ੧੯੮੬ ਬਿ. - ਫਰਵਰੀ ੧੯੩੦ ਈ.

# ਬਸੰਤ ਆਗਮਨ

ਵਿਦਯਾ ਭੂਸ਼ਨ ਸ੍ਰ: ਕਾਹਨ ਸਿੰਘ ਜੀ ਨਾਭਾ

ਤਰੁਵਰ ਨਰ ਜਗ ਸ਼ਿਸ਼ਰ ਅਵਿਦਯਾ ਕਰ
ਖੋਇ ਬੈਠੇ ਰਸ ਪਤ ਸੰਪਤਿ ਸਮਾਜ ਹੈ।
ਸ਼ੋਭਾ ਕੌਂ ਨ ਲੇਸ਼ ਵੇਸ਼ ਨਗਨ ਔ ਰੁਖੇ ਅਤਿ
ਕੇਕੀ ਕੋਕਿਲਾਨ ਕੀ ਨ ਹੋਵਤ ਆਵਾਜ ਹੈ।
ਪਥਿਕਨ ਤੌਂ ਰਹਿਤ ਜੋ ਸਦਾ ਪਰਿਵਾਰਿਤ ਥੇ
ਆਵਤ ਨ ਕੋਊ ਤਿਨ ਪਾਸ ਦਲ ਆਜ ਹੈ।
ਕਰਨ ਪ੍ਰਫੁੱਲ ਤਿਨੈ ਨਾਮ ਜਲ ਸੇਂਚਨ ਕੈ
ਆਯੋ ਬਾਬਾ ਰਾਮ ਸਿਘ ਹੋਇ ਰਿਤੁਰਾਜ ਹੈ।




ਮਾਘ ੧੯੮੭ ਬਿ. - ਜਨਵਰੀ ੧੯੩੧ ਈ.

# ਸੁਚ ਸੋਧ ਦੀ ਰੀਤ ਚਲਾਈ ਆਕੇ

ਸ੍ਰੀ ਮਾਨ ਸ੍ਰ: ਹਰਨਾਮ ਸਿੰਘ ਜੀ ਪਟਿਆਲਾ

ਤੜਕੇ ਸਵਾ ਕੁ ਪਹਿਰ ਦੇ ਵਾਜ ਆਈ ਉਠ ਰਾਗੀਆ ਨੀਂਦ੍ਰੇ ਸੁੱਤਿਆ ਵੇ।
ਮੈਂ ਹਾਂ ਪੰਚਮੀ ਰੁਤ ਬਸੰਤ ਵਾਲੀ ਖਵਰਦਾਰ ਹੋ ਸਮੇਂ ਤੋਂ ਉੱਕਿਆ ਵੇ।
ਕਰ ਸਿਫਤ ਸਲਾਹ ਗੁਰ ਬਾਹਰਵੇਂ ਦੀ, ਛਡ ਨੀਂਦ ਆਲਸ ਵਿਚ ਗੁੱਤਿਆ ਵੇ।
ਨਾਮ ਦਾਨ ਇਸ਼ਨਾਨ ਤੋਂ ਹੋਇਓਂ ਗ਼ਾਫ਼ਲ ਸਤਿਗੁਰ ਰਾਮ ਸਿੰਘ ਦੇ ਦਰ ਦੇ ਕੁੱਤਿਆ ਵੇ।
ਭੁਲੋਂ ਸੋਧ ਬਿਬੇਕ ਕੁਸੰਗਤੀ ਬਣ ਰੀਤ ਭਜਨ ਦੀ ਚਿਤੋਂ ਭੁਲਾਈ ਆਕੇ।
ਓਸ ਸਤਿਗੁਰੂ ਦਾ ਚਾਕਰ ਹੋ ਜਿਸਨੇ ਸੁਚ ਸੋਧ ਦੀ ਰੀਤ ਚਲਾਈ ਆਕੇ।
ਖੜੇ ਹੋ ਸਟੇਜ਼ਾਂ ਤੇ ਪਾਣ ਰੌਲਾ ਬਾਂਹਾਂ ਲੰਮੀਆਂ ਕਰ ਕਰ ਪੁਕਾਰ ਗਏ ਨੇ।
ਰਾਮ ਕਿਸ਼ਨ ਬਸ-ਦੇਵ ਦੀ ਲੋੜ ਨਹੀਂ, ਕਿਉਂਕਿ ਪਿਛਲੇ ਜੁਗੀਂ ਹੋ ਅਵਤਾਰ ਗਏ ਨੇ।
ਆਪੋ ਆਪਣਾ ਪਹਿਰਾ ਵਜਾ ਕਰਕੇ ਗੁਰੂ ਨਾਨਕ, ਨੂੰ ਪਹਿਰਾ ਸਮਾਰ ਗੈ ਨੇ।
ਯਾਰਾਂ ਰੂਪ ਧਰਕੇ ਓਟੀ ਗੁਰੂ ਨਾਨਕ, ਪੂਰੀ ਯਾਤਰਾ ਕਰ ਸੰਸਾਰ ਗੈ ਨੇ।
ਓਹਾ ਜੋਤ ਆਈ ਦੁਆਦਸ ਗੁਰੂ ਅੰਦਰ ਚੀਨੀ ਵਾਲੇ ਦੀ ਫਿਰੀ ਦੁਹਾਈ ਆ ਕੇ।
ਕੰਮ ਰਾਖਸ਼ਾਂ ਵਾਲੇ ਛੁਡਾਏ ਜੀਨ੍ਹੇ ਸੁਚ ਸੋਧ ਦੀ ਰੀਤ ਚਲਾਈ ਆ ਕੇ।
ਦਸਮ ਰੂਪ ਅੰਦਰ ਸਤਿਗੁਰ ਰਾਮ ਸਿੰਘ ਜੀ ਨੇ, ਏਹ ਸੰਗਤ ਨੂੰ ਕੀਤਾ ਫੁਰਮਾਨ ਹੈ ਸੀ।
ਰਹਿਣੀ ਰਹੇ ਤੇ ਸਿਖ ਸਦਾਏ ਸੋਈ ਚੇਲਾ ਆਪ ਬਣ ਕੀਤਾ ਫੁਰਮਾਨ ਹੈ ਸੀ।
ਜਹਾਂ ਕਹਾਂ ਪ੍ਰਸਾਦਿ ਨਾ ਸਿਖ ਖਾਵੇ ਜਿਹਾ ਹਿੰਦੂ ਤਿਹਾ ਮੁਸਲਮਾਨ ਹੈ ਸੀ।
ਤੀਜਾ ਪੰਥ ਨਿਆਰਾ ਰਹੇ ਖਾਲਸਾ ਜੀ ਦੇ ਸ਼ਕਤ ਕੀਤਾ ਹੁਕਮਰਾਨ ਹੈ ਸੀ।
ਐਪਰ ਭੁਲ ਗੈ ਹੁਕਮ ਦਾਤਾਰ ਜੀ ਦਾ, ਖਾ ਮੁਰਦਾਰ ਗਿਲਾਨੀ ਵਰਤਾਈ ਆ ਕੇ।
ਤਾਂਹੀਂ ਚੀਨੀ ਵਾਲੇ ਨੇ ਔਤਾਰ ਲੈ ਕੇ, ਸੁਚ ਸੋਧ ਦੀ ਰੀਤ ਚਲਾਈ ਆ ਕੇ।
ਮਹਾ ਕਾਲ ਨੇ ਦੇਖ ਕੇ ਅਰਸ਼ ਉਤੇ, ਚੀਨੀ ਵਾਲੇ ਨੂੰ ਕਰਤਵ ਦਿਖਾਏ ਸਾਰੇ
ਨਾਂਮ ਰਖ ਕੁਰਬਾਨੀ ਦਾ ਮੁਸਲਮੀਨਾਂ ਗਊਆਂ ਦੁੰਬੇ ਖਾ ਖਾ ਖਪਾਏ ਸਾਰੇ।
ਸ਼ਕਤੀ ਆਦ ਦੇਵੀ ਉਤੇ ਹਿੰਦੂਆਂ ਨੇ ਝੋਟੇ ਬਕਰੇ ਮਾਰ ਝੜਾਏ ਸਾਰੇ।
ਏਧਰ ਖਾਲਸਾ ਜੀ ਨੇ ਨਹੀ ਘਟ ਕੀਤੀ ਅੰਡੇ ਸੂਰ ਮੁਰਗੇ ਖਾਏ ਮੁਕਾਏ ਸਾਰੇ।
ਦੈਆ ਜੀਆਂ ਦੇ ਉਤੇ ਨਾ ਕੋਈ ਕਰਦਾ ਧੀ ਗਊ ਸੀ ਮਾਰ ਮੁਕਾਈ ਆ ਕੇ।
ਚੀਨੀ ਵਾਲੇ ਤਾਂਹੀ ਅਵਤਾਰ ਲੈਕੇ ਸੁਚ ਸੋਧ ਦੀ ਰੀਤ ਚਲਾਈ ਆ ਕੇ।

ਮਾਘ ੧੯੮੮ ਬਿ. - ਫਰਵਰੀ ੧੯੩੨ ਈ.

# ਸਤਿਜੁਗੀ ਬਸੰਤ ਦੀ ਉਡੀਕ

ਸ੍ਰ: ਐਸ. ਐਸ. ਚਰਨ ਸਿੰਘ ਜੀ
"ਸ਼ਹੀਦ" ਮਾਲਕ 'ਮੌਜੀ'
*ਗਵਰਨਰ 'ਪੰਜਾਬੀ ਟਕਸਾਲ' ਅੰਮ੍ਰਿਤ ਸਰ*

ਅਵਾਜ਼ਾਂ ਬਾਗ਼ ਦੇਂਦੇ ਨੇ, ਬਸੰਤ ਆਯਾ, ਬਸੰਤ ਆਯਾ !
ਮਗਰ ਅਫ਼ਸੋਸ ਮੁਲਕੀ ਚਮਨ ਮੇਰਾ ਦਿਸਦਾ ਮੁਰਝਾਯਾ !
ਗਈ ਪਤ ਝੜ ਹੈ ਬਾਗ਼ਾਂ 'ਚੋਂ, ਪਏ ਫੁਲ ਸ਼ਕਲ ਫੜਦੇ ਨੇ !
ਮਗਰ ਫੁਲ ਦੇਸ਼ ਮੇਰੇ ਦੇ, ਹਾਇ ਉਲਟੇ ਪਏ ਝੜਦੇ ਨੇ !
ਉਧਰ ਕੁਦਰਤ ਬਸੰਤੀ ਪਹਿਨ ਸਾੜ੍ਹੀ, ਸਜਕੇ ਬੈਠੀ ਹੈ !
ਇਧਰ ਭਾਰਤ ਦੀ ਦੁਲਹਨ ਸ਼ੋਕ ਵਿਚ ਮੂੰਹ ਕਜਕੇ ਬੈਠੀ ਹੈ !
ਬਸੰਤੀ ਸੈਰ ਹਿਤ ਹਨ ਲੋਕ ਤਾਂ, ਬਾਹਿਰ ਨਿਕਲ ਜਾਂਦੇ !
ਮਗਰ ਔਹ ਕੌਨ ਹਨ ਜੋ ਕਾਲ ਕੋਠੀ ਵਲ ਖਿਕਲ ਜਾਂਦੇ ?
ਖਿੜਾਏ ਫੁੱਲ ਬੇਸ਼ਕ ਸੱਜਣਾ, ਖੇਤਾਂ ਤੇ ਬਾਗਾਂ ਨੇ !
ਮਗਰ ਦਿਲ ਦਾ ਕਮਲ ਹੈ ਫੂਕਿਆ, ਚਿੰਤਾ ਚਿਰਾਗਾਂ ਨੇ !
ਮੈਂ ਓਹ ਬੁਲ ਬੁਲ ਹਾਂ, ਫੁਲ ਖਿੜਿਆ, ਨ ਜਿਸਦੇ ਦੁਖ ਦਾ ਦਾਰੂ ਹੈ!
ਬਹਾਰ ਅੰਦਰ ਭੀ, ਬਾਗ਼ ਅੰਦਰ ਭੀ, ਜੀਵਨ ਜਿਸ ਨੂੰ ਭਾਰੂ ਹੈ !
ਮੈਂ ਦੇਖਾਂ ਫੁੱਲ, ਪੱਤੇ, ਬਿਰਛ ਯਾ ਕੌਮੀ ਦਸ਼ਾ ਦੇਖਾਂ ?
ਪੁਰਾਣੇ ਜ਼ਖਮ ਸੰਭਾਲਾਂ ਯਾ ਛਿਨ ਭਰ ਦਾ ਨਸ਼ਾ ਦੇਖਾਂ ?
ਹੈ ਮੇਰੇ ਦੇਸ਼ ਤੇ ਅਰ ਕੌਮ ਤੇ ਰੁਤ ਤੇ ਰੁਤ ਕਲਿਜੁਗੀ ਛਾਈ !
ਹਟਾ ਇਸ ਨੂੰ ਪ੍ਰਭੂ ਰੁਤ ਸਤਿਜੁਗੀ ਹੁਣ ਦੇਵੋ ਦਿਖਲਾਈ !
ਮਿਲਣ ਰਾਜਾ ਤੇ ਪਰਜਾ, ਹਿੰਦ ਦੀਆਂ ਕੌਮਾਂ ਤੇ ਸਿੱਖ ਸਾਰੇ !
ਹਟਣ ਦੁਖੜੇ, ਮਿਲਣ ਆਜ਼ਾਦੀਆਂ, ਖੁਸ਼ੀਆਂ ਤੇ ਸੁਖ ਸਾਰੇ !
ਮੈਂ ਉਸ ਮੌਸਮ ਦੇ ਆਵਣ ਤੀਕ, ਰੋਵਾਂਗਾ, ਰੁਆਵਾਂਗਾ !
ਜੇ ਰਬ ਬਖਸ਼ੇਗਾ ਓਹ ਰੁਤ, ਤਾਂ ਬਸੰਤੀ ਗੀਤ ਗਾਵਾਂਗਾ !

※



ਮਾਘ ੧੯੮੮ ਬਿ. - ਫਰਵਰੀ ੧੯੩੨ ਈ.

# ਚੀਨੀ-ਵਾਲਾ

ਸ. ਅਵਤਾਰ ਸਿੰਘ ਅਜ਼ਾਦ

ਸੁਹਣੀ ਚੀਨੀ ਵਾਲਾ ਪ੍ਰੀਤਮ,
ਸਿੱਖੀ ਦਾ ਰਖਵਾਲਾ:
ਸ਼ਾਂਤਿ-ਮੂਰਤੀ, ਚੰਦ ਨੂਰਾਨੀ,
ਕਰਦਾ ਪਿਆ ਉਚਾਲਾ।
ਸ਼ਾਨਾਂ ਗਿਰਦੇ ਲੈਂਦੀਆਂ ਫੇਰੇ,
ਵਸਦੀ ਏ ਪ੍ਰਭੂ ਤਾਈ;
ਪ੍ਰੇਮ-ਸੂਪ ਤੱਕ ਕੇ ਪਿਆਰਾਂ ਨੇ,
ਝੁਰਮਟ ਆ ਪਾਈ।
ਨੈਣਾਂ ਚੋਂ ਮਸਤੀ ਹੈ ਚੋਂਦੀ,
ਮਿਹਰ ਉਛੱਲਾਂ ਮਾਰੇ:
ਤਰਸਾਂਦੇ ਦੋ ਨਿਰਮਲ ਚਸ਼ਮੇ,
ਛਲਕਣ, ਲਗਣ ਪਿਆਰੇ।
ਨੂਰੀ ਮੁਖੜਾ, ਸੂਰਜ ਨੂੰ ਵੀ
ਸਨਮੁਖ ਹੋਣ ਨਾ ਦਿੰਦਾ;
ਬੁੱਲ੍ਹਾਂ ਦੀ ਨਿੱਕੀ ਮੁਸਕਾਹਟ,
ਮੁਰਦੇ ਕਰਦੀ ਜ਼ਿੰਦਾ।
ਸੁੰਦਰ-ਸੂਰਤ ਮੋਹਿਣ-ਮੂਰਤ,
ਬਖ਼ਸ਼ਿਸ਼ ਦਾ ਭੰਡਾਰਾ;
ਤੱਕਣੀ ਦੇ ਵਿਚ ਬਿਜਲੀ ਲਿਸ਼ਕੇ,
ਮੋਹੰਦੀ ਆਲਮ ਸਾਰਾ।
ਹੱਥ ਵਿਚ ਮਾਲਾ, ਗਲ ਚੋਲਾ ਏ,
ਸਿੱਧਾ ਸਿਰ ਦਸਤਾਰਾ:
ਰਾਜ ਰਿਸ਼ੀ ਆਸਣ ਲਾ ਬੈਠਾ,
ਲਗਦਾ ਘਣਾ ਪਿਆਰਾ।
ਖੇੜੇ ਦਾ ਪਰਕਾਸ਼ ਫੈਲਿਆ,
ਮੁਖੜੇ ਦੇ ਚੌਫੇਰੇ;
ਚੁੰਮੇ ਚਰਨ ਕ੍ਰਾਮਤ ਆਕੇ,
ਉਪਮਾ ਲਹਿੰਦੀ ਲਹਿਰੇ।
ਸੁਹਣੇ ਦਾ ਸੁਹਣਪ-ਰੱਬਾਨੀ,
ਮਰਕਜ਼ ਨੂਰਾਂ ਵਾਲਾ;
ਜਿਸਤੋਂ ਤਾਰੇ ਅਤੇ ਨਿਖਜਤਰ,
ਲੈਂਦੇ ਹੈਨ ਉਜਾਲਾ।
ਇਹ ਪਜਾਰਾਂ ਦਾ ਸੋਮਾਂ ਪਜਾਰਾ,
ਜਾਂ ਨਿਧ ਪ੍ਰੀਤਾਂ ਵਾਲਾ;
ਜਾਂ ਕੋਈ ਸਾਕਾਰ ਰੂਪ ਏ,
ਅਰਸ਼ਾਂ ਰੀਤਾਂ ਵਾਲਾ।
ਜਾਂ ਦੇਵਤਿਆਂ ਦਾ ਰਾਜਾ ਏ,
ਮਾਤ ਲੋਕ ਤੇ ਆਇਆ;
ਜਾਂ ਖੁਦ ਵਿਸ਼ਨੂੰ ਕਾਇਆਂ ਪਲਟੀ,
ਜਾਂ ਰਬ ਰੂਪ ਵਟਾਇਆ;
ਜਾਂ ਗੁਰੂ ਨਾਨਕ ਦੇ ਪਜਾਰਾਂ ਨੇ,
ਸ਼ਕਲ ਨੂਰਾਨੀ ਧਾਰੀ;
ਵਿਛੜੇ ਵੀਰ ਮਿਲਾਵਨ ਆਇਆ,
ਮਾਰ ਮੰਜਲਾਂ ਭਾਰੀ।
ਹਾਂ, ਇਹ ਰਾਮ-ਰੂਪ ਰਸ ਰੰਗੀ,
ਬਿਜਲੀ ਛੋਹਾਂ ਲਾਵਣ;
ਆਇਆ ਆਪ ਰਾਮ ਸਿੰਘ ਬਣਕੇ,
ਲੋਕ ਪਏ ਵਰੁ ਸਾਵਣ।
ਇਸ ਦੀ ਕਿਰਤ ਮਿਟੀ ਨੂੰ ਛੂਹਕੇ,
ਜੀਵਨ ਵਾਲੀ ਕਰਨਾਂ;
ਇਸਦੀ ਕਰਨੀ ਬਿਨਾਂ ਵਿਤਕਰੇ,
ਸਭ ਦੇ ਉਪਰ ਵਰਨਾਂ।
ਇਸਦਾ ਆਰਟ ਕਲਜੁਗ ਅੰਦਰ,
ਹੈ ਸਤਿਜੁਗ ਵਰਤੌਣਾਂ,
ਰੱਬ ਕਮਾਲ ਏਸ ਦੇ ਉਪਰ,
ਖਤਮ ਹੋ ਗਿਆ ਸਾਰਾ:
ਤਦੇ 'ਆਜ਼ਾਦ' ਏਸ ਚੋਂ ਤੈਨੂੰ
ਰਬ ਦਾ ਹੋਇ ਦਿਦਾਰਾ। ※

ਮਾਘ ੧੯੮੮ ਬਿ. - ਫਰਵਰੀ ੧੯੩੨ ਈ.

# "ਪ੍ਰੇਮ ਸੰਦੇਸਾ"

ਗਿਆਨੀ ਊਧਮ ਸਿੰਘ ਜੀ "ਮੁਸਾਫਰ"

ਕਾਵਾਂ ਉਡ ਪਿਆਰੇ ਦੇ ਦੇਸ ਜਾਵੀਂ,
ਦੇਵੀਂ ਝੱਲੀ ਦਾ ਜਾਇ ਪੈਗਾਮ ਸੁੰਦ੍ਰ।
ਮੈਂ ਵਰਗੀਆਂ ਪ੍ਰੇਮ ਦੀਵਾਨੀਆਂ ਨੂੰ,
ਗਲੇ ਲਾਣ ਵਾਲਾ ਮੇਰਾ ਸ਼ਜਾਮ ਸੁੰਦ੍ਰ।
ਮਾਲਾ ਹਥ ਤੇ ਸਿਧੀ ਦਸਤਾਰ ਸਿਰ ਤੇ,
ਮੇਰੇ ਪ੍ਰੀਤਮ ਦਾ ਇਹੀ ਨਿਸ਼ਾਂਨ ਸੁੰਦ੍ਰ।
ਸਦੀ ਗੁਜ਼ਰ ਗਈ ਅਜੇ ਨ ਬਹੁੜਿਆ ਉਹ,
ਘਰੋਂ ਗਿਆ ਬਨ ਬਾਸ ਨੂੰ ਰਾਮ ਸੁੰਦ੍ਰ।
ਮੇਰਾ ਪੀਰ ਅਵਤਾਰ ਗੁਰ ਮਿਹਰ ਵਾਲਾ,
ਦਾਤਾ ਦੀਨ ਦਿਆਲ ਅਮੀਰ ਸੀ ਉਹ !
ਸ਼ਹਿਨ ਸ਼ਾਹਾਂ ਦਾ ਸ਼ਾਹ ਸੁਦਾਰ ਪੂਰਾ,
ਬੇੜੇ ਡੁਬਦਿਆਂ ਦਾ ਦਸਤਗੀਰ ਸੀ ਉਹ !
ਕੁਟ ਚੂਰੀਆਂ ਘਤਸਾਂ ਸਦਾ ਤੈਨੂੰ,
ਮੇਰੇ ਰਾਮ ਦਾ ਲੱਭੂ ਨਿਸ਼ਾਨ ਕਿਧਰੇ।
ਹੋਸੀ ਚੀਨ ਜਾਪਾਨ ਦੇ ਪ੍ਰਬਤਾਂ ਤੇ,
ਵਿਚ ਜੰਗਲਾਂ ਯਾਂ ਬੀਆਬਾਨ ਕਿਧਰੇ।
ਬੈਠਾ ਹੋਵਸੀ ਤਾਰਦਾ ਸੰਗਤਾਂ ਨੂੰ,
ਲਾਇਆ ਹੋਵਸੀ ਆਲੀ ਦੀਵਾਨ ਕਿਧਰੇ।
ਜਾਹਵੇ ਲਭਕੇ ਕਰੀਂ ਪ੍ਰਨਾਮ ਪਹਿਲੋਂ,
ਬਾਕੀ ਰਹਿਣ ਨ ਮੇਰੇ ਅਰਮਾਨ ਕਿਧਰੇ।
ਮੇਰਾ ਖੋਹਲਕੇ ਦੱਸੀਂ ਹਵਾਲ ਅੜਿਆ,
ਤੇਰੇ ਦਰਦ ਫਿਰਾਕ ਨੇ ਕੁਠੀ ਆਂ ਮੈਂ।
ਲੀਤੀ ਸਾਰ ਨ ਪਰਤ ਨਿਮਾਨੜੀ ਦੀ,
ਸੀਨੇ ਬ੍ਰਿਹੋਂ ਫਿਰਾਕ ਨੇ ਮੁਠੀਆਂ ਮੈਂ।
ਨੈਣ ਨੀਰ ਬਰਸਾਂਵਦੇ ਦਿਨੇ ਰਾਤੀਂ,
ਤੇਰੀ ਯਾਦ ਦੇ ਵਿਚ ਦੀਵਾਨੀ ਆਂ ਮੈਂ।
ਨੀਂਦ ਭੁਖ ਪਿਆਸ ਹਰਾਮ ਹੋਈ,
ਖੁਲੇ ਕੇਸ ਤੇ ਫਿਰਾਂ ਮਸਤਾਨੀ ਆਂ ਮੈਂ।
ਰੰਗ ਜ਼ਰਦ ਹੋਇਆ ਤੇਰੇ ਹਿਜ਼ਰ ਅੰਦਰ,
ਨਿਤ ਝਲਦੀ ਬ੍ਰਿਹੋਂ ਦੀ ਕਾਨੀ ਆਂ ਮੈਂ।
ਭਾਂਵੇਂ ਹਾਂ ਚੰਗੀ ਭਾਂਵੇਂ ਹਾਂ ਮੰਦੀ,
ਤੇਰੇ ਨਾਲ ਪਿਆਰਿਆ ਦਾਨੀ ਆਂ ਮੈਂ।
ਆਓ, ਆਓ ਜੀ ਦੇਰ ਨਾ ਮੂਲ ਲਾਓ,
ਚੀਨੀ ਵਾਲੜੇ ਦਰਸ ਦਿਖਾਓ ਮੁੜਕੇ।
ਵਡ੍ਰੇ ਰੀਢ ਦੀ ਖੁਸ਼ੀ ਵਿਚ ਦਰਸ ਦੇਕੇ,
ਨਾਮ, ਦਾਨ, ਇਸ਼ਨਾਨ ਦ੍ਰਿੜ੍ਹਾਓ ਮੁੜਕੇ।



ਮਾਘ ੧੯੮੮ ਬਿ. - ਫਰਵਰੀ ੧੯੩੨ ਈ.

# ਚੀਨੀ ਵਾਲੇ ਪ੍ਰੀਤਮ ਦੀ ਆਮਦ

ਸ੍ਰੀ: ਗੁਰਦਿਤ ਸਿੰਘ ਜੀ 'ਕਮਲ'
ਰੰਗੂਨ ਹਾਲ ਪਿੰਡ ਲਿਧੜ ਜਿ: ਅੰਮ੍ਰਿਤਸਰ

ਆਈ ਬਸੰਤ ਪੰਚਮੀ, ਭਾਗਾਂ ਭਰੀ ਉਹ ਪਿਆਰੀ।
ਜੋਬਨ 'ਚ ਬੂਟੇ ਆਏ, ਖਿੜੀ ਪਈ ਹੈ ਕਿਆਰੀ ਕਿਆਰੀ।
ਸਵਾਗਤ ਪਿਆਰੇ ਦੇ ਲਈ, ਫੁਲਾਂ ਹੈ ਕੀਤੀ ਤਿਆਰੀ।
ਉਸ ਚੀਨੀ ਵਾਲੇ ਪ੍ਰੀਤਮ ਤੋਂ ਜਾਵਨ ਪੈ ਵਾਰੀ ਵਾਰੀ।
ਸਭ ਜਗ ਤੋਂ ਖਿਜ਼ਾਂ ਦੂਰ ਹੋਈ, ਅਬਰੇ ਬਹਾਰ ਆਈ !
ਸਭ ਨੂੰ ਹੋ ਅਜ ਮੁਬਾਰਿਕ, ਵਧਾਈ! ਵਧਾਈ ! ਵਧਾਈ !
ਸੁੱਤਾ ਪਿਆ ਸੀ ਭਾਰਤ, ਤੂੰਹੇਂ ਜਗਾਇਆ ਆਕੇ।
ਮਿੱਠਾ ਹਲੂਣਾ ਦਿੱਤਾ ਇਕ ਪ੍ਰੇਮ ਚੋਭ ਲਾਕੇ।
ਭਰਿਆ ਓਹ ਬੀਰ ਰੱਸ ਸੀ ਕੋਈ ਰੱਬੀ ਰੰਗ ਚੜ੍ਹਾਕੇ।
ਮਾਰਗ ਅਜ਼ਾਦੀ ਦਸਿਆ ਤੁਸਾਂ ਦੇਸ਼ ਨੂੰ ਉਠਾਕੇ।
ਏਸੇ ਮੇਹਰ ਦੇ ਬਦਲੇ ਸਭ ਦੇਸ਼ ਤੈਨੂੰ ਧਿਔਂਦਾ।
ਰਾਹ ਤੇਰੇ ਉਤੇ ਟੁਰਕੇ, ਅੱਜ ਪਿਆ ਅਜਾਦੀ ਗੌਂਦਾ।
ਤੁਸਾਂ ਆਕੇ ਦੇਸ਼ ਉਤੇ ਉਹ ਪ੍ਰੇਮ ਰੰਗ ਵਖਾਏ।
ਪਾਈਆਂ ਉਹ ਪੀਘਾਂ ਉਚੀਆਂ ਅਰਸ਼ੀ ਹੁਲਾਰੇ ਆਏ।
ਹਰਿ ਬਸ਼ਰ ਤੈਥੋਂ ਸਦਕੇ ਕੁਰਬਾਨ ਹੋ ਹੋ ਜਾਏ।
ਰੈਹਮਤ ਤੇਰੀ ਦਾ ਸਦਕਾ ਹਰ ਕੋਈ ਤੈਨੂੰ ਧਿਆਏ।
ਰੱਬੀ ਓ ਦਾਤੇ ! ਆ ਜਾ, ਇਕ ਵਾਰ ਫੇਰ ਜੱਗ ਤੇ।
ਹੈ ਤਲਬ-ਗਾਰ ਤੇਰਾ, ਹਰ ਜੀਵ 'ਕਮਲ' ਜੱਗ ਤੇ।



ਮਾਘ ੧੯੮੮ ਬਿ. - ਫਰਵਰੀ ੧੯੩੨ ਈ.

# ਚੀਨੀ ਵਾਲੇ 'ਆਜਿਜ਼' ਦੀ ਆਸ ਆ ਪੁਜਾਵਣੀ

ਸ੍ਰ: ਊਧਮ ਸਿੰਘ ਜੀ 'ਆਜਿਜ਼'

ਚੰਨਾ ਭੈਣੀ ਸਾਹਿਬ ਦਿਆ ! ਮਿਹਰ ਦਿਆ ਦਾਤਿਆ ਵੇ,
ਨੂਰ ਭਿੰਨੇ ਮੁਖੜੇ ਦੀ ਝਲਕ ਦਿਖਾਵਣੀ।
ਦੇਖ ਨੂਰ ਨੈਣੀ ਨੂਰ ਦਿਲ 'ਚ ਸਰੂਰ ਹੋਵੇ,
ਤਪਦੇ ਕਲੇਜੇ ਵਿਚ ਠੰਢ ਵਰਤਾਵਣੀ।
ਚੌਧਵੀਂ ਦੇ ਚੰਨ ਤੋਂ ਵੀ ਸੋਹਣੇ ਗੁਰੂ ਮੰਨ ਮੇਰੀ,
ਆਈ ਅਜ ਈਦ ਦੀਦ ਵਾਲੀ ਖੈਰ ਪਾਵਣੀ।
ਮੁਖੜਾ ਵਖਾ ਪ੍ਰੇਮ ਜਲ ਪਾ ਨੈਣਾਂ ਵਿਚ,
ਸੱਧ ਗਏ ਦਿਲਾਂ ਸੰਦੀ ਧੀਰ ਆ ਬੰਧਾਵਣੀ।
ਵਾਰੀ ਜਾਵਾਂ ਘੋਲ ਮੈਂ ਘੁਮਾਵਾਂ ਜਿੰਦ ਤੁਧ ਉਤੋਂ,
ਜਾਣੀ ਜਾਣ ਗੁਰੂ ਮੈਨੂੰ ਸੂਰਤ ਦਿਖਾਵਣੀ।
ਕਾਮ, ਕ੍ਰੋਧ, ਲੋਭ, ਮੋਹ, ਮਾਇਆ ਵਿਚ ਡੁਬਦੀ ਹਾਂ,
ਤਾਰਨ ਹਾਰ ! ਦਾਸੀ ਫੜ ਬੰਨੇ ਲਾਵਣੀ।
ਬ੍ਰਿਹੋਂ ਦੀ ਸਾਂਗ ਨਾਹੀਂ ਮਾਰ ਰਹੇ ਤਾਂਘ੍ ਤੇਰੀ,
ਮੇਰੇ ਮਨ ਵਾਲੀ ਕਲੀ ਆ ਕੇ ਖਿੜਾਵਣੀ।
ਆਵੋ ਮਾਹੀ, ਆਵੋ [illegible] ਆ, ਚੋਜੀ ਪਿਤਾ ਸਚੇ ਗੁਰੂ,
ਵਿਗੜੀ ਹੋਈ ਮੇਰੀ [illegible] ਕੇ ਬਣਾਵਣੀ।
ਆਨ, ਬਾਨ, ਸ਼ਾਨ, ਜਿੰਦ, ਜਾਨ, ਮੇਰਾ ਭਾਨ ਤੂੰ ਏਂ,
ਤੂਰ, ਕੋਹੇ ਨੂਰ ਮੇਰੇ ਦਾਸੀ ਨਾਂ ਭੁਲਾਵਣੀ।
ਸ਼ਾਹ ਸੁਲਤਾਨ ਆਸਮਾਨ ਤੇ ਈਮਾਨ ਮੇਰਾ,
ਤੂੰ ਹੈਂ ਮਿਹਰਬਾਨ ਮਿਹਰ ਮੁਝ ਤੇ ਰਖਾਵਣੀ।
ਚੰਨ ਮੇਰੇ ਅਖੀਆਂ ਦੇ ਚਾਨਣੇ ਤੇ ਦਿਲੀ ਠੰਢ,
ਸਿਰਜਨ ਹਾਰ ! ਦਾਸੀ ਚਰਨਾਂ ਤੇ ਲਾਵਣੀ।
ਨਾਮ ਤੇ ਪ੍ਰੇਮ ਵਾਲੀ ਡੋਰ ਪਾਕੇ ਗੁਡੀ ਵਿਚ,
ਪੀਆ ਸੰਗ ਪਿਆਰ ਜ਼ਰਾ ਉਤਾਂ ਨੂੰ ਚੜ੍ਹਾਵਣੀ।
ਕਾਲੀ ਬੋਲੀ ਰਾਤ ਕਾਲੀ ਘਟਾ ਸਿਰ ਚੜ੍ਹ ਆਈ,
ਮੁਖੜੇ ਦੀ ਜ਼ਰਾ ਜਿਨੀ ਝਲਕ ਦਿਖਾਵਣੀ।
ਫਿਰ ਰਹੇ ਸਭ ਬਾ-ਮੁਰਾਦ ਅਤੇ ਸ਼ਾਦ ਸਾਰੇ,
ਮੈਂ ਹਾਂ ਨਾਮੁਰਾਦ ਪੀਆ ਆ ਕੇ ਵਸਾਵਣੀ।
ਤਰਸਨ ਨੈਨ ਛਮਾਂ ਛਮ ਹੈਂ ਬਰਸ ਰਹੇ,
ਦੇ ਕੇ ਦਰਸ ਲਗੀ ਸਿੱਕ ਆ ਮਿਟਾਵਣੀ।
ਬਿਰਦ ਨੂੰ ਪਾਲੋ ਆ ਸੰਭਾਲੋ ਹਾਂ ਸ਼ਰਨ ਪਈ,
ਚੀਨੀ ਵਾਲੇ 'ਆਜਿਜ਼' ਦੀ ਆਸ ਆ ਪੁਜਾਵਣੀ। ❋

ਮਾਘ ੧੯੮੯ ਬਿ. - ਫਰਵਰੀ ੧੯੩੩ ਈ.

# ""ਵਾਲੀ ਦੋ ਜਹਾਨ ਕੇ

ਸੰਤ ਦਾਨਾ ਸਿੰਘ ਜੀ "ਤਾਂਘੀ" ਬੈਂਕੋਕ ਸਿਆਮ

ਪਾਪਨ ਕਾ ਜੋਰ ਭਇਓ ਭਾਰਤ ਅਨਾਥਨੀ ਪੈ,
ਹਾਥ ਜੋੜ ਬਿਨੇ ਕਰੀ ਸ੍ਰੀ ਦਰ ਜਾਏ ਕੇ।
ਧਰਮ ਕਰਮ ਭ੍ਰਿਸ਼ਟ ਹੋਏ ਸ੍ਰਿਸ਼ਟ ਮੇਂ ਨਾ ਦੀਸੇ ਕੋਊ,
ਪੁਰਸ਼ ਸ੍ਰੇਸ਼ਟ ਜੋ ਦੇਵੇ ਧੀਰ ਆਏ ਕੇ।
ਸੰਤ ਸਾਧ ਦੁਖੀ ਹੋਏ ਲੇਵਤਾ ਨਾ ਸਾਰ ਕੋਈ,
ਸਿਧ ਨਾਥ ਜੋਗੀ ਛਿਪੇ ਪਰਬਤਾਂ ਮੈਂ ਜਾਏ ਕੇ।
ਮਿਹਰ ਬਾਨ ਹੋਈ ਮੈਂ ਹਰਾਨ ਹਠ ਹਾਰ ਚੁੱਕੀ,
ਭੁਜ ਅੰਸ ਆਪਨੀ ਤੂੰ ਮੇਹਰ ਮਨ ਪਾਏ ਕੇ।
ਸ੍ਰੀ ਜੀ ਪੁਕਾਰ ਸੁਨ ਕਹਾ ਨਾਂ ਤੂੰ ਧੀਰ ਹਾਰ,
ਮੇਰੀ ਅੰਸ ਰਾਮ ਸਿੰਘ ਬਾਢੀ ਬੰਸ ਆਵੇਗਾ।
ਜਿਲਾ ਲੁਧਿਹਾਨਾ ਤੇ ਗਰਾਮ ਭੈਣੀ ਸਾਹਿਬ ਵਿਖੇ,
ਕਲੂ ਕਾਲ ਵਿੱਚ ਫੇਰ ਸਤਜੁਗ ਲਾਵੇਗਾ।
ਪਿਤਾ ਜੱਸਾ ਸਿੰਘ ਸ੍ਰੀ ਮਾਤ ਸਦਾ ਕੌਰ ਜੀ ਕੋ,
ਬਾਲਕ ਸਰੂਪ ਧਾਰ ਦਰਸ, ਦਿਖਾਵੇਗਾ।
ਮਾਘ ਸੁਦੀ ਪੰਚਮੀ ਬਸੰਤ ਜੁਕੋ ਆਨ ਧਰਾ,
ਮਹਾਂ ਮਾਨ ਤਾਨ ਸ਼ਾਨ ਤੁਧ ਦੀ ਵਧਾਵੇਗਾ।
ਓਹੀ ਰਾਮ, ਰੂਪ ਓਹੀ ਕ੍ਰਿਸ਼ਨ ਮੁਰਾਰੀ ਓਹੀ,
ਓਹੀ ਗੁਰੂ ਨਾਨਕ ਸਰੂਪ ਧਰਾ ਆਨ ਕੇ,
ਅੰਗਦ ਅਮਰ ਦਾਸ ਓਹੀ ਗੁਰੂ ਰਾਮ ਦਾਸ,
ਅਰਜਨ ਸਰੂਪ ਧਰਾ ਬਿਰਦ ਪਛਾਨ ਕੇ।
ਹਰ ਗੋਬਿੰਦ ਹਰ ਰਾਏ ਸ੍ਰੀ ਹਰ ਕ੍ਰਿਸ਼ਨ ਓਹੀ,
ਤੇਗ ਜੀ ਬਹਾਦਰ ਜੋ ਰਾਖੇ ਹਿੰਦਵਾਨ ਕੇ।
ਸ੍ਰੀ ਦਸਮੇਸ਼ ਗੁਰੂ ਬਾਲਕ ਮੁਰਿੰਦ ਉਹੀ,
ਆਏ ਗੁਰੂ ਰਾਮ ਸਿੰਘ ਵਾਲੀ ਦੋ ਜਹਾਨ ਕੇ।

❋❋❋




ਮਾਘ ੧੯੮੮ ਬਿ. - ਫਰਵਰੀ ੧੯੩੨ ਈ.

# ਸੋਹਣੀ ਆਣ ਰਖੀ ਨਾਮਧਾਰੀਆਂ ਨੇ ।

ਸ੍ਰ: ਖਜਾਨ ਸਿੰਘ ਜੀ "ਇਨਸਾਫ"

ਦਸਮ ਗੁਰੂ ਦੀ ਜੋਤ ਅਲੋਪ ਹੋਈ, ਪਿਛੇ ਵਰਤ ਗਈਆਂ ਧੁੰਦੂ ਕਾਰੀਆਂ ਸਨ।
ਬਚਨ ਗੁਰਾਂ ਦੇ ਸਭ ਭੁਲਾ ਬੈਠੇ, ਸਿੰਘਾਂ ਮਲੀਆਂ ਆਨ ਸਰਦਾਰੀਆਂ ਸਨ।
ਸੂਟ ਬੂਟ ਤੇ ਕੋਟ ਪਤਲੂਣ ਪੈਹਨੇ, ਪੱਗਾਂ ਟੇਢੀਆਂ ਬੰਨ ਸਵਾਰੀਆਂ ਸਨ।
ਲਗੇ ਮਾਸ ਸ਼ਰਾਬ ਉਡਾਣ ਸੂਰੇ, ਨਾਲ ਕੰਜਰਾਂ ਪਾ ਲਈਆਂ ਯਾਰੀਆਂ ਸਨ।
ਐਸੇ ਵੇਖ ਅਧਰਮ ਤੇ ਪਾਪ ਭਾਰੀ, ਦਸਮ ਗੁਰੂ ਜੀ ਬਾਹਰਵੀਂ ਵੇਰ ਆਏ।
ਖੇਤੀ ਆਪਣੀ ਹੁੰਦੀ ਵਿਰਾਨ ਦੇਖੀ, ਕਾਰਨ ਰਖਿਆ ਦੇ ਲਈ ਫੇਰ ਆਏ।
ਸਤਿਗੁਰੂ ਰਾਮ ਸਿੰਘ ਧਾਰ ਅਵਤਾਰ ਆਏ, ਹੋਈਆਂ ਜਗ ਅੰਦਰ ਜੈ ਜੈ ਕਾਰੀਆਂ ਨੇ।
ਛੱਟਾ ਨਾਮ ਦਾ ਦੀਆਂ ਚੌਂ ਕੂੰਟ ਅੰਦਰ, ਫੇਰ ਸਾਜੀਆਂ ਸੰਗਤਾਂ ਪਿਆਰੀਆਂ ਨੇ।
ਮਾਰ ਕਢਿਆ ਐਬ ਕੁਰੀਤੀਆਂ ਨੂੰ, ਨਾਮ ਜਪਣ ਲਗੇ ਨਰ ਨਾਰੀਆਂ ਨੇ।
ਚੜ੍ਹ ਗਏ ਬੇੜੇ ਜਿਨਾਂ ਭਾਗ ਚੰਗੇ, ਰੈਹ ਗਏ ਨਸੀਬਾਂ ਦੀ ਹਾਰ ਵਾਲੇ।
ਵਰਖਾ ਨਾਮ ਦੀ ਕਰੀ ਦਾਤਾਰ ਸਤਿਗੁਰ, ਸੁੰਝੇ ਰੈਹ ਗਏ ਟਿਬੇ ਹੰਕਾਰ ਵਾਲੇ।
ਗਊ ਘਾਤ ਦਾ ਦੁਖ ਸੀ ਬੜਾ ਡਾਢਾ, ਛੁਰੀ ਹੇਠ ਮਰ ਰਹੀਆਂ ਵਿਚਾਰੀਆਂ ਸਨ।
ਹਿੰਦੂ ਸਿਖ ਸਭੇ ਪਏ ਵੇਖਦੇ ਸਨ, ਕਰ ਸਕਨ ਨਾਂ ਕੁਝ ਲਾਚਾਰੀਆਂ ਸਨ।
ਅਰਜ ਦਾਦ ਫਰਯਾਦ ਨਾਂ ਕਿਸੇ ਮੰਨੀ, ਵਡੇ ਹਾਕਮਾਂ ਸੁਸਤੀਆਂ ਧਾਰੀਆਂ ਸਨ।
ਆਖਰ ਗਊ ਗਰੀਬ ਦੀ ਰਖਿਆ ਲਈ, ਨਾਮਧਾਰੀਆ ਕੀਤੀਆਂ ਤਿਆਰੀਆਂ ਸਨ।
ਕੁਦੇ ਵਿਚ ਮੈਦਾਨ ਦੇ ਮਸਤ ਭੌਰੇ, ਬੁਚੜ ਵਢ ਕੇ ਕੁੱਲ ਵਿਰਾਨ ਕੀਤੇ।
ਕਾਰਨ ਰਖਿਆ ਗਊਆਂ ਨਿਮਾਣੀਆਂ ਦੇ, ਲੈ ਸ਼ਹੀਦੀਆਂ ਸੀਸ ਕੁਰਬਾਨ ਕੀਤੇ।
ਨਿਤ੍ਰ ਵਿਚ ਮੈਦਾਨ ਦਿਖ਼ਾਲ ਦਿਤਾ, ਅਤੇ ਕੱਟੀਆਂ ਮੁਸ਼ਕਲਾਂ ਸਾਰੀਆਂ ਨੇ।
ਗੱਜੇ ਲਾਲ ਸੋਹਣੇ ਚੀਨੀ ਵਾਲੜੇ ਦੇ, ਪਈਆਂ ਜੱਗ ਅੰਦਰ ਧੁੰਮਾਂ ਭਾਰੀਆਂ ਨੇ।
ਖਾਤ੍ਰ ਧਰਮ ਦੀ ਚੜ੍ਹ ਗਏ ਫਾਂਸੀਆਂ ਤੇ, ਜਾਨਾਂ ਕੀਤੀਆਂ ਨਹੀਂ ਪਿਆਰੀਆਂ ਨੇ।
ਕਰਕੇ ਅਦਲ "ਇਨਸਾਫ" ਵਿਖਾਲ ਦਿਤਾ, ਸੋਹਣੀ ਆਣ ਰਖੀ ਨਾਮਧਾਰੀਆਂ ਨੇ।

# ਸ੍ਰੀ ਮਾਨ ਬਾਬਾ ਰਾਮ ਸਿੰਘ ਜੀ ਮਹਾਰਾਜ ਦੀ ਪਵਿੱਤ੍ਰ ਯਾਦ ਵਿਚ ਕੂਕੇ ਦੀ ਬਸੰਤ

ਸ੍ਰੀਮਾਨ ਪ੍ਰੋਫੈਸਰ ਰੀਗਾ ਸਿੰਘ ਜੀ ਫਲਾਸਫਰਚੀਫ ਐਡੀਟਰ "ਅੰਮ੍ਰਿਤ"

*ਆਇਆ ਨ ਕੰਤ ਘਰ ਜਦੋਂ ਬਸੰਤ ਕਾਹਦੀ ਆਈ ਏ !*
*ਸੂਰਜ ਦੇ ਰਥ ਦਾ ਅਰਣ ਨੇ ਚੱਕਰ ਦਿਤਾ ਫਿਰਾਈ ਏ।*
*ਪਤ ਝੜ ਤੇ ਸੀਤ ਬੀਤ ਹੁਣ ਸੋਹਣੀ ਰਿਤੂ ਸੁਹਾਈ ਏ।*
*ਤਰੁ ਟਹਿਕਦੇ ਫੁਲ ਮਹਿਕਦੇ ਖਗ ਚਹਿਕਦੇ ਬਣਾਈ ਏ।*
*ਫੁਲਾਂ ਦੀ ਸੇਜ ਸੋਹਣੀ ਸਰਸੋਂ ਨੇ ਚੁਕ ਬਛਾਈ ਏ।*
*ਰਾਗੀ ਬਸੰਤ ਛੇੜਿਆ ਸੁਣ ਬਿਰਹਣੀ ਚਿਲਾਈ ਏ !*
*ਆਇਆ ਨਾ ਕੰਤ ਘਰ ਜਦੋਂ ਬਸੰਤ ਕਾਹਦੀ ਆਈ ਏ !*
*ਕੋਇਲ ਕੁਲਹਿਣੀ ਕੂਕਦੀ ਸਲ ਕਾਲਜੇ ਲਗਾਉਂਦੀ ।*
*ਸੁਮੀਰ ਮਾਰ ਝੱਲ ਇਹ ਬ੍ਰਿਹੋਂ ਅਗਨ ਜਗਾਉਂਦੀ ।*
*ਮੋਰਾਂ ਨੂੰ ਮੋੜ ਦਿਓ ਨੀ ਮੈਨੂੰ ਨ ਪੈਲ ਭਾਉਂਦੀ।*
*ਸਈਓ ਮਲ੍ਹਾਰ ਗਾਓ ਨਾਂ ਮੇਰੇ ਨਾ ਮਨ ਸੁਖਾਂਉਂਦੀ ।*
*ਸੰਗਾਰ ਹਾਰ ਪੱਟੀਆਂ ਦਿਓ ਪਰੇ ਵਗਾਈ ਏ।*
*ਆਇਆ ਨਾਂ ਕੰਤ ਘਰ ਜਦੋਂ ਬਸੰਤ ਕਾਹਦੀ ਆਈ ਏ !*
*ਸੁਹਾਗ ਭਾਗ ਵਾਲੀਆਂ ਨੇ ਰੂਪ ਅਜ ਵਟਾਏ ਨੇ।*
*ਨ੍ਹਾ ਧੋ ਕੇ ਹੋ ਇਕੱਠੀਆਂ ਤੇ ਚੀਰ ਚੁਕ ਰੰਗਾਏ ਨੇ।*
*ਸੁਰਮੇਂ ਸਲੋਨੇ ਨੈਣ ਤੇ ਮੁਖ ਪਾਨਬੀੜੇ ਲਾਏ ਨੇ।*
*ਜ਼ੇਵਰ ਜ਼ਰੀ ਤੇ ਬਾਦਲੇ ਸਾਲੂ ਤੇ ਚੋਪ ਪਾਏ ਨੇ।*
*ਇੱਕ ਮੈਂ ਹੀ ਭਾਗ ਹੀਣ ਹਾਂ ਸੱਧਰ ਨਾ ਜਿਹਨੂੰ ਕਾਈ ਏ।*
*ਆਇਆ ਨਾਂ ਕੰਤ ਘਰ ਜਦੋਂ ਬਸੰਤ ਕਾਹਦੀ ਆਈ ਏ !*
*ਬਿਰਹੋਂ ਬਿਓਗ ਦਾ ਕੁਈ ਲੱਗਾ ਅਜਿਹਾ ਤੀਰ ਹੈ।*
*ਨਾ ਢਾਲ ਰੋਕਿਆ ਕਿਸੇ ਛਾਤੀ ਨੂੰ ਗਿਆ ਚੀਰ ਹੈ।*
*ਪੈਂਦੀ ਕਲੇਜੇ ਕਰਕ ਹੈ ਲੱਗੀ ਅਵੱਲੀ ਪੀੜ ਹੈ।*
*ਵਾਹੀਂ ਹਕੀਮ ਲਾ ਰਹੇ ਬਝਦੀ ਨਾ ਕੋਈ ਧੀਰ ਹੈ।*
*ਜਿਸ ਵੈਦ ਹਥ ਦਵਾਈ ਸੀ ਹੱਟੀ ਗਿਆ ਵਧਾਈ ਏ।*
*ਆਇਆ ਨਾ ਕੰਤ ਘਰ ਜਦੋਂ ਬਸੰਤ ਕਾਹਦੀ ਆਈ ਏ!*
*ਸਿੰਘ ਰਾਮ ਰੂਪ ਸੀ ਜਿਹਨੇ ਸਦ ਰਾਮ ਦੀ ਲਗਾਈ ਸੀ।*
*ਕੂਕਾ ਸੀ ਜਿਸ ਨੇ ਕੂਕ ਇਕ ਬਸ ਰਾਮ ਦੀ ਸੁਣਾਈ ਸੀ।*
*ਸੀ ਨਾਮਧਾਰੀਆਂ ਤੇ ਧਾਰਨ ਨਾਮ ਦੀ ਸਿਖਾਈ ਸੀ।*
*ਬਾਢੀ ਸੀ ਜਿਸ ਨੇ ਅਘੜ ਘੜ ਰੰਗਣ ਅਜਬ ਚੜ੍ਹਾਈ ਸੀ।*
*ਦੇ ਕੇ ਦਿਦਾਰ ਤੁਰ ਗਿਆ ਮੁੜ ਕੇ ਨਾ ਵੱਟੀ ਵਾਹੀ ਏ।*
*ਆਇਆ ਨਾਂ ਕੰਤ ਘਰ ਜਦੋਂ ਬਸੰਤ ਕਾਹਦੀ ਆਈ ਏ !*
*ਬਹੁੜੀ ਨੀ ਜਾ ਕੇ ਆਖੀਓ ਪ੍ਰੀਤਮ ਜਿਥੇ ਸੁਹਾਏ ਨੇ।*
*ਚੀਨੀ ਨੂੰ ਚੈਨ ਨਾ ਤੇ ਓਹ ਚੀਨਾਂ ਨੂੰ ਕਿਉਂ ਸਿਧਾਏ ਨੇ ?*
*ਮਸਤਾਂ ਦਾ ਹਾਲ ਦੱਸਿਓ ਸੂਤਰ ਜਿਨਾਂ ਨੂੰ ਆਏ ਨੇ।*
*ਬੌਰੇ ਨੇ ਬਾਝ ਤੇਰੇ ਤੂੰ ਫੇਰੇ ਅਜੇ ਨਾ ਪਾਏ ਨੇ।*
*ਕੂਕਾਂ ਚਿਰਾਂ ਤੋਂ ਪੈ ਰਹੀਆਂ ਕੀਤੀ ਨਾਂ ਤੂੰ ਸੁਣਾਈ ਏ।*
*ਆਇਆ ਨਾਂ ਕੰਤ ਘਰ ਜਦੋਂ ਬਸੰਤ ਕਾਹਦੀ ਆਈ ਏ।*
*ਆ ਨਾਮ ਦੇਣ ਵਾਲਿਆ ਹੁਣ ਨਾਮ ਦੀ ਹੀ ਲੋੜ ਹੈ।*
*ਸਾਧਨ ਸੁਖਾਂ ਦੇ ਸਭ ਬਣੇ ਇਕ ਨਾਮ ਦੀ ਹੀ ਥੋੜ ਹੈ।*
*ਰਸ-ਹੀਣ ਜਗ ਦੀ ਨਾਮ ਬਿਨ ਚੜਦੀ ਨਾ ਬਾਤ ਤੋੜ ਹੈ।*
*ਵਿਸ਼ਿਆਂ ਦੀ ਕਾਂਗ ਚੜ੍ਹੀ ਏ ਬੇੜਾ ਹੀ ਚੱਲੀ ਬੋੜ ਹੈ।*
*ਬਿਨ 'ਨਾਮ' ਦਾਮ ਚਾਮ ਦੀ ਬਾਜ਼ੀ ਹੀ ਜਗ ਲਗਾਈ ਏ।*
*ਆਇਆ ਨਾਂ ਕੰਤ ਘਰ ਜਦੋਂ ਬਸੰਤ ਕਾਹਦੀ ਆਈ ਏ।*
*ਦੱਸੀ ਪ੍ਰੀਤ ਰੀਤ ਤੂੰ ਬਿਪ੍ਰੀਤ ਮਤਿ ਭਲਾਈ ਸੀ।*
*ਸੇਵਾ ਤੇ ਕ੍ਰਿਤ, ਵੰਡ ਛਕਣ ਸੁੰਦਰ ਜੋ ਬਾਣ ਪਾਈ ਸੀ।*
*ਸੁਸਤੀ ਜੇਹੀ ਉਹ ਹੋ ਗਈ ਜੋ ਸਾਦਗੀ ਦਸਾਈ ਸੀ।*
*ਉਹ ਕਰਮ ਕਾਂਡ ਹੋ ਗਈ ਸੁਚ ਸੋਧ ਜੋ ਸਿਖਾਈ ਸੀ।*
*ਮੁੜ ਕੇ ਪੜ੍ਹਾ ਆ ਜਗਤ ਨੇ ਸੱਥਾ ਈ ਸਭ ਭੁਲਾਈ ਏ।*
*ਆਇਆ ਨਾ ਕੰਤ ਘਰ ਜਦੋਂ ਬਸੰਤ ਕਾਹਦੀ ਆਈ ਏ।*



ਮਾਘ ੧੯੯੦ ਬਿ. - ਜਨਵਰੀ ੧੯੩੪ ਈ.

# ਨਾਮਧਾਰੀ ਸ਼ਹੀਦ

ਸ੍ਰੀਮਾਨ ਸ੍ਰ: ਲਾਲ ਸਿੰਘ ਜੀ
"ਕੰਵਰ" ਸਾਂਗਲਾ

ਚੀਨੀ ਵਾਲੇ ਮਾਹੀ ਤੈਨੂੰ ਗਊਆਂ ਵਾਲਾ ਕਹਿ ਦਿਆਂ ਜੇ,
ਤਾਂ ਭੀ ਤੇਰੀ ਕਾਨ੍ਹ ਨਾਲੋਂ ਸ਼ਾਨ ਨ ਘਟਾਈ ਜਾਵੇ !
ਤੱਕ ਲਏਂ ਜੇ ਪਿਆਰ ਤੇਰੇ ਪਿਆਰਿਆਂ ਦਾ ਗਊਆਂ ਨਾਲ,
ਕ੍ਰਿਸ਼ਨ ਦੇ ਵੀ ਮੂਹੋਂ ਓਹਦੀ ਉਪਮਾ ਸੁਣਾਈ ਜਾਵੇ !
ਸੁੱਕੀ ਹੋਈ ਕਲਮ ਮੇਰੀ ਮੋਤੀਏ ਦੀ ਸ਼ਾਖ ਹੋਕੇ,
ਫੁਲਾਂ ਵਾਲੀ ਮਾਲਾ ਤੇਰੇ ਬੀਰਾਂ ਨੂੰ ਪਹਿਨਾਈ ਜਾਵੇ !
ਚਾਰ ਚੰਨ ਲਾਕੇ ਤੇਰੇ ਹੀਰਿਆਂ ਦੇ ਨਾਮ ਤਾਈਂ,
ਪਾਪੀਆਂ ਦੇ ਨਾਮ ਕਾਲੀ ਨਦੀ 'ਚ ਡੁਬਾਈ ਜਾਵੇ !
ਜਦੋਂ ਭੀ ਕਸਾਈਆਂ ਵਾਲੀ ਛੁਰੀ ਮੈਨੂੰ ਯਾਦ ਆਵੇ,
ਸੁੱਕ ਜਾਂਦਾ ਗਲਾ ਤੇ ਜ਼ਬਾਨ ਨ ਹਿਲਾਈ ਜਾਵੇ !
ਖ਼ੂਨ ਭਰੀ ਛੁਰੀ ਏਦਾਂ ਗਾਈਆਂ ਉਤੇ ਚਲਦੀ ਸੀ,
ਜਿਵੇਂ ਮੈਲੀ ਅੱਖ ਕਿਸੇ ਦੇਵੀ ਤੇ ਟਿਕਾਈ ਜਾਵੇ !
ਕੋਟਲੇ ਦੇ ਵਿਚ ਫੇਰ ਦੂਤੀਆਂ ਦਾ ਨਾਸ ਹੋਣਾ,
ਕੇਹੜੇ ਮੁੱਖ ਨਾਲ ਓਹਦੀ ਕੀਤੀ ਵਡਿਆਈ ਜਾਵੇ।
ਜ਼ਾਲਮਾਂ ਦੀ ਖ਼ੂਨੀ ਤਲਵਾਰ ਵੀ ਨਸਾਰ ਹੋ ਹੋ,
ਤੁਬਕਿਆਂ ਦੇ ਹਾਰ ਇਕ -੨ ਨੂੰ ਪਹਿਨਾਈ ਜਾਵੇ !
ਕੁਤਿਆਂ ਕਬੂਲਿਆ ਨ ਖ਼ੂਨ ਗਊ ਘਾਤੀਆਂ ਦਾ,
ਪੈਰਾਂ ਦਿਆਂ ਕੱਖਾਂ ਹੇਠਾਂ ਆਪ ਨੂੰ ਲੁਕਾਈ ਜਾਵੇ !
ਭਿਜਦੀ ਨ ਖ਼ੂਨ ਵਿਚ ਦਿਨ ਦੀ ਨਿਗਾਹ ਕੀਕੂੰ,
ਜਾਂਦੀ ਜਾਂਦੀ ਵਾ ਨੂੰ ਭੀ ਲਾਲ ਓ ਬਨਾਈ ਜਾਵੇ !
ਲੂੰ ਲੂੰ ਦੇ ਵਿਚੋਂ ਓਦੋਂ ਟੁੱਟਦੇ ਪਰਾਨ ਮੇਰੇ,
ਫੋਟੋ ਜਦੋਂ ਗੋਲਿਆਂ ਦੀ ਨੈਨਾਂ ਨੂੰ ਵਖਾਈ ਜਾਵੇ !
ਇਕ ਇਕ ਹੀਰੇ ਨੂੰ ਕਤਾਰ ਵਾਲੀ ਲੜੀ ਵਿਚੋਂ,
ਕੱਢ ਕੱਢ ਮੌਤ ਨਿਗ੍ਹਾ ਤੋਪ ਦੀ ਟਿਕਾਈ ਜਾਵੇ !
ਰਿਖੀਆਂ ਦੇ ਸ੍ਵਾਸ ਅਗੇ ਮਹਿਦਾ ਏ ਨਾਮ ਜਿਵੇਂ,
ਜਿਵੇਂ ਹੋਮ ਕੁੰਡ ਵਿਚੋਂ ਵਾਸ਼ਨਾ ਖਿੰਡਾਈ ਜਾਵੇ !
ਤਿਵੇਂ ਨਾਮਧਾਰੀ ਦਾ ਸਰੀਰ ਉਡੇ ਤੋਪ ਅਗੇ,
ਅੰਬਰਾਂ ਜ਼ਮੀਨਾਂ ਉਤੇ ਯਸ਼ ਨੂੰ ਫੈਲਾਈ ਜਾਵੇ !
ਗੋਲੇ ਦੀ ਚਮਕ ਅਗੇ ਖਿੜ ਜਾਂਦਾ ਫੁਲ ਵਾਂਗੂੰ,
ਹੱਸ ਹੱਸ ਦਿਲ ਵਿਚੋਂ ਚਾਨਣੀ ਖਿੰਡਾਈ ਜਾਵੇ !
ਉੱਡ ਉੱਡ ਤੋਪ ਦਾ ਕਲੇਜਾ ਪਿਆ ਬਾਹਰ ਆਉਂਦਾ,
(ਜਦੋਂ) ਛੋਟਾ ਜਿਹਾ ਬੱਚਾ ਬਦੋ ਬਦੀ ਅਗੇ ਆਈ ਜਾਵੇ !




ਮਾਘ ੧੯੮੮ ਬਿ. - ਫਰਵਰੀ ੧੯੩੨ ਈ.

# ਜੀਵੇਂ ਚੰਨ ਹੈਂ ਤੂੰ ਕੌਮਾਂ ਸਾਰੀਆਂ ਦਾ

ਪੰਜਾਬੀ ਦੇ ਪ੍ਰਸਿਧ ਦੇਸ਼ ਭਗਤ, ਕਵੀ ਰਤਨ ਸ੍ਰ: ਵਧਾਤਾ ਸਿੰਘ ਜੀ 'ਤੀਰ'

ਨਾਨਕ ਗੁਰੂ ਦੇ ਪਿਆਰਿਆ ਦੇਸ਼ ਭਗਤਾ !
ਤੈਨੂੰ ਨਿਰਾ ਹੀ ਦੇਸ਼ ਦਾ ਦਰਦ ਆਖਾਂ।
ਇਕ ਆਪਣੇ ਬੋਲ ਪੁਗਾਉਣ ਵਾਲਾ !
ਸੱਚਾ ਸੰਤ ਸਿਦਕੀ ਸ਼ੇਰ ਮਰਦ ਆਖਾਂ।
ਇਕ ਰੱਬੀ ਵੈਰਾਗ ਦਾ ਵੈਹਣ ਆਖਾਂ !
ਇਕ ਕਹਿ ਦਿਆਂ 'ਓਸ' ਦਾ 'ਨਾਮਧਾਰੀ'।
ਇਹ ਵੀ ਝੂਠ ਤਾਂ ਨਹੀਂ ਕਲਜੁੱਗ ਅੰਦਰ !
ਤੈਨੂੰ ਜੇ ਕਦੇ ਪੁੱਗੀ ਹੋਈ ਨਰਦ ਆਖਾਂ।

ਤੇਰਾ ਪਿਆਰ ਗਿਆਨ ਜਗਾਉਂਦਾ ਏ !
ਤੇਰੀ ਸਾਦਗੀ ਦਿਲਾਂ ਨੂੰ ਖੱਸਦੀ ਏ।
ਬਦੋ ਬਦੀ ਤਿੱਖੀ ਪ੍ਰੇਮ ਅਣੀ ਤੇਰੀ !
ਪ੍ਰੇਮੀ ਹਿਰਦਿਆਂ ਦੇ ਅੰਦਰ ਧਸਦੀ ਏ।
ਕੀਤਾ ਚਾਨਣਾ ਤੇਰੀਆਂ ਕਰਣੀਆਂ ਨੇ !
ਤਾਹੀਏਂ ਹਿੰਦੀ ਅਜ਼ਾਦੀ ਨੂੰ ਲਭ ਰਹੇ ਨੇਂ।
ਚੀਨੀ ਵਾਲਿਆ ਤੂਹੇਂ ਈ ਦੱਸਿਆ ਸੀ !
ਖੁਲ੍ਹ ਏਕਤਾ ਵਿਚ ਹੀ ਵਸਦੀ ਏ।

ਨਿਰਾ ਪੂਰਾ ਨਹੀਂ ਤੂੰ ਨਾਮਧਾਰੀਆਂ ਦਾ,
ਸਾਂਝਾ ਹੈਂ ਸਾਰੇ ਨਾਮਧਾਰੀਆਂ ਦਾ।
ਭਾਰਤ ਮਾਤ ਦੀ ਅੱਖ ਦੇ ਤਾਰਿਆ ਵੇ,
ਜੀਵੇਂ ਚੰਨ ਹੈਂ ਤੂੰ ਕੌਮਾਂ ਸਾਰੀਆਂ ਦਾ।

ਹੈਸੀ ਦੇਸ਼ ਅਜਾਦੀ ਦੀ ਲਗਨ ਤੈਨੂੰ,
ਤਾਹੀਏਂ ਦੇਸ਼ ਉਤੋਂ ਗਿਓਂ ਵਾਰਿਆ ਤੂੰ।
ਪੂਰਾ ਉਤਰਿਓਂ ਸਾਥੀਆਂ ਸਣੇ ਆਖਰ,
ਕਰਕੇ ਟਾਕਰਾ ਔਕੜਾਂ ਭਾਰੀਆਂ ਦਾ।

ਅੰਦਰ ਹਿੰਦੀਆਂ ਦੇ ਭਾਂਬੜ ਮਚ ਰਹੇ ਨੇ,
ਅੱਗ ਤੇਰੀ ਕੁਰਬਾਨੀ ਨੇ ਲਾਈ ਹੋਈ ਏ।
ਚੜ੍ਹਿਆ ਮਰਨ ਦਾ ਚਾ ਹੈ ਬਹੁਤਿਆਂ ਨੂੰ,
ਗਲੇ ਬਹੁਤਿਆਂ ਖਫਣੀ ਪਾਈ ਹੋਈ ਏ।
ਬੱਦਲ ਜ਼ੋਰ ਦੇ ਪੱਛਮੋਂ ਚੜ੍ਹੇ ਜਾਪਣ,
ਬਿਜਲੀ ਲੋੜ੍ਹੇ ਦੀ ਸਿਰਾਂ ਤੇ ਚਮਕਦੀ ਏ।
ਫੁੱਲ ਖਿੜਗੇ ਫੇਰ ਸ਼ਹੀਦੀਆਂ ਦੇ,
ਫੇਰ ਰੁੱਤ ਕੁਰਬਾਨੀ ਦੀ ਆਈ ਹੋਈ ਏ।

ਬਾਬਾ ਆ ! ਆਜ਼ਾਦੀ ਦਾ ਨਾਮ ਦੇ ਜਾ,
ਇਨ੍ਹਾਂ ਦੇਸ਼ ਭਗਤਾਂ ਨਾਮਧਾਰੀਆਂ ਨੂੰ।
ਆਜਾ ਪਿਆਰਿਆ ਫਿਰੀ ਬਸੰਤ ਰੁੱਤੇ,
ਹਥੀਂ ਸਿੰਜ ਜਾ ਫੇਰ ਕਿਆਰੀਆਂ ਨੂੰ।
ਅਪਣੇ ਸਿਦਕ ਵਿਚੋਂ ਸਿਦਕ ਕਣੀਂ ਦੇ ਜਾ,
ਫੌਜਾਂ ਡੋਲੀਆਂ ਨੂੰ ਆਕੇ ਖੜ੍ਹਾ ਕਰ ਜਾ।
ਤੀਰ' ਨਾਲ ਕੁਰਬਾਨੀ ਦੇ ਕਰਨ ਖੁੰਢਾ,
ਪੜਛੇ ਲਾਹ ਰਹੀਆਂ ਪੱਛਮੀ ਆਰੀਆਂ ਨੂੰ।

ਮਾਘ ੧੯੯੦ ਬਿ. - ਜਨਵਰੀ ੧੯੩੪ ਈ.

# ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਰਵਿੰਦ ਮੇਂ ਪੁਸ਼ਪਾਂਜਲੀ

ਸ੍ਰੀਮਾਨ ਪੰਡਤ ਲਛਮਨ ਸਿੰਘ ਜੀ ਅੰਬਾਲਵੀ
'ਸ਼ੇਸ਼ਿਮ੍ਰਿਗੇਸ਼" ਵਿਸਾਰਦ

ਉੱਜਲ ਭਾਲ ਵਿਸਾਲ ਅਤੀ ਜਿਮ, ਪੂਰਣਮਾਸਸਿ ਵਿਸਤਾਰਾ।
ਸੁਭ ਸੀਸ, ਪਟੀਰ ਜਿਉਂ ਰੀਧ ਮਈ, ਸਿਤ ਚੀਰ ਧਰਾ ਵਤ ਭੇ ਦਸਤਾਰਾ।
ਗਨ ਦਾਸਨ ਬੀਚ ਬਿਰਾਜਤ ਯੂੰ, ਚਹੁੰਘਾ ਪਰਵਾਰਤ ਭੇ ਜਨ ਤਾਰਾ।
ਆਦਿ ਮਧਜਾਂਤ ਮੇ 'ਸ਼ੇਸ਼ ਮ੍ਰਿਗੇਸ਼' ਜੂ ਰਾਮ ਹਰੀ ਹਰਿ ਭੇ ਅਵਤਾਰਾ।
ਕਹੂੰ ਸ਼ਾਂਤੀ ਸਰੂਪ ਧਰਯੋ ਪ੍ਰਭੁ ਜੂ ਤੱਤੀਆਂ ਤਵੀਆਂ ਟਿਕ ਬੈਠ ਰਹਜੋ।
ਕਹੂੰ ਬੈਠਕੇ ਤਖਤ ਅਕਾਲ ਕੇ ਊਪਰ ਮੂਛਨ ਪੈ ਕਰ ਐਂਠ ਰਹਜੋ।
ਕਹੂੰ ਕਾਮਰ ਫਾਰਕੈ ਸੇਸ ਮ੍ਰਿਗੇਸ ਜੂ ਟੂਟੀ ਹੂਈ ਪ੍ਰਭ ਸੈਂਠ ਰਹੇਯੋ ।
ਕਹੂੰ ਚੀਨਮ-ਚੀਨ ਸੁ ਜਾਵਨ ਕੋ ਕਟਿ ਦੇਸ ਵਿਖੇ ਕੱਸ ਫੈਂਟ ਰਹਜੋ।
ਆਵਹੁ ਨਾਥ ਦਯਾ ਕਰਕੇ ਤੇਰੀ ਸੰਗਤ ਦੀਨ ਸੁ ਦੀਨ ਪਰੀ ਇਤ।
ਨਿਧ-ਨਾਗਰ ਸਾਗਰ ਨੀਰ ਬਿਨਾ ਮਾਨੋ ਸੰਗਤ ਤਰਫਤ ਮੀਨ ਪਰੀ ਇਤ।
ਤੇਰੇ ਕੌਤਕ ਥੇ ਸਬਦਾ ਸੁਖਦਾ ਸੁ ਵਿਦੇਸ਼ ਗਤੇ ਤੇਰੇ ਚੀਨ ਪਰੀ ਇਤ ।
ਤੂੰਗ ਗ੍ਰੀਵ ਹਿਨਨਾਤ ਖਰੀ ਤੇਰੀ ਚੀਨੀ ਉਡੀਕਤ ਜੀਨ ਪਰੀ ਇਤ।
ਜਬ ਲੌ ਸ੍ਰੀ ਖੰਡ ਕੇ ਖੰਡਨ ਸੋ ਅਹਿ ਮਾਰਤੁ ਠਾਰਤੁ ਵਾਸ ਰਹੇਗੀ।
ਜਬ ਲੌ ਰਵਿ ਚੰਦ ਮਰੀਚਨ ਕੀ ਦਜੁਤ ਵਿਯਮ ਧਰਾ ਪ੍ਰਕਾਸ਼ ਰਹੇਗੀ।
ਜਬ ਲੌ ਸਿਵ ਗੌਰਿ ਕੀ ਜੋਰੀ ਜੁਰੀ ਕਵਿ 'ਸ਼ੇਸ਼ ਮ੍ਰਿਗੇਸ਼' ਕੈਲਾਸ ਰਹੇਗੀ।
ਤਬ ਲੌ ਗੁਰੂ ਰਾਮਹਿ ਸਿੰਘ ਪ੍ਰਭੋ ਤਿਰੇ ਆਵਨ ਕੀ ਹਮੇਂ ਆਸ ਰਹੇਗੀ।
ਜਬ ਲੌ ਜਗ ਜੀਵ ਸੰਘਾਰਨ ਕੋ ਅਹੋ ! ਅੰਤਕ ਕੇ ਕਰ ਪਾਸ ਰਹੇਗੀ।
ਜਬ ਲੌ ਤ੍ਰਜਿਨੀ ਮੱਧਮਾ ਸੂ ਅਨਾਮਕਾ ਸੰਧੀ ਜੁਰੀ ਕਰ ਪਾਸ ਰਹੇਗੀ।
ਜਬ ਲੌ ਸਿਤ ਵਾਰ ਅਜਾ ਸਖਿਕੀ ਸ੍ਰਿਕ ਵਾਹਿਗੁਰੂ ਕਰ ਪਾਸ ਰਹੇਗੀ।
ਤਬ ਲੌ ਗੁਰੂ ਰਾਮਹਿ ਸਿੰਘ ਪ੍ਰਭੋ ਤਿਰੇ ਆਵਨ ਕੀ ਹਮੇ ਆਸ ਰਹੇਗੀ।
ਜਬ ਲੌ ਸ੍ਰੀ ਰਾਧਕੇ ਕੇਸ਼ਵ ਕੀ ਬ੍ਰਿਜ ਮੇਂ ਪਰਤੀ ਸੁਭ ਰਾਸ ਰਹੇਗੀ
ਜਬ ਲੌ ਸ੍ਰੀ ਰੁਕਮਣਿ ਪ੍ਰੀਤਮ ਸੋਂ ਕਰਤੀ ਸੁਭ ਹਾਸ ਵਿਲਾਸ ਰਹੇਗੀ।
ਜਬ ਲੌ ਸਤ ਭਾਮ ਔ ਕੂਬਰੀਆ ਕਰਤੀ ਨੰਦ ਲਾਲ ਸੋ ਹਾਸ ਰਹੇਗੀ।
ਤਬ ਲੌ ਗੁਰੂ ਰਾਮਹਿ ਸਿੰਘ ਪ੍ਰਭੋ ਤੇਰੇ ਆਵਨ ਕੀ ਹਮੇ ਆਸ ਰਹੇਗੀ।
ਜਬ ਲੌ ਅਸੀ ਬੂੰਦ ਸੋ ਪੀਵਨ ਕੀ ਹਿਯੇ ਚਾਤ੍ਰਿਕ ਕੇ ਲਗੀ ਪਿਆਸ ਰਹੇਗੀ।
ਜਬ ਲੌ ਚਢਬੇ ਯਮ ਤਾਤਹਿ ਕੇ ਅਹੋ ਪਿੰਗ ਪ੍ਰਚਕਾ ਖਾਸ ਰਹੇਗੀ।
ਜਬ ਲੌ ਜਗ ਮਾਵਸ਼ ਆਦਿਤਿ, ਕੀ ਪੁਨ: ਇੰਦੁ ਕੀ ਪੂਰਣ ਮਾਸ ਰਹੇਗੀ।
ਤਬ ਲੌ ਗੁਰੂ ਰਾਮਹਿ ਸਿੰਘ ਪ੍ਰਭੋ ਤਿਰੇ ਆਵਨ ਕੀ ਹਮੇ ਆਸ ਰਹੇਗੀ।
ਆਵਹੁ ਆਵਹੁ ਆਵਹੁ ਜੀ ਦਿਨ ਰਾਤ ਯਹੀ ਅਰਦਾਸ ਰਹੇਗੀ।
ਅੰਤ ਸਜੇ ਤੇਰੇ ਦ੍ਰਸ ਬਿਨਾਂ ਜਮ ਕਿੰਕਰ ਕੀ ਗਰ ਫਾਸ ਰਹੇਗੀ।
ਯੱਦਪਿ 'ਸ਼ੇਸ਼' ਛੁਟੇ ਜਿੰਦੜੀ ਪਰ ਤੱਦਪਿ ਰੂਹ ਉਦਾਸ ਰਹੇਗੀ।
ਚੀਨਮ-ਚੀਨ ਸੇ ਚੀਨੀ ਸਵਾਰ ਕੀ ਆਵਨ ਕੀ ਹਮੇ ਆਸ ਰਹੇਗੀ।

ਮਾਘ ੧੯੯੦ ਬਿ. - ਜਨਵਰੀ ੧੯੩੪ ਈ.

# ਦ੍ਵਾਦਸ ਰੂਪ ਧਰਿਆ ਹਿੰਦੁਸਤਾਨ ਦੇ ਵਿਚ

ਸ੍ਰੀਮਾਨ ਸੰਤ ਮਸਤਾਨ ਸਿੰਘ ਜੀ ਸ੍ਰੀ ਭੈਣੀ ਸਾਹਿਬ

*ਜਾਲਮ ਜੁਲਮ ਕਰਦੇ ਡਰਦੇ ਝਕਦੇ ਨਾਂ,*
*ਐਸੇ ਹੋਏ ਗਲਤਾਨ ਅਭਿਮਾਨ ਦੇ ਵਿੱਚ !*
*ਗਊ ਗ੍ਰੀਬ ਮਹਾਤਮਾ ਸਾਧੂਆਂ ਨੂੰ,*
*ਦੇਂਦੇ ਦੁਖ ਸਨ ਭਰੇ ਗੁਮਾਨ ਦੇ ਵਿੱਚ !*
*ਹਿੰਦੂ ਆਪਣੇ ਧਰਮ ਨੂੰ ਤਜ ਬੈਠੇ,*
*ਮੋਮਨ ਰਹੇ ਨਾਂ ਖੜੇ ਈਮਾਨ ਦੇ ਵਿੱਚ !*
*ਰੈਹਬਰ ਬਿਨਾਂ ਕੋਈ ਕੌਣ ਰਾਹ ਦਸੇ,*
*ਭੁਲੇ ਬੇਦ ਪੁਰਾਨ, ਕੁਰਾਨ ਦੇ ਵਿੱਚ !*
*ਐਪਰ ਹੱਟੀ ਨਹੀਂ ਦੇਂਵਦੀ ਕਿਸੇ ਸੌਦਾ,*
*ਮਾਲਕ ਹੋਏ ਨਾਂ ਜੇ ਕਰ ਦੁਕਾਨ ਦੇ ਵਿੱਚ !*
*ਰਾਹ ਛਡ ਕੁਰਾਹ ਪੈ ਦੁਖੀ ਹੋਏ,*
*ਹੋਏ ਦੀਨ ਅਨਾਥ·ਘਮਸਾਨ ਦੇ ਵਿੱਚ !*
*ਦੀਨਾਂ ਦੁਖੀਆਂ ਦੀ ਸੁਣ ਪੁਕਾਰ ਮਾਲਕ,*
*ਦ੍ਵਾਦਸ ਰੂਪ ਧਰਿਆ ਹਿੰਦੁਸਤਾਨ ਦੇ ਵਿੱਚ !*
*ਨਰ ਨਾਰ ਪਸੂ ਪੰਛੀ ਜੀਵ ਸਾਰੇ,*
*ਖੁਸ਼ੀ ਹੋਏ ਆਈ ਜਾਨ-ਜਾਨ ਦੇਂ ਵਿੱਚ !*
*ਦੇਵੀ ਦੇਵਤੇ ਕਰਨ ਦਿਦਾਰ ਆਏ,*
*ਆਪੋ ਆਪਣੇ ਚੜ੍ਹ ਬਿਬਾਨ ਦੇ ਵਿਚ !*
*ਸੁਣਦੇ ਸਾਰ ਜਾਲਮ ਥਰ ਥਰ ਕਾਂਪ ਉਠੇ,*
*ਤੇਗ ਜ਼ਬਰ ਦੀ ਪਈ ਮਿਆਨ ਦੇ ਵਿੱਚ !* ✳

ਮਾਘ ੧੯੯੦ ਬਿ. - ਜਨਵਰੀ ੧੯੩੪ ਈ.

# ਸਤਿਜੁਗ ਵਲੋਂ ਸਿੱਖ ਪੰਥ ਨੂੰ ਵਧਾਈ ਏ।'

ਸ੍ਰ: ਬਲਵੰਤ ਸਿੰਘ ਜੀ ਫੱਕਰ

*ਆਇਆ ਵਡ ਭਾਗਾ ਤੇ ਸੁਭਾਗਾ ਦਿਨ ਪੰਚਮੀ ਦਾ,*
*ਲੀਓ ਅਵਤਾਰ ਅੱਜ ਆਪ ਨਿਰੰਕਾਰ ਨੇ।*
*ਹੋਯਾ ਪ੍ਰਕਾਸ਼ ਕਈ ਕੋਟ ਸੂਰਜਾਂ ਥੀਂ ਵੱਧ,*
*ਤਮ ਅਗਿਆਨ ਦੂਰ ਕੀਤਾ ਏ ਦਤਾਰ ਨੇ।*
*ਵਿਸ਼ਨੂੰ ਬਿਰੰਚ ਸ਼ਿਵ ਸ਼ੰਕਰ ਤੇ ਆਦ ਦੇਵ,*
*ਫੂਲ ਬਰਸਾਨ੍ਹ ਆਏ ਕਰਨ ਜੁਹਾਰ ਨੇ।*
*ਭਾਰਤ ਦੇ ਭਾਗ ਜਾਗੇ ਬਾਢੀਆਂ ਦੀ ਕੁਲ ਦੇ ਭੀ,*
*ਜਿੰਹ ਕੁਲ ਆਏ ਸੋਹਣੇ ਚੀਨੀ ਅਸਵਾਰ ਨੇ।*
*ਦ੍ਵਾਦਸ ਸਰੂਪ ਧਾਰ ਨਾਮ ਅਸੀ ਸਿੰਚ ਕਰ,*
*ਮੁਰਦਾ ਹੋਈ ਸਿੱਖ ਕੌਮ ਜਿਸਨੇ ਜੀਵਾਈ ਏ।*
*ਓਸ ਪਿਆਰੇ ਪ੍ਰੀਤਮ ਕੇ ਜਨਮ ਦਿਨ ਆਵਣੇ ਦੀ,*
*'ਸਤਿਜੁਗ' ਵਲੋਂ ਸਿੱਖ ਪੰਥ ਨੂੰ ਵਧਾਈ ਏ।* ✳

ਮਾਘ ੧੯੯੧ ਬਿ. - ਫਰਵਰੀ ੧੯੩੫ ਈ.

# ਆਇ ਪਤੀ ਮੇਰੇ ਸੁਤੇ ਭਾਰਤ ਜਗੌਨ ਨੂੰ

ਸੰਤ ਰਤਨ ਸਿੰਘ ਜੀ ਕੂਕਾ

ਕਕਰਾਂ ਨੇ ਲੁਟ ਪੁਟ ਰੁਖਾਂ ਨੂੰ ਉਜਾੜ ਦਿਤਾ,
ਉਗਰੇ ਨੇ ਫੇਰ ਅਜ ਹੋਈਆਂ ਖੁਸ਼ਹਾਲੀਆਂ।
ਗਾਵਿਆ ਹਿੰਡੋਲ ਤੇ ਬਸੰਤ ਰਾਗ ਰਾਗੀਆਂ ਨੇ,
ਖੁਸ਼ੀ ਵਿਚ ਘਰਿ ਘਰਿ ਉਡਨਿ ਗੁਲਾਲੀਆਂ।
ਭੌਰੇ ਲਟ ਬੌਰਿਆਂ ਨੂੰ ਆਈਆਂ ਖੁਸ਼ਹਾਲੀਆਂ ਨੇ,
ਸਧਰਾਂ ਪ੍ਰੇਮ ਦੀਆਂ ਫੁਲਾਂ ਨੇ ਵਿਖਾਲੀਆਂ।
ਗਲ ਵਿੱਚ ਹਾਰ ਹੱਥ
ਫੁੱਲਾਂ ਦੀ ਪਟਾਰੀ ਫੜ
ਠੁਮਕ ਠੁਮਕ ਪਿੱਛੇ ਸੁੱਟਦੀਆਂ ਪੌਣ ਨੂੰ
ਹੈ ਇੱਕੋ, ਆਸ ਤੇ ਨਿਰਾਸ ਪਈਆਂ ਡਾਲੀਆਂ ਨੇ,
ਮਿੱਠੀ ਮਿੱਠੀ ਪੌਣ ਫੇਰ ਸੁਤੀਆਂ ਉਠਾਲੀਆਂ।
ਕੂਲੀ ਕੂਲੀ ਡਾਲੀਆਂ ਚਿ ਫੇਰ ਜਿੰਦ ਆਨਿ ਪਈ,
ਪੱਤੀਆਂ ਨੇ ਖਿੜ ਖਿੜ ਖੰਭੀਆਂ ਉਡਾਲੀਆਂ।
ਬਾਗਾਂ ਚਿ ਬਹਾਰ ਆਨਿ ਲਗੀ ਹੈ ਬਸੰਤ ਕੂਕਾ,
ਅਖੀਆਂ ਜੁਆਨੀ ਦੀਆਂ ਫੁਲਾਂ ਨੇ ਵਿਖਾਲੀਆਂ।
ਹਾਰ ਤੇ ਸ਼ਿਗਾਰ ਲਾ ਕੇ ਜ਼ੋਬਨ ਬਹਾਰ ਵਿਚ,
ਆਈ ਹੈ ਬਸੰਤ ਕਿਸੇ ਕੰਤ ਦੇ ਰਝੌਣ ਨੂੰ।
ਕੇਸਰੀ ਦੁਪੱਟਾ ਵਿਚ ਨੈਨਾ ਦੇ ਸਰੂਰ ਗੂੜਾ,
ਜਾਣੀ ਅੱਜ ਕਿਸੇ ਦਾ ਪਿਆਰਾ
ਘਰ ਆਵਣਾ ਹੈ,
ਖਿੜੇ ਜਿਹੇ ਮੁਖ ਉੱਤੇ
ਬਰਸਣ ਲਾਲੀਆਂ।
ਆਈ ਹੈ ਬਸੰਤ ਕੰਤ ਰੁਠੜੇ ਮਨੌਣ ਨੂੰ।
ਨਾਲ ਮੈਹਕਦੇ ਜਗੌਂਦੀ ਹੱਥ ਕਿਸੇ ਨੂੰ ਨਹੀਂ ਲੌਂਦੀ,
ਕੂਕਾ ਆਇ ਪਤੀ ਮੇਰੇ ਸੁਤੇ ਭਾਰਤ ਜਗੌਣ ਨੂੰ।

❊

ਮਾਘ ੧੯੯੧ ਬਿ. - ਫਰਵਰੀ ੧੯੩੫ ਈ.

# ਉਸਦੇ ਬੁਲ੍ਹਾਂ ਦੀ ਇਕ ਮੁਸਕ੍ਰਾਹਟ ਤਕਕੇ

ਸ੍ਰ: ਹਜਾਰਾ ਸਿੰਘ ਜੀ ਆਸੀ
ਐਡੀਟਰ ਰਾਮਗੜੀਆ ਗਜ਼ਟ ਸ਼ਿਮਲਾ

ਨਾਨਕ ਗੁਰੂ ਦੀ ਲਾਈ ਹੋਈ ਫੁੱਲਵਾੜੀ, ਫੁੱਟ ਈਰਖਾ ਨਾਲ ਮੁਰਝਾਰਹੀ ਸੀ।
ਖੂਨ ਸੁੱਕਿਆ ਮਰਦ ਨਾਮਰਦ ਹੋਏ ਹਾਇ ੨ ਦੀ 'ਵਾਜ ਪਈ ਆ ਰਹੀ ਸੀ।
ਸਿੱਖੀ ਬਾਗ ਉੱਤੇ ਖ਼ਿਜ਼ਾਂ ਛਾਂ ਰਹੀ ਸੀ, ਖ਼ਲਕ ਬੇਮੁਹਾਰੀ ਔਝੜ ਜਾ ਰਹੀ ਸੀ।
ਰਹਿਤ ਬਹਿਤ ਦਾ ਉਡਿਆ ਨਿਸ਼ਾਨ ਹੈ ਸੀ, ਉਲਟੀ ਵਾੜ ਹੀ ਖੇਤ ਨੂੰ ਖਾ ਰਹੀ ਸੀ।
ਜਿਸਨੇ ਧਰਮ ਦਾ ਝੰਡਾ ਬੁਲੰਦ ਕੀਤਾ, ਜਾਨ ਮੁਰਦਿਆਂ ਦੇ ਜਿਸਮ ਪਾਈ ਹੋਵੇ।
ਓਸ ਰੱਬੀ-ਬਸੰਤ ਦੇ ਆਗਮਨ ਦੀ ਖੁਸ਼ੀ, ਚਾਉ, ਵਧਾਈ ! ਵਧਾਈ !! ਹੋਵੇ।
ਐਸਾ ਆਣਕੇ ਸਮੇਂ ਦਾ ਗੇੜ ਹੋਯਾ, ਭਾਈ ਵੀਰ ਦੋਹਾਂ ਨੂੰ ਲੜਾ ਦਿਤਾ।
ਗੁਰਮਤ ਦੇ ਛਡ ਅਸੂਲ ਸਾਰੇ ਮੱਥਾ ਮਨਮਤਾਂ ਅਗੇ ਝੁਕਾ ਦਿਤਾ।
'ਚੀਨੀ ਵਾਲੇ ਨੇ ਦੇਖ ਇਹ ਦਸ਼ਾ ਭੈੜੀ, ਚਕ੍ਰ-ਪ੍ਰੇਮ ਸੁਧਾਰ ਚਲਾ ਦਿਤਾ।
ਉਹਦੀ ਨਜ਼ਰ ਤੇ ਬਾਣੀ ਤਾਸੀਰ ਵਾਲੀ, ਭੁੱਲੇ ਭਟਕਿਆਂ ਨੂੰ ਰਾਹੇ ਪਾ ਦਿਤਾ।
ਬੇੜੀ ਪੰਥ ਤੇ ਦੇਸ਼ ਦੀ ਡਗ ਮਗਾਂਦੀ, ਜਿਸਨੇ ਡਾਹ ਮੋਢਾ ਬੰਨੇ ਲਾਈ ਹੋਵੇ।
ਓਸ ਸਭਨਾਂ ਦੇ ਪਿਆਰੇ ਦੇ ਆਗਮਨ ਦੀ ਬਹੁਤ ਬਹੁਤ ਵਧਾਈ ! ਵਧਾਈ !! ਹੋਵੇ।
ਉਸਦੀ ਨਾਮ ਸੰਥਾ ਨੇ ਉਹ ਅਸਰ ਕੀਤਾ, ਬੰਧਨ ਕੱਟ ਦਿਤੇ ਬੰਦੀਵਾਨੀਆਂ ਦੇ।
ਹੋਏ ਬੰਦ ਇਕ ਬਾਰ ਬਜ਼ਾਰ ਸਾਰੇ, ਜੇੜ੍ਹੇ ਗਰਮ ਸੀਗੇ ਬੇਈਮਾਨੀਆਂ ਦੇ।
ਮਾਰ ਮਾਰ ਛੱਟੇ ਪ੍ਰੇਮ-ਨੇਮ ਵਾਲੇ, ਹੋਸ਼ ਕੈਮ ਕੀਤੇ ਹਿੰਦੁਸਤਾਨੀਆਂ ਦੇ।
ਉਸਦੇ ਨਾਮ ਦੀ ਰਟਣ ਤੇ ਸਿਮਰਨੀ ਨੇ, ਪੜਦੇ ਪਾੜ ਸੁੱਟੇ ਬਦ ਗੁਮਾਨੀਆਂ ਦੇ।
ਜਿਸ ਨੇ ਸੀਸ ਧਰ ਤਲੀ ਇਹ ਪੰਥ ਵਾੜੀ, ਘਾਲ-ਘਾਲ ਬੇਅੰਤ ਬਚਾਈ ਹੋਵੇ।
ਓਸ ਨਾਮ-ਸੂਰਜ ਦੇ ਪ੍ਰਕਾਸ਼ ਸੰਦੀ, ਦੇਸ਼ ਪੰਥ ਦੇ ਤਾਂਈਂ ਵਧਾਈ ਹੋਵੇ।
ਉਸਦਾ ਅਗਮਨ ਕੀ ਜੀਵ ਜੰਤ ਮਉਲੇ ਮਉਲੀ ਬਨਸਪਤ ਅਤੇ ਬਹਾਰ ਮਉਲੀ।
ਪੰਥ-ਫੁਲਵਾੜੀ ਦਾ ਗੁਬਾਰ ਉਡਿਆ, ਨਿੱਖਰ ਪਈ ਤੇ ਹਿੰਦ ਗੁਲਜ਼ਾਰ ਮਉਲੀ।
ਉਸਦੇ ਬੁਲ੍ਹਾਂ ਦੀ ਇਕ ਮੁਸਕ੍ਰਾਹਟ ਤਕਕੇ, ਹਰ ਇਕ ਗਾਰ ਮਉਲੀ ਹਰ ਇਕ ਧਾਰ ਮਉਲੀ।
ਉਸਦਾ ਨੂਰੀ-ਦੀਦਾਰ ਪ੍ਰਕਾਸ਼ ਚਾਨਣ, ਵੇਖ ਵੇਖ ਵਿਗਸੀ, ਸਭ ਨਰ ਨਾਰ ਮਉਲੀ।
ਉਸਦੇ ਰੱਬੀ ਦੀਦਾਰ ਦੀ ਝਲਕ ਤੱਕਕੇ, ਕੁਦਰਤ ਮਉਲੀ ਤੇ ਖੇੜੇ ਵਿਚ ਆਈ ਹੋਵੇ।
ਓਸ ਮੁਕਤਿ-ਮਾਰਗ ਦੇ ਪ੍ਰਕਾਸ਼ ਉਤੇ, ਲੱਖ ਲੱਖ ਵਧਾਈ ! ਵਧਾਈ !! ਹੋਵੇ।

❊

ਮਾਘ ੧੯੯੧ ਬਿ. - ਫਰਵਰੀ ੧੯੩੫ ਈ.

# ਬਸੰਤ-ਵਧਾਈ

ਭਾਈ ਸ਼ਮਸੇਰ ਸਿੰਘ ਜੀ ਅਸ਼ੋਕ

ਗੁਰੂ ਨਾਨਕ ਸ੍ਰੀ ਦਸਮੇਸ਼ ਗੁਰੂ, ਪੰਥ ਰਚਯੋ ਜਗ ਕੌ ਸੁਖਦਾਈ।
ਜਿਸਕੀ ਚਹੁੰ ਓਰ ਚਲੀ ਉਪਮਾ, ਦਿਗ ਦੀਪਨ ਲੌ ਬਰਨੀ ਨਲਹਿੰ ਜਾਈ।
ਕਰਨੀ ਮਹਿੰ ਕੌਨ ਲਹੈ ਸਮਤਾ, ਜਿਹਕਿਤ ਅਹੈ ਤਿਹੁ ਲੋਕਨ ਛਾਈ।
ਨਰ ਦੇਵ ਸਭੈ ਲਖ ਰੀਝ ਰਹੇ, ਅਰਿ ਖੀਝ ਰਹੇ ਚਿਤ, ਡੀਠਿ ਲਗਾਈ।
ਜਿਸਨੇ ਕਰੁਣਾ ਕਰਕੈ ਮਨ ਮੈਂ, ਹਿਤ ਦੇਸ਼ ਤਜਯੋ ਅਪਨੇ ਸੁਖ ਤਾਂਈ।
ਫਲ ਪਤ੍ਰਨ ਖਾਇ ਸੁ ਕਾਲ ਬਿਤੈ, ਬਨ ਬੀਰ ਗਰੀਬਨ ਕੌ ਗਲ ਲਾਈ।
ਨਦ ਪੰਚ ਅਧੀਨ ਕਿਯੋ ਸਗਰੋ, ਗਜ਼ਨੀ ਅਰੁ ਕਾਬਲ ਧਾਕ ਬਿਠਾਈ।
ਦਲ ਦੁਸ਼ਟਨ ਮਾਰ ਫਨਾਹ ਕਿਯੋ, ਅਭਿਮਾਨਨ ਕੇ ਹਿਯਰੇ ਹਹਰਾਈ।
ਜਿਸਕੇ ਸਮ ਦੀਨ-ਦਯਾਲੁ ਨ ਹੋ, ਅਵਤਾਰ ਲਯੋ ਕਿਨਹੂੰ ਭਵ ਆਈ।
ਜਿਹ ਬੀਰ ਬਨਯੋ ਰਣ-ਠਾਟ ਠਨਯੋ, ਪਿਖ, ਦੁੱਜਨ ਕੇ ਮੁਖ ਪੈ ਪਿਯਰਾਈ।
ਜਿਸਕੋ ਬਲ ਪ੍ਰੇਮ ਅਪਾਰ ਲਖੈ, ਸਭ ਭੂਪ ਰਹੇ ਬਨ ਮੀਤ ਸਹਾਈ।
ਤਿਸ ਕੋ ਜਬ ਭਾਗ ਹਰਯੋ ਬਿਧ ਹੂੰ, ਪਰ ਫੂਟ ਦਿਯੋ ਸਭ ਤੇਜ ਨਸਾਈ।
ਸਭ ਰਾਜ ਗਯੋ ਸੁਖ-ਸਾਜ ਗਯੋ, ਉਡ ਗਾਜ ਅਯੋ ਦੁਬਿਧਾ-ਮਯ ਧਾਈ।
ਤਜ ਪੰਥ, ਕੁਪੰਥਹਿੰ ਪੰਥ ਚਲਯੋ, ਬਿਗੜੀ ਰਹੁ ਰੀਤਿ ਪਤਾਲ ਪਰਾਈ।
ਮਤਿ-ਭੇਦ ਭਏ ਜਿਸ ਕਾਰਣ ਤੇ, ਇਕ ਬਾਰਹ ਬਾਟ ਪਰਯੋ ਦੁਖ ਪਾਈ।
ਕਰਤਾਰ ਸੁ ਧਨਜ 'ਅਸ਼ੋਕ' ਪੁਨਾ, ਜਿਸਨੇ ਮਿਲਬੇ ਹਿਤ ਸੂਝ ਸੁਝਾਈ।
ਮਧ ਸ਼ੀਤ ਰਿਤੂ ਬਰਪੰਬ ਗੁਰੂ, ਮਿਲ ਪ੍ਰੀਤ-ਸਭਾ ਵਿਰਚਯੋ ਇਕ ਤਾਈ।
'ਰਿਤੁਰਾਜ' ਸਜਯੋ ਨਵ ਫੂਲਨ ਸੌਂ, ਲਖ ਹੀ ਹੁਲਸਯੋ ਉਪਮਾ ਮਨ ਆਈ।
ਸੁਤ-ਉਛਵ ਤੇ ਕਛੁ ਦਯੋਸ ਬਿਤੇ, ਇਕ ਬੇਪਰਵਾਹ ਪਰੋਸਨਿ ਨਾਈ।
ਠਿਠਕੀ ਮਿਠਕੀ ਮਨ-ਮੋਦ ਭਰੀ, ਮਨੁ ਦੇਵਤਿ ਆਜ ਬਸੰਤ-ਵਧਾਈ।

*

# ਪੰਧ ਲੰਮੇਰਾ ਸਤਿਜੁਗ ਦਾ

**ਤਾਰਾ ਸਿੰਘ ਅਨਜਾਣ**

ਸਤਿਜੁਗ ਨੇ ੮੦ ਸਾਲ ਲੰਮਾ ਪੰਧ ਮੁਕਾਇਆ ਹੈ, ਪਰ ਇਹ ਪੈਂਡਾ ਬਿਖੜਾ ਨਹੀਂ ਸੀ। ਕਾਰਨ ਸਤਿਜੁਗ ਦਾ ਪਹਿਲਾ ਅੰਕ ਹੀ ਲਾਹੌਰੋਂ ਤਿਆਰ ਕਰਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਭੇਟ ਕਰਕੇ ਉਹਨਾਂ ਦੀਆਂ ਖੁਸ਼ੀਆਂ ਪ੍ਰਾਪਤ ਕਰ ਲਈਆਂ ਗਈਆਂ ਸਨ। ਸੋ ਆਸਥਾਵਾਨਾਂ ਦੇ ਪਰਚੇ ਨੂੰ ਔਕੜ ਕਿਉਂ ਆਉਂਦੀ! ਵਰਨਾਂ ਦੇ ਹੋਲੇ ਵਿਚ ਹੀ, "ਸਤਿਜੁਗ ਸਤੀਂ ਦਿਨੀਂ ਛਪਣ ਦਾ ਮਤਾ ਮੇਲੇ ਤੇ ਪਾਸ ਹੋਇਆ। ਸਤਿਗੁਰੂ ਜੀ ਤੇ ਮੁਖੀਆਂ ਦੀ ਸਲਾਹ ਨਾਲ"-ਜੱਸ ਜੀਵਨ ਭਾਗ ਪਹਿਲਾ। ਫੇਰ ਉਦੋਂ ਤੋਂ ਹੀ ਇਸ ਦੇ ਪ੍ਰਬੰਧਕ ਅਤੇ ਸੰਪਾਦਕ ਸੂਝਵਾਨ ਸਿਰੜੀ ਅਤੇ ਸੁਹਿਰਦ ਲੇਖਕ ਰਹੇ ਹਨ। ਉਹ ਸਿਦਕੀ ਸਿਖ ਅਤੇ ਸਮਰਪਿਤ ਦੇਸ਼ ਭਗਤ ਵੀ ਰਹੇ ਹਨ। ਉਹਨਾਂ ਨੇ ਸਤਿਜੁਗ ਲਈ ਤਨੋ ਮਨੋ ਕੰਮ ਕੀਤਾ ਹੈ।

ਸਤਿਜੁਗ ਨਾਮਧਾਰੀ ਪੰਥ ਦਾ ਇਕਲੌਤਾ ਸਪਤਾਹਿਕ ਪਤਰ ਗਿਣਿਆ ਗਿਆ ਹੈ। ਪੰਥ ਦੀ ਹੋਂਦ ਨੂੰ ਸਤਿਗੁਰੂ ਤੋਂ ਬਿਨਾਂ ਚਿਤਵਨਾ ਇੰਝ ਹੀ ਹੈ ਜਿਵੇਂ ਪ੍ਰਾਣਾਂ ਬਿਨਾਂ ਦੇਹ। ਸੋ ਸਤਿਗੁਰੂ ਉਸ ਦੇ ਸਾਹਮਣੇ ਸਦਾ ਵਿਦਮਾਨ ਰਹਿੰਦਾ ਹੈ। ਇਸਦੇ ਸਿਖਾਂ ਵਾਸਤੇ ਤਾਂ "ਜੋ ਗੁਰੁ ਕਹੈ ਸੋਈ ਭਲ ਮਾਨਹੁ" ਹੀ ਖੁਸ਼ੀਆਂ ਪ੍ਰਾਪਤ ਕਰਨ ਦਾ ਸਾਧਨ ਹੈ।

ਸਤਿਜੁਗ ਚਹੁੰ ਯੁਗਾਂ ਵਿਚੋਂ ਸਰਬੋਤਮ ਯੁਗ ਹੈ। ਕਲਿਯੁਗ ਦੇ ਭਿਆਨਕ ਸਮੇਂ ਵਿਚ ਸਤਿਗੁਰ ਦੀ ਮਹਾਨਤਾ ਸਤਿਜੁਗ ਲਾਉਣ ਵਿਚ ਗਰਦਾਨੀ ਗਈ ਹੈ। ਇਸੇ ਕਰਕੇ ਸੌ ਸਾਖੀ ਅਨੁਸਾਰ ਬਾਰ੍ਹਵੇਂ ਪਾਤਸ਼ਾਹ ਦੀ ਪਛਾਣ ਹੀ ਇਹ ਦਸੀ ਗਈ ਹੈ :

*ਕਲਿਯੁਗ ਮੇਂ ਸਤਿਜੁਗ ਕਰ ਠਾਨੋ।।*
*ਤਬੀ ਬਾਰ੍ਹਵਾਂ ਬਪ ਪਹਿਚਾਨੋ।।*
*ਕਲਿਜੁਗ ਮੇਂ ਸਤਿਜੁਗ ਵਰਤਾਊਂ।।*
*ਤਬੀ ਬਾਰ੍ਹਵਾਂ ਬਪ ਕਹਾਊਂ।।*

ਇਹਨਾਂ ਸਤਰਾਂ ਦਾ ੧੯੨੦ ਤੋਂ ਹੀ ਸਤਿਜੁਗ ਦੇ ਪਹਿਲੇ ਪੰਨੇ ਉਤੇ ਅੰਕਿਤ ਹੋਣਾ ਪਾਠਕਾਂ ਨੂੰ ਸਦਾ ਇਸ ਦੀ ਮਹਾਨਤਾ ਦਰਸਾਉਂਦਾ ਹੈ।

ਇਸਦਾ ਪਹਿਲਾ ਅੰਕ ਸਤਿਜੁਗ ਦੀ ਨੀਤੀ, ਉਸ ਰਾਹੀਂ ਦਿਤੀ ਜਾਣ ਵਾਲੀ ਜਾਣਕਾਰੀ ਬਾਰੇ ਕੁਝ ਭੁਲੇਖਾ ਨਹੀਂ ਰਹਿਣ ਦਿੰਦਾ ਕਿ ਇਹ ਸਰਕਾਰ ਪੱਖੀ ਪਰਚਾ ਨਹੀਂ। ਇਹ ਸੱਚੀ ਸਰਕਾਰ ਦਾ ਪਰਚਾ ਹੈ ਅਤੇ ਅੰਗਰੇਜ਼ ਸਰਕਾਰ ਦਾ ਵਿਰੋਧੀ ਪਰਚਾ ਹੈ। ਭਲਾ ਜਿਸ ਪੰਥ ਨੂੰ ਸਦਾ ਸੰਕਟ ਵਿਚ ਪਾਈ ਰੱਖਣ ਲਈ ਉਸਦੇ ਸਿਖਾਂ ਨੂੰ ਅੰਗਰੇਜ਼ ਹਾਕਮਾਂ ਸ਼ਹੀਦ ਕਰਵਾ ਦਿਤਾ ਹੋਵੇ ਅਤੇ ਉਸਦੇ ਸਿਰਜਨਹਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਦੇਸ਼ ਨਿਕਾਲਾ ਦੇ ਦਿਤਾ ਹੋਵੇ, ਸ੍ਰੀ ਭੈਣੀ ਸਾਹਿਬ ਦੇ ਬੂਹੇ ਅਗੇ ਪੁਲਸ ਚੌਕੀ ਬਿਠਾਈ ਗਈ ਹੋਵੇ ਅਤੇ ਉਹ ਪੁਲਸ ਚੌਕੀ ਕੇਵਲ ਪੰਜ ਪੰਜ ਸਿਖਾਂ ਨੂੰ ਹੀ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੂੰ ਮੱਥਾ ਟੇਕਣ ਜਾਣ ਦਿੰਦੀ ਹੋਵੇ। ਉਹ ਪੁਲਸ ਚੌਕੀ ੧੯੨੩ ਦੀ ੧੨ ਮਈ ਦੀ ਡਿਪਟੀ ਕਮਿਸ਼ਨਰ ਲੁਧਿਆਣਾ ਦੀ ਮੁਕਾਮੀ ਗੁਰੂ ਸਾਹਿਬ (ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ) ਨੂੰ ਲਿਖੀ ਚਿਠੀ ਅਨੁਸਾਰ ਚੁਕੀ ਗਈ ਹੋਵੇ। ਉਸ ਸਰਕਾਰ ਨਾਲ ਨਾਮਧਾਰੀਆਂ ਦਾ ਕਿਸ ਤਰ੍ਹਾਂ ਦਾ ਸਰੋਕਾਰ ਹੋ ਸਕਦਾ ਹੈ। ਸੋ ੧੯੨੦ ਵਿਚ ਅਖਬਾਰ ਸ਼ੁਰੂ ਕਰਨ ਸਮੇਂ ਅੰਗਰੇਜ਼ ਨੂੰ ਵੀ ਨਾਮਧਾਰੀ ਸਿਖਾਂ ਦੇ ਸਰਕਾਰ ਪੱਖੀ ਹੋਣ ਦੀ ਕੋਈ ਆਸ ਨਹੀਂ ਸੀ। ਏਧਰ ਇਹਨਾਂ ਨੇ ਤਾਂ ਸਰਕਾਰ ਦੀ ਈਨ ਮੰਨਣੀ ਹੀ ਨਹੀਂ ਸੀ।

ਇਸ ਤੋਂ ਪਹਿਲਾਂ ਵੀ ਪਹਿਲੇ ਵਿਸ਼ਵ ਯੁਧ ਸਮੇਂ (੧੯੧੪-੧੯੧੮ ਈ.) ਮਹਾਤਮਾ ਗਾਂਧੀ ਵਰਗੇ ਆਗੂਆਂ ਨੇ ਅੰਗਰੇਜ਼ ਤੋਂ ਭਲੇ ਦੀ ਆਸ ਰੱਖ ਕੇ ਭਾਰਤੀ ਜਨਤਾ ਨੂੰ ਫੌਜ ਵਿਚ ਭਰਤੀ ਹੋਣ ਲਈ ਪ੍ਰੇਰਨਾ ਦਿਤੀ। ਪਰ ਸਤਿਗੁਰੂ ਜੀ ਨੇ ਨਾਮਧਾਰੀ ਸਿਖ ਫੌਜ ਵਿਚ ਭਰਤੀ ਨਹੀਂ ਸੀ ਕਰਾਏ। ਇਸ ਕਰਕੇ ਵੀ ਅੰਗਰੇਜ਼ ਇਹਨਾਂ ਤੋਂ ਵਫਾਦਾਰੀ ਦੀ ਆਸ ਨਹੀਂ ਸੀ ਰਖਦਾ। ਅੰਗਰੇਜ਼ਾਂ ਨੇ ਤਾਂ ਬੜਾ ਸਪਸ਼ਟ ਲਿਖ ਛਡਿਆ ਸੀ ਕਿ ਕੂਕਿਆਂ (ਨਾਮਧਾਰੀ ਸਿਖਾਂ) ਦੇ ਅੰਗਰੇਜ਼ ਸਰਕਾਰ ਪ੍ਰਤੀ ਵਫਾਦਾਰ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਸਤਿਜੁਗ ਨਾਮਧਾਰੀ ਸਿਖਾਂ ਦਾ ਬੁਲਾਰਾ ਬਣਿਆ। ਸਹਿਜੇ ਹੀ ਇਸ ਨੇ ਬਰਤਾਨਵੀ ਹਾਕਮਾਂ ਨੂੰ ਦੇਸ਼ ਵਿਚੋਂ ਕਢਣ ਲਈ ਹੀ ਆਪਣਾ ਹਿੱਸਾ ਪਾਉਣਾ ਸੀ।

ਸਤਿਜੁਗ ਨਾਮਧਾਰੀ ਪੰਥ ਦੇ ਲਿਖਤੀ ਪ੍ਰਚਾਰ ਦਾ ਵਧੀਆ ਸਾਧਨ ਸੀ। ਪੰਜਾਹਵਿਆਂ ਦੇ ਕੁਝ ਸਮੇਂ ਨੂੰ ਛੱਡਕੇ ਇਹ ਲਗਾਤਾਰ ਹਫਤਾਵਾਰੀ ਛਪਦਾ ਰਿਹਾ ਹੈ। ਇਹ ਹਰ ਸਾਲ ਇਕ ਦੋ ਵਿਸ਼ੇਸ਼ ਅੰਕ ਵੀ ਕਢਦਾ ਰਿਹਾ ਹੈ। ਅੱਸੀ ਸਾਲ ਬੀਤਣ

ਬਾਅਦ ਪਿਛਲੇ ਸਾਲਾਂ ਦੇ ਪਰਚੇ ਹੋ ਸਕਦਾ ਹੈ ਦੇਸ਼ ਦੀ ਵੰਡ ਸਮੇਂ ਕਈਆਂ ਕੋਲੋਂ ਸੰਭਾਲੇ ਨਾ ਗਏ ਹੋਣ। ਪਰ ਪੁਰਾਣੇ ਬਸੰਤ ਅੰਕ, ਸੰਤ ਅੰਕ, ਇਸਤਰੀ ਅੰਕ ਅੱਜ ਵੀ ਕਈ ਸਿਖਾਂ ਘਰੀਂ ਨਵੇਂ ਵਿਸ਼ੇਸ਼ ਅੰਕਾਂ ਵਾਂਗ ਸੰਭਾਲੇ ਪਏ ਹਨ। ਛੇ ਸਾਲ ਪੁਰਾਣੇ ਅੰਕ ਤਾਂ ਬਹੁਤੇ ਪੁਰਾਣੇ ਹਨ ਹੀ ਨਹੀਂ। ੬੦ ਸਾਲ ਪੁਰਾਣੇ ਅੰਕ ਵੀ ਨਵੇਂ ਲਗਦੇ ਹਨ। ਨਾ ਉਹਨਾਂ ਵਿਚ ਛਪਿਆ ਮਸੌਦਾ ਪੁਰਾਣਾ ਹੋਇਆ ਹੈ ਤੇ ਨਾ ਹੀ ਉਹਨਾਂ ਵਿਚ ਛਪੀਆਂ ਤਸਵੀਰਾਂ ਫਿੱਕੀਆਂ ਪਈਆਂ ਹਨ। ਰੰਗ ਬਰੰਗੀਆਂ ਤਸਵੀਰਾਂ ਤਾਂ ਪੂਰੀ ਤਰ੍ਹਾਂ ਨਾਲ ਸੰਭਾਲੀਆਂ ਪਈਆਂ ਹਨ। ਇਹ ਅੰਕ ਕੇਵਲ ਸੰਭਾਲੇ ਹੀ ਨਹੀਂ ਪਏ ਇਹਨਾਂ ਦੇ ਲੇਖ ਪੜ੍ਹੇ ਜਾਂਦੇ ਹਨ, ਕਵਿਤਾਵਾਂ ਯਾਦ ਕੀਤੀਆਂ ਜਾਂਦੀਆਂ ਹਨ। ਉਸ ਸਮੇਂ ਦੇ ਲੇਖਕਾਂ ਦੀਆਂ ਭਾਵਨਾਵਾਂ ਨੂੰ ਸਮਝਿਆ ਜਾਂਦਾ ਹੈ।

ਨਾਮਧਾਰੀ ਸਿਖਾਂ ਦਾ ਕਿਰਦਾਰ, ਬੋਲ-ਬਾਣੀ, ਮਾਨ ਮਰਯਾਦਾ ਤਾਂ ਉਸਦੇ ਪ੍ਰਚਾਰ ਦਾ ਅਮਲੀ ਸਾਧਨ ਰਿਹਾ ਹੀ ਹੈ। ਉਹਨਾਂ ਦੀ ਪਛਾਣ ਇਹ ਵੀ ਬਣੀ ਰਹੀ ਕਿ " ਜਿਥੇ ਢੋਲਕੀ ਛੈਣੇ ਖੜਕਣ ਉਹ ਘਰ ਕੂਕਿਆਂ ਦਾ, ਕੂਕੇ ਬੇਸਲੂਕੇ ਗੜਵੀ ਨਹੀਂ ਦਿੰਦੇ ਨਹਾਉਣ ਨੂੰ, ਕੂਕੇ ਬੇਸਲੂਕੇ ਪਾਣੀ ਨਹੀਂ ਪੀਂਦੇ ਬੋਕੇ ਦਾ"। ਇਸ ਤਰ੍ਹਾਂ ਦੀਆਂ ਲੋਕ ਬੋਲੀਆਂ ਉਸ ਸਮੇਂ ਆਮ ਪ੍ਰਚਲਤ ਸਨ। ਸੰਤ ਬਿਸ਼ਨ ਸਿੰਘ ਦੇ ਇਕ ਲੇਖ ਵਿਚ ਇਹ ਸਤਿਜੁਗ ਵਿਚ ਛਪੀਆਂ ਹਨ।

ਕੁਝ ਕੁਝ ਲਿਖਤੀ ਪ੍ਰਚਾਰ ਸਤਿਜੁਗ ਛਪਣ ਤੋਂ ਪਹਿਲੇ ਹੁੰਦਾ ਰਿਹਾ। ਉਹ ਪ੍ਰਚਾਰ ਕਿਸ ਤਰ੍ਹਾਂ ਦਾ ਸੀ, ਬਾਰੇ ਡਾਕਟਰ ਹਰਭਜਨ ਸਿੰਘ, ਬਾਬਾ ਚੰਦਾ ਸਿੰਘ ਦੇ ਬਾਰਾਂਮਾਹ ਸੰਬੰਧੀ ਟਿਪਣੀ ਕਰਦੇ ਲਿਖਦੇ ਹਨ : "ਇਹ ਬਾਰਾਂਮਾਹ ਉਦੋਂ ਲਿਖਿਆ ਗਿਆ ਜਦੋਂ ਪੰਜਾਬ ਦੇ ਹੋਰ ਕਵੀ ਅੰਗਰੇਜ਼ ਰਾਜ ਬਾਰੇ ਚੁਪ ਸਨ ਜਾਂ ਉਹਨਾਂ ਦੀ ਉਸਤਤ ਕਰ ਰਹੇ ਸਨ।" ਇਸ ਬਾਰਾਂਮਾਹ ਅਨੁਸਾਰ ਸਤਿਗੁਰੂ ਰਾਮ ਸਿੰਘ ਦੇ ਵਿਦੇਸ਼ ਤੋਂ ਵਾਪਸ ਪਰਤਣ ਨਾਲ ਅੰਗਰੇਜ਼ ਰਾਜ ਖਤਮ ਹੋਣ ਦੀ ਭਾਵਨਾ ਪ੍ਰਗਟ ਹੁੰਦੀ ਹੈ।

ਲਿਖਤੀ ਪ੍ਰਚਾਰ ਦੀ ਇਕ ਪ੍ਰਮਣੀਕ ਅਤੇ ਦਸਤਾਵੇਜ਼ੀ ਰਚਨਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਹਨ। ਉਹ ਰੰਗੂਨੋਂ ਸਿੱਖ ਜਫ਼ਰ ਜਾਲ ਕੇ ਲੈ ਕੇ ਆਉਂਦੇ ਸਨ, ਭੇਸ ਬਦਲ ਕੇ, ਭੁਖੇ ਤਿਹਾਏ ਰਹਿ ਕੇ। ਇਹ ਭਾਵੇਂ ਪਹਿਲੀ ਵਾਰ ੧੯੬੮ ਈ. ਵਿਚ ਪ੍ਰਕਾਸ਼ਤ ਹੋਏ ਹਨ ਪਰ ਆਉਂਦੇ ੧੮੭੫ ਈ. ਤੋਂ ਰਹੇ ਹਨ। ਇਹ ਦੁਨਿਆਵੀ ਪਤਰਿਆਂ ਵਰਗੇ ਵੀ ਨਹੀਂ ਕਿਉਂਕਿ ਇਹਨਾਂ ਵਿਚ ਅਧਿਆਤਮਿਕਤਾ ਤੇ ਸੂਰਬੀਰਤਾ ਇਕ ਮਿਕ ਹਨ। ਦੇਸ਼ ਦੀ ਅਜ਼ਾਦੀ ਦੀ ਲੜਾਈ ਦੈਵੀ ਸਾਧਨਾਂ ਦਾ ਹੀ ਹਿੱਸਾ ਹੈ। ਡਾ. ਹਰਿਭਜਨ ਸਿੰਘ ਦੀ ਹੁਕਮਨਾਮੇ ਦੀ ਭੂਮਿਕਾ ਦਾ ਅੰਸ਼ ਹੈ:

"ਦੈਵੀ ਤਪੱਸਿਆ ਅਤੇ ਧਰਤੀ ਦੀ ਆਜ਼ਾਦੀ ਸੰਬੰਧੀ ਸਮੱਸਿਆ ਇਹਨਾਂ ਸੂਰਬੀਰ ਸੰਤਾਂ ਦੀ ਨਜ਼ਰ ਵਿਚ ਇਕ ਦੂਜੀ ਤੋਂ ਵਖਰੀਆਂ ਨਹੀਂ ਸਨ। ਦੇਸ ਦੀ ਆਜ਼ਾਦੀ ਲਈ ਲੜਨਾ ਵੀ ਉਹਨਾਂ ਵਾਸਤੇ ਦੈਵੀ ਸਾਧਨਾਂ ਦਾ ਹੀ ਇੱਕ ਅੰਗ ਸੀ। ਪਰਮਾਤਮਾ ਨਾਲ ਜੁੜਨ ਵਾਲੇ ਸਤਿਗੁਰੂ ਜੀ ਬੜੀ ਸਪਸ਼ਟਤਾ ਨਾਲ ਉਪਦੇਸ਼ ਦੇਂਦੇ ਹਨ ਕਿ ਅੰਗਰੇਜ਼ ਦੀ ਨੌਕਰੀ ਨਹੀਂ ਕਰਨੀ: "ਹੋਰ ਭਾਈ ਏਨਾ ਦਾ ਨੌਕਰ ਕੋਈ ਨਾ ਰਹੇ। ਜੋ ਰਹੂ ਸੋ ਬਹੁਤ ਔਖਾ ਹੋਊਗਾ। ਏਨਾ ਨੂੰ ਤਾ ਗੁਰੂ ਸਾਹਿਬ ਦਾ ਅਨਿਕ ਭਾਤ ਦੀ ਮਾਰ ਦਾ ਹੁਕਮ ਹੈ।" -ਹੁਕਮਨਾਮਾ ੩

ਪ੍ਰੋ: ਸੁਤਿੰਦਰ ਸਿੰਘ ਨੂਰ ਨੇ ਲਿਖਿਆ ਹੈ

"ਸਤਿਗੁਰੂ ਰਾਮ ਸਿੰਘ ਦੇ ਸਾਹਮਣੇ ਨਵੀਆਂ ਸਮਾਜਕ ਤੇ ਰਾਜਸੀ ਸਥਿਤੀਆਂ ਹਨ ਤੇ ਉਪ੍ਰੋਕਤ ਵਿਚਾਰਧਾਰਾ ਦਾ ਇਹਨਾ ਹੁਕਮਨਾਮਿਆਂ ਵਿਚ ਵੀ ਸੰਚਾਰ ਵਿਸਤ੍ਰਿਤ ਰੂਪ ਵਿਚ ਫੈਲਿਆ ਹੋਇਆ ਹੈ। ਅੰਗਰੇਜ਼ ਹਾਕਮ ਸਤਿਗੁਰੁ ਰਾਮ ਸਿੰਘ ਨਾਲ ਰੰਗੂਨ ਜਾ ਕੇ ਗੱਲ ਕਰਨ, ਕੁਝ ਦੇਣ ਵਾਲੇ ਉਤੇ ਕਿੰਨੀ ਸਖ਼ਤੀ ਰਖਣਾ ਚਾਹੁੰਦਾ ਸੀ, ਸੰਬੰਧੀ ਇਕ ਹੁਕਮਨਾਮੇ ਵਿਚ ਹੀ ਲਿਖਿਆ ਹੋਇਆ ਹੈ :

"ਜੇਹੜਾ ਬੜਾ ਗੋਰਾ ਹੈ, ਸਾਰੇ ਦੇਸਾਂ ਉਤੇ ਉਸਦਾ ਹੁਕਮ ਹੈ, ਓਸਦਾ ਲਿਖਾ ਹੁਕਮ ਏਥੇ ਕੰਧ ਦੇ ਨਾਲ ਲਾਇਆ ਹੈ ਜੋ ਕੋਈ ਆਦਮੀ ਏਸਦੇ ਨਾਲ ਬਾਤ ਕਰੇ ਤਾ ਉਸਨੂੰ ਕੈਦ ਕਰੋ ਅਰ ਜੇ ਕੁਛ ਬਾਹਰ ਤੇ ਸਿਟੇ ਅੰਦਰ ਕੇ ਤਾ ਅੰਦਰੋ ਬਾਹਰ ਸਿਟੇ ਤਾਂ ਉਸਨੂੰ ਬੀ ਕੈਦ ਕਰੋ। ਅਰ ਕੋਈ ਆਦਮੀ ਨਾ ਏਧੇ ਸੌਹੇ ਖੜਾ ਹੋਣ ਦੇਓ। ਸੋ ਏ ਏਮੇ ਕਰਦੇ ਹੈ। -ਹੁਕਮਨਾਮਾ ੯

ਨਾਮਧਾਰੀ ਲਿਖਤਾਂ ਬਿਨਾ, ਕਿਸੇ ਨੇ ਨਾਮਧਾਰੀ ਪੰਥ ਬਾਰੇ ਹਮਦਰਦੀ ਭਰੀ ਗੱਲ ਨਾ ਕੀਤੀ। ਸਗੋਂ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਪਿਛੋਂ ਸਾਰੇ ਰਾਜਿਆਂ ਮਹਾਰਾਜਿਆਂ ਨੇ ਅਤੇ ਤਿੰਨ ਡੇਰਿਆਂ ਨੂੰ ਛਡ ਕੇ ਬਾਕੀ ਦੇ ਮਹੰਤਾਂ ਨੇ ਸਰਕਾਰ ਨੂੰ ਲਿਖ ਦਿਤਾ ਸੀ ਕਿ ਜੇ ਉਹ ਏਥੇ ਰਿਹਾ ਤਾਂ ਅੰਗਰੇਜ਼ ਸਰਕਾਰ ਲਈ ਖ਼ਤਰਾ ਬਣਿਆ ਰਹੇਗਾ। ਸੋ ਸਤਿਗੁਰੂ ਰਾਮ ਸਿੰਘ ਦੀ ਚਲਾਈ ਨਾਮਧਾਰੀ ਲਹਿਰ ਉਸਦੇ ਸੁਦੇਸ਼ੀ ਤੇ ਨਾ ਮਿਲਵਰਤਨ ਦੇ ਅਸੂਲ, ਨਾਮਧਾਰੀ ਸਿੱਖਾਂ ਦੀਆਂ ਸ਼ਹੀਦੀਆਂ ਭਾਰਤ ਵਿਚ ਨਾ ਪ੍ਰਚਾਰੀਆਂ ਜਾ ਸਕੀਆਂ। ਇਹ ਤਾਂ ੧੯੦੫ ਵਿਚ ਬੰਗਾਲ ਦੀ ਵੰਡ, ੧੯੧੯ ਵਿਚ ਜਲਿਆਂ ਵਾਲੇ ਬਾਗ਼ ਦਾ ਹਤਿਆ ਕਾਂਡ ਗਦਰ ਪਾਰਟੀ ਲਹਿਰ ਤੇ ਕਾਮਾਗਾਟਾ ਦੇ ਸਰਗਰਮ ਭਾਰਤੀਆਂ ਨੂੰ ਸ਼ਹੀਦ ਕਰਕੇ ਅਤੇ ਹੋਰ ਦੇਸ਼ ਭਗਤਾਂ ਉਤੇ ਸਖ਼ਤੀਆਂ ਅਤੇ ਅਤਿਆਚਾਰ ਕਰਕੇ ਅੰਗਰੇਜ਼ ਹਾਕਮ ਨੇ ਆਪਣੇ ਪੈਰੀਂ ਆਪ ਕੁਹਾੜਾ ਮਾਰਿਆ । ਹਿੰਦ ਵਾਸੀ ਅੰਗਰੇਜ਼ਾਂ ਵਿਰੁਧ ਲਾਮ ਬੰਦ ਹੋਣੇ ਸ਼ੁਰੂ ਹੋ ਗਏ ਅਤੇ ਨਿਰਭੈ ਹੋ ਕੇ ਆਪਣੀ ਗੱਲ ਕਹਿਣ ਲਈ ਜਲਸੇ ਕਰਨ ਲਗੇ। ਜਲੂਸ ਕਢਣ ਲਗੇ ਤਾਂ ਦੇਸ਼ ਭਗਤਾਂ ਦਾ ਕਾਫਲਾ ਵਧਦਾ ਗਿਆ। ਨਾਮਧਾਰੀ ਸਿਖਾਂ ਵੀ ਵਕਤ ਦੀ ਨਜ਼ਾਕਤ ਨੂੰ ਸਮਝਦਿਆਂ ਸ੍ਰੀ ਭੈਣੀ ਸਾਹਿਬ ਬੈਠੀ ਪੁਲਿਸ ਚੌਂਕੀ ਦੀ ਪਰਵਾਹ ਨਾ ਕਰਦੇ ਸੁਤੰਤਰਤਾ ਸੰਗਰਾਮੀਆਂ ਦੇ ਕਾਫਲੇ ਨਾਲ ਜੁੜ ਕੇ ਆਪਣੀ ਗਲ ਕਰਨ ਲਗੇ। ਆਗੂਆਂ ਨੂੰ ਇਹ ਅਹਿਸਾਸ ਹੋਣ ਲਗਾ ਕਿ ਨਾਮਧਾਰੀ ਸਿੱਖ ਦੇਸ਼ ਭਗਤੀ ਸੁਦੇਸ਼ੀ ਅਤੇ ਅੰਗਰੇਜ਼ ਪ੍ਰਤੀ ਨਾਮਿਲਵਰਤਨ ਵਿਚ ਉਹਨਾਂ ਤੋਂ ੫੦ ਸਾਲ ਅੱਗੇ ਹਨ ਪਰ ਅੰਗਰੇਜ਼ਾਂ ਦੀਆਂ ਸਖਤੀਆਂ ਕਾਰਨ ਉਹਨਾਂ ਨਾਲ

ਜ਼ਿਆਦਤੀ ਉਤੇ ਜ਼ਿਆਦਤੀ ਹੁੰਦੀ ਰਹੀ ਹੈ। ਏਥੋਂ ਤਕ ਕਿ ਅਖੰਡ ਪਾਠ ਕਰਵਾਉਣ ਵਾਲਿਆਂ ਅਤੇ ਕਰਨ ਵਾਲਿਆਂ ਨੂੰ ਕੈਦਾਂ ਵੀ ਭੁਗਤਣੀਆਂ ਪਈਆਂ ਅਤੇ ਜੁਰਮਾਨੇ ਵੀ ਭਰਨੇ ਪਏ। ਭਾਵੇਂ ਉਹਨਾਂ ਅਖੰਡ ਪਾਠ ਕਰਾਉਣ ਲਈ ਸਰਕਾਰੀ ਮਨਜ਼ੂਰੀ ਵੀ ਲੈ ਲਈ ਸੀ ਪਰ ਇਹਨਾਂ ਜ਼ਿਆਦਤੀਆਂ ਅਤੇ ਸਖਤੀਆਂ ਬਾਰੇ ਜਿਸ ਮੰਚ ਤੋਂ ਗੱਲ ਹੋਵੇ ਉਸ ਲਈ ਅਖਬਾਰ ਨੂੰ ਸਹੀ ਸਮਝਿਆ ਗਿਆ। ਸੋ ਏਹ ਸ਼ੁਰੂ ਕੀਤਾ ਗਿਆ।

ਨਾਮਧਾਰੀ ਸਿੱਖ ਗੁਰੂ ਨਾਨਕ ਦੇ ਵਰਤਮਾਨ ਗਦੀ ਨਸ਼ੀਨ ਦੇਹਧਾਰੀ ਸਤਿਗੁਰੂ ਦੇ ਉਪਾਸ਼ਕ ਸਨ ਜੋ ਅਜ ਵੀ ਹਨ। ਸਮੇਂ ਨੇ ਐਸਾ ਗੇੜਾ ਖਾਧਾ ਕਿ ਕਈ ਕਟੜ ਗੈਰ ਨਾਮਧਾਰੀ ਉਹਨਾਂ ਨੂੰ ਨਾ ਆਪ ਸਤਿਗੁਰੂ ਆਖਦੇ ਸਨ ਨਾ ਦੂਜਿਆਂ ਨੂੰ ਆਖਣ ਦੇਂਦੇ ਸਨ। ਇਸ ਕਰਕੇ ਕਈ ਥਾਈਂ ਬੇਸੁਆਦੀ ਵੀ ਹੋਈ। ਇਹ ਵੀ ਪਤਾ ਲਗਾ ਕਿ ਅੰਗਰੇਜ਼ ਸਰਕਾਰ ਪੱਖੀ ਸਿਖ ਗਿਣੀ ਮਿਥੀ ਸਰਕਾਰੀ ਚਾਲ ਅਧੀਨ ਐਸਾ ਅਸੁਖਾਵਾਂ ਮਾਹੌਲ ਸਿਰਜ ਰਹੇ ਹਨ। ਉਹਨਾਂ ਦੇ ਅਖਬਾਰ ਤਾਂ ਨਾਮਧਾਰੀ ਸਿੱਖਾਂ ਬਾਰੇ ਚੁਪ ਰਹੇ ਤੇ ਰਾਜ ਭਗਤੀ ਦਾ ਸਬੂਤ ਦੇਂਦੇ ਹਨ। ਜੇ ਉਹ ਲਿਖਦੇ ਸਨ ਤਾਂ ਕੁਚਰਚਾ ਅਤੇ ਬੜੇ ਨਿਕੰਮੇ ਸ਼ਬਦਾਂ ਵਿਚ।

ਨਾਮਧਾਰੀ ਪੰਥ ਦੀ ਅਵਾਜ਼ ਬਾਹਰਲੇ ਜਗਤ ਵਿਚ ਪਹੁੰਚਾਉਣ ਲਈ ਸਤਿਜੁਗ ਦਾ ਸ੍ਰੀ ਗਣੇਸ਼ ਕੀਤਾ ਗਿਆ। ਇਹ ਸਮਕਾਲੀ ਖ਼ਬਰਾਂ ਨਾਲ ਆਪਣੇ ਪਾਠਕਾਂ ਨੂੰ ਜੋੜਨ ਲਈ ਦੇਸ ਪ੍ਰਦੇਸ ਦੀਆਂ ਖ਼ਬਰਾਂ ਵੀ ਦੇਂਦਾ। ਨਾਮਧਾਰੀ ਪੰਥ ਦੀਆਂ ਧਾਰਮਿਕ, ਸਮਾਜਕ ਤੇ ਰਾਜਨੀਤਕ ਸਰਗਰਮੀਆਂ ਬਾਰੇ ਖ਼ਬਰਾਂ ਤੇ ਲੇਖ ਇਸ ਵਿਚ ਛਪਣੇ ਸ਼ੁਰੂ ਹੋਏ। ਇਸ ਵਿਚ ਆਪਣਾ ਪੱਖ ਪੇਸ਼ ਕੀਤਾ ਜਾਂਦਾ ਰਿਹਾ।

ਸਤਿਜੁਗ ਭਾਵੇਂ ਆਮ ਪਾਠਕ ਵਰਗ ਵਿਚ ਜਾਣਕਾਰੀ ਭਰਪੂਰ, ਪਰਚਿਆਂ ਵਿਚ ਸਮਝਿਆ ਜਾਣ ਲਗਾ ਪਰ ਇਸ ਵਿਚ ਸਤਿਗੁਰੂ ਲਿਖਣ ਨੂੰ ਗੈਰਨਾਮਧਾਰੀ ਸਿਖਾਂ ਦੇ ਇਕ ਹਿੱਸੇ ਨੇ ਵਕਾਰ ਬਣਾ ਲਿਆ। ਉਹਨਾਂ ਨੇ ਇਸ ਨੂੰ ਨਾ ਵਿਕਣ ਦੇਣ ਲਈ ਲੱਕ ਬੰਨ੍ਹ ਲਿਆ। ਪਰ ਇਸ ਦੇ ਪ੍ਰਚਾਰ ਪ੍ਰਸਾਰ ਕਰਨ ਲਈ ਏਧਰ ਵੀ ਕਸਰ ਲਈ ਛਡੀ ਗਈ। ਤਰਨ ਸਿੰਘ ਵਹਿਮੀ ਨੇ ਲਿਖਿਆ

"-ਸੰਤ ਮੰਗਲ ਸਿੰਘ ਜੀ ਚਾਹੁੰਦੇ ਸਨ, ਸਿਖ ਤਕੜੇ ਹੋ, ਸਤਿਜੁਗ ਦਾ ਕੰਮ ਕਰਨ ਤੇ ਕਹਿਣ ਕੌਣ ਹੈ ਸਾਡੇ ਅਖਬਾਰ ਨੂੰ ਰੋਕਣ ਵਾਲਾ .....ਸਤਿਗੁਰੂ ਜੀ ਕਿਹਾ ਤੁਸੀਂ ਉਹ ਜੁਗਤ ਵਰਤੋ, ਅਵਾਜ਼ ਘਟ ਹੋਵੇ ਸਟ ਜ਼ਿਆਦਾ ਵਜੇ। ਲਿਖਤੀ ਪ੍ਰਚਾਰ ਅਖਵਾਰ ਸਤਿਜੁਗ ਤੇ ਸਹੀ ਮਸਾਲਾ ਖੋਜ ਕੇ ਲਿਖੋ।...

ਸਿੰਘ ਸਭੀਏ ਕਹਿਣ, ਇਹ ਰਾਮ ਸਿੰਘ ਨੂੰ ਬਾਬਾ ਜਾਂ ਭਾਈ ਤਾਂ ਲਿਖਣ ਪਰ ਸਤਿਗੁਰੂ ਕਿਉਂ ਲਿਖਦੇ ਹਨ ਤੇ ਕਿਉਂ ਗੁਰ ਨਾਨਕ ਜੀ ਦੇ ਨਾਲ ਲੜੀ ਤੇ ਨਾਮ ਮੇਲਦੇ ਹਨ।" ਜਸ-ਜੀਵਨ ਭਾਗ ਪਹਿਲਾ

ਸਤਿਜੁਗ ਦਾ ਵਿਰੋਧ ਹੋਇਆ ਪਰ ਇਹ ਸਤਿਜੁਗ ਦੀ ਕੰਡ ਨਾ ਲਾ ਸਕਿਆ ਕਿਉਂਕਿ ਇਹ ਕਿਸੇ ਕੱਲੇ ਕਾਰੇ ਦਾ ਅਖਬਾਰ ਨਹੀਂ ਸੀ, ਪੰਥ ਦਾ ਅਖ਼ਬਾਰ ਸੀ। ਵਹਿਮੀ ਜੀ ਨੇ ਇਸ ਦੇ ਵਿਕਣ ਸੰਬੰਧੀ ਲਿਖਿਆ

"ਝੰਡਾ ਸਿੰਘ ਮਸਤਾਨਾ, ਕਿਰਪਾ ਸਿੰਘ ਵਰਨਾ ਦੇ ਤੇ ਨਿਹਾਲ ਸਿੰਘ ਕਾਲੇਕਿਆਂ ਦੇ ਦੋ ਦਿਨ ਸਤਿਜੁਗ ਦੇ ਕੁਝ ਪਰਚੇ ਮੇਲੇ ਵਿਚ ਵੇਚੇ। ਤੀਜੇ ਦਿਨ ਨਿਹਾਲ ਸਿੰਘ ਕਾਲੇਕੀ ਤੁਰ ਗਿਆ। ਕਿਰਪਾ ਸਿੰਘ, ਝੰਡਾ ਸਿੰਘ ਨੇ ਜਾਨ ਹੂਲ ਆਪਣੇ ਸਤਿਗੁਰੂ ਜੀ ਦਾ ਇਤਿਹਾਸ ਅਤੇ ਨਾਮ ਆਮ ਲੋਕਾਂ ਤਕ ਪੁਚਾਣ ਦਾ ਮਹਾਨ ਕੰਮ ਕੀਤਾ ਤੇ ਮੁਢ ਇਸ ਹਿੰਮਤ ਹੌਸਲੇ ਦਾ ਮਹਾਰਾਜ ਗੁਰਦਿਆਲ ਸਿੰਘ ਜੀ ਬੰਨ੍ਹਿਆ । ਜਿਵੇਂ ਹਰ ਮਜ਼ਬ ਦੇ ਵਿਦਵਾਨ ਤੇ ਕੁਰਬਾਨੀ ਕਰਨ ਵਾਲੇ ਬੰਨ੍ਹਦੇ ਹਨ। ਆਲਿਮ ਜੀ, ਨਿਰੰਕਾਰ ਸਿੰਘ ਜੀ ਚੇਤਨ, ਸੰਤ ਮੰਗਲ ਸਿੰਘ ਜੀ, ਭਗਵਾਨ ਸਿੰਘ ਦਾਸ ਭੀ ਬਹੁਤ ਸੋਹਣਾ ਲਿਖਦੇ ਕਵਿਤਾ ਤੇ ਲੇਖਾਂ ਵਿਚ, ਨਿਰਭੈ ਹੋ।

ਵੈਸਾਖੀ (੧੯੨੦ ਈ.) ਦੇ ਮੇਲੇ ਤੇ ਅੰਮ੍ਰਿਤਸਰ ਸਿੰਘ ਸਭੀਆਂ ਕਿਹਾ, ਜੋ ਸਤਿਜੁਗ ਵਿਚ ਕੂਕੇ ਸਤਿਗੁਰੂ ਰਾਮ ਸਿੰਘ ਨੂੰ ਲਿਖਦੇ ਹਨ। ਅਸਾਂ ਉਹ ਏਥੇ ਨਹੀਂ ਵਿਕਣ ਦੇਣੀ ਅਖਬਾਰ। ਸਤਿਗੁਰੂ ਪ੍ਰਤਾਪ ਸਿੰਘ ਜੀ ਹੁਕਮ ਕੀਤਾ ਕੋਈ ਸਿੱਖ ਨਿਤਰੇ ਜੋ ਸਤਿਜੁਗ ਦੇ ਪਰਚੇ ਲੋਕਾਂ ਨੂੰ ਦੇਵੇ। ਝੰਡਾ ਸਿੰਘ ਮਸਤਾਨਾ ਕਿਲਾ ਸੂਬਾ ਸਿੰਘ ਦਾ ਨਿਤਰਿਆ ਤੇ ਪ੍ਰਕਰਮਾ ਵਿਚ ਖੜ੍ਹ ਖੜ੍ਹ ਵੇਚੇ ਪਰਚੇ।" ਜਸ-ਜੀਵਨ ਹਿਸਾ ਪਹਿਲਾ।

ਇਹ ਤਾਂ ਵਿਰੋਧ ਕਰਦੇ ਹੀ ਸੀ, ਸਰਕਾਰ ਵੀ ਵਿਰੋਧ ਕਰਦੀ ਸੀ। ਉਸਨੇ ਕਈ ਵਾਰ ਭੈਣੀ ਸਾਹਿਬ ਪ੍ਰੈਸ ਉਤੇ ਛਾਪਾ ਮਾਰਿਆ। ਜ਼ਮਾਨਤ ਲਈ ਤੇ ਜਿਥੇ ਨਾਮਧਾਰੀ ਇਤਿਹਾਸ ਵਧ ਤਿਖਾ ਛਪਿਆ, ਉਸ ਨੂੰ ਆਪਣੇ ਪਿੰਡੇ ਉਤੇ ਚੂੰਢੀ ਵਢੀਂਦੀ ਨਜ਼ਰ ਆਈ। ਉਹ ਪਰਚੇ ਜ਼ਬਤ ਕਰ ਲਏ। ੧੯੩੬ ਈ. ਦੇ ਬਸੰਤ ਅੰਕ ਨੂੰ ਉਸ ਵਿਚ ਮਲੇਰ ਕੋਟਲੇ ਦੇ ਸ਼ਹੀਦੀ ਸਾਕੇ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਸੰਬੰਧੀ ਛਪੀਆਂ ਤਸਵੀਰਾਂ ਕਾਰਨ ਅਤੇ ਸੰਤ ਇੰਦਰ ਸਿੰਘ ਚਕ੍ਰਵਰਤੀ ਦੇ ਲੇਖ 'ਅਪੂਰਵ ਬਲੀਦਾਨ' ਕਾਰਨ ਜ਼ਬਤ ਕਰ ਲਿਆ ਗਿਆ।

੧੯੪੭ ਵਿਚ ਭਾਰਤ ਦੇ ਅਜ਼ਾਦ ਹੋਣ ਤੋਂ ਪਹਿਲਾਂ ਨਿਕਲਣ ਵਾਲੇ ਪਰਚੇ ਵਿਚ ਅੰਗਰੇਜ਼ ਸਰਕਾਰ ਦੀਆਂ ਵਧੀਕੀਆਂ ਵਿਰੁਧ ਗਲ ਲਿਖਣਾ ਜਾਂ ਦੇਸ਼ ਦੀ ਅਜ਼ਾਦੀ ਲਈ ਸੁਤੰਤਰਤਾ ਸੰਗਰਾਮ ਵਿਚ ਸਰਗਰਮ ਜਮਾਤ ਦੇ ਹਕ ਵਿਚ ਲਿਖਣਾ ਆਪਣੇ ਆਪ ਨੂੰ ਸੰਕਟ ਵਿਚ ਪਾਉਣਾ ਸੀ। ਪਰ ਸਤਿਜੁਗ ਨਿਧੜਕ ਹੋ ਲਿਖਦਾ ਰਿਹਾ ਕਿਤੇ ਵੀ ਕੁਝ ਅਮਨੁਖੀ ਵਾਪਰਿਆ ਸਤਿਜੁਗ ਨੇ ਉਸ ਦਾ ਨੋਟਿਸ ਲਿਆ। ਨਨਕਾਣੇ ਦੇ ਤੇ ਨਾਭੇ ਵਾਲੀ ਬੀੜ ਦੇ ਝਗੜੇ ਬਾਰੇ ਜੇ ਸਤਿਜੁਗ ਨੇ ਸਹੀ ਨੂੰ ਸਹੀ ਕਿਹਾ ਤਾਂ ਤਰਨਤਾਰਨ ਵਿਚ ਅਕਾਲੀਆਂ ਦੀ ਨਾਮਧਾਰੀਆਂ ਨਾਲ ਲੜਾਈ ਤੇ ਅਕਾਲੀਆਂ ਦੀਆਂ ਵਧੀਕੀਆਂ ਬਾਰੇ ਵੀ ਲਿਖਿਆ। ੧੯੨੯ ਈ. ਦੇ ਕਾਂਗਰਸ ਦੇ ਲਹੌਰ ਕਾਂਗਰਸ ਵਿਚ ਹਿਸਾ ਲੈਣ ਨੂੰ ਵੀ ਆਪਣੀਆਂ ਸੁਰਖੀਆਂ ਦਾ ਹਿਸਾ ਬਣਾਇਆ। ਭਗਤ ਸਿੰਘ ਦੀ ਸ਼ਹੀਦੀ ਬਾਰੇ ਆਪਣੇ ਕਾਲਮਾਂ ਵਿਚ ਲਿਖਿਆ।

ਸਤਿਜੁਗ ਦੇ ਕਾਲਮਾਂ ਰਾਹੀ ਖੱਦਰ ਦਾ ਪ੍ਰਚਾਰ ਹੋਇਆ। ਵਿਦੇਸ਼ੀ ਕਪੜੇ ਸਾੜਨ ਲਈ ਸੱਦਾ ਦਿਤਾ ਗਿਆ। ਬ੍ਰੈਡਲਾ ਹਾਲ ਲਾਹੌਰ ਵਿਚ ਪਾਸ ਕੀਤੇ ਗਏ ਮਤੇ ਉਜਾਗਰ ਕੀਤੇ ਗਏ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਛਤਰ ਛਾਇਆ ਹੇਠ ਹੁੰਦੇ ਬਸੰਤ, ਹੋਲੇ ਮਹਲੇ, ਵਸਾਖੀ, ਨਿਮਾਣੀ ਇਕਾਦਸੀ, ਦਿਵਾਲੀ ਤੇ ਜਪ ਪ੍ਰਯੋਗ ਦੇ ਮੇਲਿਆਂ ਦੀਆਂ ਵਿਸਤਾਰ ਸਹਿਤ ਰਿਪੋਰਟਾਂ ਤੇ ਮੁਖ ਖ਼ਬਰਾਂ ਪਾਠਕਾਂ ਨੂੰ ਸਤਿਜੁਗ ਸਪਤਾਹਿਕ ਹੀ ਪੜ੍ਹਨ ਲਈ ਮੁਹਈਆ ਕਰਦਾ।

ਸਤਿਜੁਗ ਦੇ ਕਾਲਮਾਂ ਰਾਹੀਂ ਹੀ ਸ੍ਰੀ ਸਤਿਗੁਰੂ ਜੀ ਦੇ, ੧੯੩੩-੩੪ ਦੇ ਬਰਮਾ ਰਾਹੀਂ ਸਿਆਮ (ਥਾਈਲੈਂਡ) ਦੇ ਦੌਰੇ ਦੀ ਝਾਕੀ ਪਾਠਕਾਂ ਸਾਹਮਣੇ ਪੇਸ਼ ਕੀਤੀ ਗਈ।

ਪੰਥਕ ਏਕਤਾ ਲਈ ਗੁਰੂ ਨਾਨਕ ਸਰਬ ਸੰਪਰਦਾ ਕਾਨਫਰੰਸ ਦੀ ਰਿਪੋਰਟ ਪੇਸ਼ ਕਰਕੇ ਸਤਿਜੁਗ ਨੇ ਇਤਿਹਾਸਕਾਰਾਂ ਨੂੰ ਠੋਸ ਸਮੱਗਰੀ ਪ੍ਰਦਾਨ ਕੀਤੀ।

ਸਤਿਜੁਗ ਸਤਿਗੁਰ ਦਾ ਪਰਚਾ ਸੀ। ਫਿਰ ਵੀ ਜਿਹੜੇ ਸਤਿਗੁਰ ਨੂੰ ਬਾਬਾ ਜਾਂ ਮਹਾਰਾਜ ਲਿਖਦੇ, ਉਹਨਾਂ ਦੀਆਂ ਲਿਖਤਾਂ ਹੂ-ਬਹੂ ਛਾਪਕੇ ਸਤਿਜੁਗ ਉਹਨਾਂ ਲੇਖਕਾਂ ਤੇ ਕਵੀਆਂ ਨੂੰ ਨੇੜੇ ਲੈ ਆਉਂਦਾ ਰਿਹਾ। ਸਤਿਜੁਗ ਵਿੱਚ ਭਾਈ ਕਾਨ੍ਹ ਸਿੰਘ ਨਾਭਾ, ਮਾ. ਤਾਰਾ ਸਿੰਘ, ਪ੍ਰੋ. ਗੰਡਾ ਸਿੰਘ, ਪ੍ਰਿੰ. ਗੰਗਾ ਸਿੰਘ, ਭਾਈ ਵੀਰ ਸਿੰਘ, ਸ. ਸ. ਚਰਨ ਸਿੰਘ ਸ਼ਹੀਦ , ਗੁਰਬਖਸ਼ ਸਿੰਘ, ਤੇਜਾ ਸਿੰਘ ਸ. ਸ. ਅਮੋਲ, ਨਾਨਕ ਸਿੰਘ, ਸ਼ਮਸ਼ੇਰ ਸਿੰਘ ਅਸ਼ੋਕ ਅਵਤਾਰ ਸਿੰਘ ਅਜ਼ਾਦ ਅਤੇ ਹੋਰ ਕਈ ਨਾਮਵਰ ਲੇਖਕਾਂ ਨੇ ਲਿਖਿਆ। ਸਤਿਜੁਗ ਰਾਹੀਂ ਨਾਮਧਾਰੀ ਇਤਿਹਾਸ ਦਾ ਘੇਰਾ ਚੌਰੇੜਾ ਹੋਇਆ। ਸਤਿਗੁਰ ਦੀ ਸੋਭਾ ਕਰਨ ਵਾਲੇ ਮਸ਼ਹੂਰ ਕਵੀ ਸਤਿਜੁਗ ਲਈ ਵੀ ਲਿਖਦੇ ਰਹੇ ਅਤੇ ਕਵੀ ਦਰਬਾਰਾਂ ਵਿਚ ਸਾਧ ਸੰਗਤ ਨੂੰ ਕੀਲ ਕੇ ਬਿਠਾਉਂਦੇ ਰਹੇ। ਕਾਨ੍ਹ ਸਿੰਘ ਨਾਭਾ, ਧਨੀ ਰਾਮ ਚਾਤ੍ਰਿਕ ਸ. ਸ. ਚਰਨ ਸਿੰਘ ਸ਼ਹੀਦ, ਵਿਧਾਤਾ ਸਿੰਘ ਤੀਰ, ਕਰਤਾਰ ਸਿੰਘ ਕਲਾਸਵਾਲੀਆ, ਗੁਰਾਂ ਦਿਤਾ ਖੰਨਾ ਆਦਿ ਤਾਂ ਕੁਝ ਹੀ ਨਾਮ ਹਨ।

ਸਤਿਜੁਗ ਦੇ ਕਾਲਮਾਂ ਰਾਹੀਂ ਹੀ ਸ੍ਰੀ ਸਤਿਗੁਰੂ ਜੀ ਦੇ ਹੁਕਮ ਸਾਧ ਸੰਗਤ ਤਕ ਪਹੁੰਚਦੇ ਰਹੇ। ਰਾਜਨੀਤਕ ਕਾਨਫਰੰਸਾਂ, ਧਾਰਮਿਕ ਸੰਮੇਲਨਾਂ, ਮਿਲਾਪ ਕਾਨਫਰੰਸਾਂ ਦੇ ਇਤਿਹਾਸ ਸੰਭਾਲੇ ਜਾਂਦੇ ਰਹੇ। ਇਸ ਵਿਚ ਛਪੀਆਂ ਮਾ. ਤਾਰਾ ਸਿੰਘ, ਪੰਡਤ ਜਵਾਹਰ ਲਾਲ ਨਹਿਰੂ, ਹਬੀਬਬੁਲਾ, ਜੀ. ਐਸ. ਢਿਲੋਂ, ਸਹਿਗਲ, ਸ਼ਾਹ ਨਵਾਜ ਆਦਿ ਦੀਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਨਾਲ ਤਸਵੀਰਾਂ ਸਜੀਵ ਰੂਪ ਵਿਚ ਘਟਨਾਵਾਂ ਨੂੰ ਮੂਰਤੀ ਮਾਨ ਕਰਦੀਆਂ ਹਨ।

ਦੇਸ ਦੀ ਅਜ਼ਾਦੀ ਲਈ ਜਾਗੇ ਦੇਸ ਵਾਸੀਆਂ ਦੀਆਂ ਕਾਰਗੁਜਾਰੀਆਂ, ਦੂਜੇ ਵਿਸ਼ਵ ਯੁਧ ਦੀ ਭਿਆਨਕਤਾ ਸਤਿਜੁਗ ਰਾਹੀਂ ਪੇਸ਼ ਕੀਤੀ ਗਈ।

ਦੇਸ਼ ਅਜ਼ਾਦ ਹੋਣ ਨਾਲ ਦੇਸ਼ ਦੀ ਵੰਡ ਵੀ ਹੋਈ। ਇਸ ਦੀ ਪੇਸ਼ੀਨਗੋਈ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ੧੯੪੭ ਈ. ਵਿਚ ਸ਼ੇਖੂਪੁਰ ਬੇਦਾਦ (ਗੁਜਰਾਂਵਾਲਾ) ਹੋਲੇ ਸਮੇਂ ਕੀਤੀ। ਆਪ ਨੇ ਹੁਕਮ ਕੀਤਾ ਜਿਸ ਬਚਨਾ ਹੈ ਤਾਂ ਰਾਵੀਓਂ ਪਾਰ ਹੋ ਜਾਓ। ਕਈ ਪਿੰਡਾਂ ਵਿਚ ਲੋਕਾਂ ਨੂੰ ਏਧਰ ਆਉਣ ਲਈ ਸਮਝਾਉਣ ਲਈ ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਨੂੰ ਭੇਜਿਆ। ਕਈ ਥਾਈਂ ਆਪ ਗਏ। ਸਤਿਜੁਗ ਵਿਚ ਛਪਵਾਇਆ। ਆਪ ਨੇ ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ ਪਹਿਲਾਂ ਹੀ ੧੨੪੩੦ ਏਕੜ ਜ਼ਮੀਨ ਖ਼ਰੀਦ ਲਈ ਸੀ। ਜਿਸ ਦੇ ਖਰੀਦਦਾਰਾਂ ਦਾ ਹਿਸਾਬ ਕਿਤਾਬ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਤੇ ਮਾਸਟਰ ਬਲਵੰਤ ਸਿੰਘ ਨੇ ਹੁਕਮ ਅਨੁਸਾਰ ਰਖਿਆ ਸੀ।

ਵੰਡ ਤੇ ਉਜਾੜੇ ਪਿਛੋਂ ਸਾਧ ਸੰਗਤ ਨੂੰ ਇਲਾਕਾ ਜੀਵਨ ਨਗਰ ਵਿੱਚ ਆਉਣ ਦਾ ਹੁਕਮ ਹੋਇਆ। ਸਤਿਜੁਗ ਵੀ ਜਿਹੜਾ ਲਹੌਰੋਂ, ਸ੍ਰੀ ਭੈਣੀ ਸਾਹਿਬ ਪੁਜਾ ਸੀ, ਏਥੇ ਹੀ ਲੈ ਆਂਦਾ ਗਿਆ। ਸਤਿਜੁਗ ਰਾਹੀਂ ਸਿਖਾਂ ਦੇ ਮੁੜ ਵਸੇਬੇ ਸੰਬੰਧੀ ਹੁਕਮ ਸੰਗਤ ਨੂੰ ਪਹੁੰਚਦੇ ਰਹੇ। ਸੋ ਵਸਦੇ ਘਰਾਂ ਦੀ ਸੰਗਤ ਦੀ ਓਧਰੋਂ ਆਇਆਂ ਨਾਲ ਹਮਦਰਦੀ ਵਧੀ। ਹੁਣ ਸਰਕਾਰ ਵਿਦੇਸ਼ੀ ਨਹੀਂ ਸੀ। ਸੋ ਸਤਿਜੁਗ ਦੀ ਨੀਤੀ ਅਨੁਸਾਰ ਸਰਕਾਰ ਵਿਰੋਧੀ ਚਲਣ ਦੀ ਲੋੜ ਨਹੀਂ ਸੀ। ਫਿਰ ਵੀ ਨੀਤੀ ਪਖੋਂ ਕਾਂਗਰਸ ਨਾਲ ਨੇੜ ਸੀ ਸੋ ਵੋਟਾਂ ਸਮੇਂ ਹੁਕਮ ਅਨੁਸਾਰ ਓਧਰ ਝੁਕਿਆ ਜਾਂਦਾ ਰਿਹਾ। ਪਰ ਜੇ ਕੋਈ ਕਾਂਗਰਸ ਦਾ ਚੰਗਾ ਉਮੀਦਵਾਰ ਖੜ੍ਹਾ ਨਾ ਹੋਇਆ ਤਾਂ ਉਸਦਾ ਵਿਰੋਧ ਕਰਨ ਬਾਰੇ ਵੀ ਲਿਹਾਜ਼ ਨਾ ਕੀਤਾ ਗਿਆ। ਸਤਿਜੁਗ ਵਿਚ ਸੂਚਨਾਵਾਂ ਰਾਹੀਂ ਸਾਰੀ ਸੰਗਤ ਨੂੰ ਉਸ ਦੀਆਂ ਜ਼ਿਆਦਤੀਆਂ ਬਾਰੇ ਸੂਚਨਾਵਾਂ ਦਿਤੀਆਂ ਗਈਆਂ।

ਪਸ਼ੂ ਧਨ, ਖਾਸ ਕਰਕੇ ਗਊ ਦੀ ਸੰਭਾਲ ਤੇ ਨੁਮਾਇਸ਼ਾਂ ਬਾਰੇ ਸਤਿਜੁਗ ਵਿਚ ਲਿਖਿਆ ਜਾਂਦਾ ਰਿਹਾ।

ਇੰਜ ੧੯੫੯ ਤਕ ਸਤਿਜੁਗ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਛਤਰ ਛਾਇਆ ਹੇਠ ਜ਼ੁੰਮੇਵਾਰੀ ਨਾਲ ਚਲਦਾ ਰਿਹਾ। ਪਰ ਉਹਨਾਂ ਦੇ ਦੇਹ ਦਾ ਓਹਲਾ ਕਰ ਜਾਣ ਨਾਲ ਨਾਮਧਾਰੀ ਪੰਥ ਨੂੰ ਤਗੜਾ ਝਟਕਾ ਲਗਾ। ਸਤਿਜੁਗ ਨੂੰ ਤਾਂ ਲਗਣਾ ਹੀ ਸੀ। ਪਰ ਛੇਤੀਂ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇੰਜ ਬਾਂਹ ਫੜੀ ਕਿ ਪੰਥ ਦੇ ਨਾਲ ਸਤਿਜੁਗ ਸੰਭਲ ਗਿਆ। ਉਹ ਆਪਣੀ ਨੀਤੀ ਅਨੁਸਾਰ ਪੰਥਕ ਵਿਕਾਸ, ਸੰਸਾਰ ਅਮਨ, ਖੇਤੀ, ਵਪਾਰ, ਸਿੱਖਿਆ ਵਿਚ ਵਿਕਾਸ, ਵਿਦੇਸ਼ਾਂ ਵਿਚ ਫੈਲਾਵ ਦੇ ਮਾਰਗ ਉਤੇ ਅਗੇ ਚਲਦਾ ਰਿਹਾ। ਸਾਡੀ ਮਾਣ ਮਰਯਾਦਾ ਉਤੇ ਹੋਏ ਕਿੰਤੂ ਪ੍ਰੰਤੂ ਦਾ ਢੁਕਵਾਂ ਜੁਆਬ ਦੇਂਦਾ ਰਿਹਾ।

ਪੰਜਾਹਵਿਆਂ ਵਿਚ ਕੁਝ ਸਾਲ ਸਤਿਜੁਗ ਮਾਸਿਕ ਨਿਕਲਦਾ ਰਿਹਾ। ਜਿਵੇਂ ਕਿ ਮਾਸਿਕ ਪਤਰ ਦਾ ਸੁਭਾ ਹੁੰਦਾ ਹੈ, ਉਹ ਪਾਠਕਾਂ ਨੂੰ ਚਿਰ ਸਥਾਈ ਸਮਗਰੀ ਪ੍ਰਦਾਨ ਕਰਦਾ। ਉਹ ਲੇਖਾਂ, ਕਹਾਣੀਆਂ ਅਤੇ ਕਵਿਤਾਵਾਂ ਦੇ ਰੂਪ ਵਿਚ ਹੁੰਦੀ ਹੈ। ਇਹ ਪਰਚੇ ਵੀ ਏਸੇ ਤਰ੍ਹਾਂ ਦੇ ਸਨ ਪਰ ਇਸ ਨਾਲ ਕੁਝ ਪੰਥਕ ਡਾਕ ਵੀ ਛਪਦੀ ਸੀ।

ਪੰਜਾਹਵਿਆਂ ਦੇ ਅਖੀਰ ਸਤਿਜੁਗ ਦੁਬਾਰਾ ਸਪਤਾਹਿਕ ਛਪਣ ਲਗਾ। ਇਸ ਵਿਚ ਖਬਰਾਂ-ਰਿਪੋਰਟਾਂ ਨੂੰ ਵੀ ਲੋੜੀਂਦੀ ਥਾਂ

ਦਿਤੀ ਜਾਂਦੀ। ਸ੍ਰੀ ਸਤਿਗੁਰੂ ਜੀ ਦੇ ਦੌਰਿਆਂ ਦਾ ਪ੍ਰੋਗਰਾਮ ਅਗਾਊਂ ਛਪਦਾ ਰਿਹਾ।

ਨਾਮਧਾਰੀ ਪੰਥ ਪੰਜਾਂ ਮਹਾਦੀਪਾਂ ਵਿਚ ਫੈਲ ਚੱਕਾ ਹੈ। ਸੋ ਉਥੋਂ ਦੇ ਸਿਖਾਂ ਦੀ ਬੇਨਤੀ ਪ੍ਰਵਾਨ ਕਰਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਿਦੇਸ਼ਾਂ ਦੇ ਦੌਰੇ ਕਰਦੇ ਹਨ। ਦੇਸ਼ ਵਿਚ ਵੀ ਵਖ ਵਖ ਥਾਈਂ ਦੌਰੇ ਕੀਤੇ ਜਾਂਦੇ ਹਨ। ਇਹਨਾਂ ਦੌਰਿਆਂ ਦਾ ਸਫਰ ਕਾਰ, ਰੇਲ ਗਡੀ ਜਾਂ ਹਵਾਈ ਜਹਾਜ਼ ਰਾਹੀਂ ਕੀਤਾ ਜਾਂਦਾ ਹੈ। ਸੰਗਤ ਦੀ ਲੋੜ ਹੁੰਦੀ ਹੈ ਕਿ ਉਸ ਨੂੰ ਸ੍ਰੀ ਸਤਿਗੁਰੂ ਜੀ ਦੇ ਪ੍ਰੋਗਰਾਮ ਦੀ ਜਾਣਕਾਰੀ ਪ੍ਰਾਪਤ ਹੁੰਦੀ ਰਹੇ। ਉਥੋਂ ਦੀ ਸੰਗਤ ਦੇ ਉਤਸ਼ਾਹ ਦੀ ਰਿਪੋਰਟ ਮਿਲੇ। ਸੋ ਇਸ ਸੰਬੰਧੀ ਵਿਸਤਾਰ ਸਹਿਤ ਰਿਪੋਰਟਾਂ ਸਤਿਜੁਗ ਵਿਚ ਛਪਦੀਆਂ ਹਨ। ਸ੍ਰੀ ਸਤਿਗੁਰੂ ਜੀ ਦੇ ਦੌਰੇ ਸਾਧ ਸੰਗਤ ਨੂੰ ਵਿਸ਼ੇਸ ਖੁਸ਼ੀ ਪ੍ਰਦਾਨ ਕਰਦੇ ਹਨ। ਰਿਪੋਰਟਾਂ ਹੋਰ ਥਾਵਾਂ ਲਈ ਪ੍ਰੇਰਨਾ ਸਰੋਤ ਬਣਦੀਆਂ ਹਨ। ਵਿਦੇਸ਼ਾਂ ਵਿਚ ਨਾਮਧਾਰੀ ਸਿਖਾਂ ਨੇ ਵਪਾਰਕ ਖੇਤਰ ਦੇ ਨਾਲ ਨਾਲ ਸਮਾਜਕ ਤੇ ਰਾਜਨੀਤਕ ਖੇਤਰਾਂ ਵਿਚ ਆਪਣੀ ਸਾਂਝ ਸਥਾਪਤ ਕਰ ਲਈ ਹੈ। ਉਹਨਾਂ ਨੇ ਆਪਣੇ ਬਾਣੇ ਰਾਹੀਂ ਤੇ ਮਿਹਨਤ ਨਾਲ ਹੋਰਾਂ ਨੂੰ ਆਪਣੇ ਵਲ ਖਿਚਿਆ ਹੈ। ਸ੍ਰੀ ਸਤਿਗੁਰੂ ਜੀ ਦੀਆਂ ਇਹਨਾਂ ਦੌਰਿਆਂ ਸਮੇਂ ਉਥੋਂ ਦੇ ਧਾਰਮਿਕ, ਸਮਾਜਿਕ, ਰਾਜਨੀਤਕ ਆਗੂਆਂ ਨਾਲ ਵਿਸ਼ੇਸ਼ ਬੈਠਕਾਂ ਹੁੰਦੀਆਂ ਹਨ। ਕਿਸੇ ਸਮਾਗਮ ਦੀ ਆਪ ਜੀ ਤੋਂ ਪ੍ਰਧਾਨਗੀ ਕਰਵਾਈ ਜਾਂਦੀ ਹੈ। ਕਿਸੇ ਥਾਂ ਆਪ ਜੀ ਨੂੰ ਮੁਖ ਮਹਿਮਾਨ ਵਜੋਂ ਹਾਜ਼ਰ ਵੇਖਕੇ ਪ੍ਰਬੰਧਕਾਂ ਨੂੰ ਖੁਸ਼ੀ ਹੁੰਦੀ ਹੈ ਅਤੇ ਕਿਤੇ ਆਪ ਜੀ ਨੀਂਹ ਪਥਰ ਰੱਖਣ ਜਾਂ ਉਦਘਾਟਨ ਕਰਨ ਦੀ ਕਿਰਪਾ ਕਰਦੇ ਹਨ। ਬਹੁਤ ਸਾਰੇ ਸਮਾਗਮ ਸ਼ਾਕਾਹਾਰ, ਵਿਸ਼ਵ ਅਮਨ, ਭਾਈਚਾਰਕ ਸਾਂਝ ਨਾਲ ਸੰਬੰਧਿਤ ਹੁੰਦੇ ਹਨ। ਸਤਿਜੁਗ ਦੇ ਪੰਨਿਆਂ ਵਿਚ ਛਪ ਕੇ ਇਤਿਹਾਸ ਵਜੋਂ ਇਹ ਸੰਭਾਲਿਆ ਜਾਂਦਾ ਹੈ।

ਕਈ ਦੌਰਿਆਂ ਵਿਚ ਰਿਪੋਰਟਾਂ ਤਿਆਰ ਕਰਨ, ਖ਼ਬਰਾਂ ਲਿਖਣ ਲਈ ਸਤਿਜੁਗ ਦਾ ਕੋਈ ਪ੍ਰਬੰਧਕ, ਸੰਪਾਦਕ ਜਾਂ ਪੱਤਰਕਾਰ ਨਾਲ ਹੀ ਜਾਂਦਾ। ਕਈ ਵਾਰ ਸਥਾਨਕ ਪ੍ਰਤੀਨਿਧ ਰਿਪੋਰਟ ਭੇਜ ਦਿੰਦੇ ਹਨ।

ਨਾਮਧਾਰੀ ਸਿੱਖ ਦੇਸ ਦੀ ਵੰਡ ਤੋਂ ਪਹਿਲਾਂ ਸਰਕਾਰੀ ਸਕੂਲਾਂ ਨਾਲ ਨਾ ਮਿਲਵਰਤਨ ਰਖਣ ਕਾਰਨ ਸਕੂਲੀ ਪੜ੍ਹਾਈ ਨਹੀਂ ਕਰ ਸੱਕੇ। ਦੇਸ਼ ਦੀ ਅਜ਼ਾਦੀ ਬਾਅਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵਿਦਿਆ ਗ੍ਰਹਿਣ ਕਰਨ ਦੀ ਕੇਵਲ ਆਗਿਆ ਹੀ ਨਹੀਂ ਦਿਤੀ, ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ ਆਪਣਾ ਸਕੂਲ ਖੋਲ੍ਹਿਆ ਜੋ ਅਜੇ ਵੀ ਸਰਕਾਰੀ ਸਲੇਬਸ ਅਨੁਸਾਰ ਚੰਗੀ ਪੜ੍ਹਾਈ ਕਰਵਾਉਂਦਾ ਹੈ ਤੇ ਬੋਰਡ ਦੀ ਪ੍ਰੀਖਿਆ ਲਈ ਤਿਆਰ ਕਰਦਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਓਥੇ ਕਾਲਜ ਖੋਲ੍ਹਿਆ। ਹੁਣ ਓਥੇ ਇੰਦਰਾ ਗਾਂਧੀ ਨੈਸ਼ਨਲ ਓਪਨ ਯੂਨੀਵਰਸਿਟੀ ਦਾ ਸਿਖਿਆ ਕੇਂਦਰ ਵੀ ਹੈ। ਦਿਲੀ, ਸ੍ਰੀ ਭੈਣੀ ਸਾਹਿਬ, ਥਾਈਲੈਂਡ ਤੇ ਹੋਰ ਥਾਈਂ ਵੀ ਵਰਤਮਾਨ ਸਮੇਂ ਦੀ ਲੋੜ ਅਨੁਸਾਰ ਅਕਾਦਮੀ ਤੇ ਸਕੂਲ ਹਨ। ਇਹਨਾਂ, ਪ੍ਰੋਗਰਾਮਾਂ, ਪ੍ਰਾਪਤੀਆਂ ਦੀਆਂ ਰਿਪੋਰਟਾਂ ਸਤਿਜੁਗ ਵਿਚ ਛਾਪੀਆਂ ਜਾਂਦੀਆਂ ਹਨ। ਇਸ ਤੋਂ ਇਲਾਵਾ ਬਾਹਰ ਦੇ ਸਕੂਲਾਂ, ਕਾਲਜਾਂ ਯੂਨੀਵਰਸਿਟੀਆਂ ਵਿਚੋਂ ਵੀ ਨਾਮਧਾਰੀ ਬੱਚੇ ਪੜ੍ਹਕੇ ਜਿਥੇ ਡਾਕਟਰ ਇੰਜੀਨੀਅਰ ਬਣੇ ਹਨ, ਉਥੇ ਲਿਖਣ ਵਲ ਵੀ ਕਲਮ ਚਲਾਉਣ ਲਗੇ ਹਨ। ਸਤਿਜੁਗ ਵਿਚ ਉਹਨਾਂ ਦੀਆਂ ਰਚਨਾਵਾਂ ਛਾਪੀਆਂ ਜਾਂਦੀਆਂ ਹਨ। ਉਂਜ ਸਠਵਿਆਂ ਦੇ ਪਹਿਲੇ ਅੱਧ ਦੇ ਸਤਿਜੁਗ ਫੋਲਿਆਂ, ਉਸ ਵਿਚ ਲੇਖਕਾਂ, ਕਵੀਆਂ ਦੀਆਂ ਤਸਵੀਰਾਂ ਛਪੀਆਂ ਵੇਖ ਕੇ ਪਤਾ ਲਗਦਾ ਹੈ ਨੌਜਵਾਨਾਂ ਨੂੰ ਵਿਸ਼ੇਸ਼ ਉਤਸ਼ਾਹ ਦਿਤਾ ਜਾਂਦਾ ਰਿਹਾ ਹੈ। ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ ਨਾਮਧਾਰੀ ਸਾਹਿਤ ਸਭਾ ਬਹੁਤ ਸਰਗਰਮੀ ਨਾਲ ਨਵੀਆਂ ਕਵਿਤਾਵਾਂ ਲਿਖਕੇ ਕਵੀ ਦਰਬਾਰਾਂ ਵਿਚ ਸੁਣਾਉਂਦੀ ਰਹੀ ਹੈ।

ਸਤਿਜੁਗ ਨੂੰ ਹੋਰ ਚੰਗੇ ਬਣਾਉਣ ਲਈ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਇਸ ਨੂੰ ਦਿੱਲੀ ਲਿਆਂਦਾ ਗਿਆ। ਇਸ ਦੇ ਪ੍ਰਕਾਸ਼ਨ ਦੀ ਜ਼ੁੰਮੇਵਾਰੀ ਨਾਮਧਾਰੀ ਦਰਬਾਰ ਨੂੰ ਸੌਂਪੀ ਗਈ। ਏਥੇ ਹਰ ਤਰ੍ਹਾਂ ਦੇ ਛਪਾਈ ਦੇ ਆਧੁਨਿਕ ਸਾਧਨਾਂ ਦਾ ਸਤਿਜੁਗ ਨੂੰ ਲਾਭ ਹੋਇਆ ਹੈ। ਲੇਜਰ ਟਾਈਪ ਸੈਟਿੰਗ, ਸਕੈਨਿੰਗ ਛਪਾਈ ਦੀ ਲੋੜ ਲਈ ਕਿਸੇ ਦੂਜੇ ਸ਼ਹਿਰ ਨਹੀਂ ਭਜਣਾ ਪੈਂਦਾ। ਇਸ ਦੇ ਰੰਗ ਬਰੰਗੇ ਅੰਕ ਮਨ ਨੂੰ ਮੋਹਦੇ ਹਨ। ਇਸ ਦੀ ਠੋਸ ਸਮਗਰੀ ਪਾਠਕ ਨੂੰ ਚੰਗੀ ਲਗਦੀ ਹੈ। ਏਸੇ ਕਰਕੇ ਇਸ ਦੇ ਪਾਠਕਾਂ ਵਿਚ ਕਈ ਗੁਣਾ ਵਾਧਾ ਹੋਇਆ ਹੈ। ਉਹ ਪਾਠਕ ਭਾਰਤ ਹੀ ਨਹੀਂ, ਸਾਰੇ ਏਸ਼ੀਆ, ਯੂਰਪ, ਉਤਰੀ ਅਮਰੀਕਾ, ਆਸਟ੍ਰੇਲੀਆ ਅਤੇ ਅਫਰੀਕਾ ਮਹਾਂਦੀਪਾਂ ਵਿਚ ਵੱਸੇ ਹੋਏ ਹਨ। ਅਜਕਲ ਸੰਚਾਰ ਸਾਧਨਾਂ ਰਾਹੀ ਖ਼ਬਰਾਂ ਤੇ ਹੋਰ ਸਮੱਗਰੀ ਨਾਲ ਤਾਂ ਉਹ ਜੁੜੇ ਹੀ ਰਹਿੰਦੇ ਹਨ। ਪਰ ਉਹ ਸਤਿਗੁਰੂ ਸੱਚੇ ਪਾਤਸ਼ਾਹ ਨਾਲ ਜੁੜੇ ਰਹਿਣਾ ਚਾਹੁੰਦੇ ਹਨ। ਉਹਨਾਂ ਦੇ ਉਪਦੇਸ਼ ਪੜ੍ਹਨਾ ਚਾਹੁੰਦੇ ਹਨ। ਉਹਨਾਂ ਦੇ ਦੌਰਿਆਂ ਬਾਰੇ, ਸਿਹਤ ਬਾਰੇ ਜਾਣਕਾਰੀ ਵਿਚ ਵਾਧਾ ਕਰਨਾ ਚਾਹੁੰਦੇ ਹਨ। ਇਹ ਵਾਧਾ ਕਰਨ ਵਿਚ ਸਤਿਜੁਗ ਆਪਣਾ ਮਹਤਵਪੂਰਨ ਹਿੱਸਾ ਪਾਉਂਦਾ ਹੈ। ਪਾਠਕ ਸ੍ਰੀ ਸਤਿਗੁਰੂ ਜੀ ਨਾਲ ਹੀ ਦੇਸ ਵਿਦੇਸ਼ ਦੇ ਰਾਜਨੀਤਕ ਤੇ ਧਾਰਮਿਕ ਆਗੂਆਂ ਦੀ ਸਾਂਝ ਨੂੰ ਤਸਵੀਰਾਂ ਰਾਹੀ ਵੇਖਣਾ ਤੇ ਲਿਖਤ ਰਾਹੀਂ ਪੜ੍ਹਦਾ ਹੈ।

ਸਤਿਜੁਗ ਨਾਮਧਾਰੀ ਪੰਥ ਦਾ ਬੁਲਾਰਾ ਹੈ। ੮੦ ਸਾਲ ਲੰਮੀ ਉਮਰ ਭੋਗਣ ਵਾਲੇ ਹੋਰ ਪਰਚੇ ਟਾਵੇਂ ਟਾਵੇਂ ਹੀ ਹੋਣਗੇ। ਏਹ ਲਗਾਤਾਰ ਪ੍ਰਕਾਸ਼ਿਤ ਹੋ ਰਿਹਾ ਹੈ। ਉਹ ਵੀ ਹੋਰ ਚੰਗੇਰਾ, ਇਹ ਸਤਿਗੁਰੂ ਦੀ ਕਿਰਪਾ ਹੈ। ਉਸੇ ਦੇ ਮਿਹਰ ਭਰੇ ਹਥ ਕਰਕੇ ਇਸ ਦਾ ਪੈਂਡਾ ਬਿਖੜਾ ਨਹੀਂ ਰਹਿੰਦਾ । ਪਰ ਇਸ ਦਾ ਪੈਂਡਾ ਨਾ ਮੁਕਿਆ ਹੈ ਤੇ ਨਾ ਹੀ ਮੁਕਣਾ ਹੈ। ਇਹ ਪੈਂਡਾ ਸਤਿਗੁਰ ਤੇ ਸਿੱਖ ਦੀ ਸਾਂਝ ਜਿੰਨਾ ਲੰਮੇਰਾ ਹੈ। ਇਸ ਦੀ ਪ੍ਰਾਪਤੀ ਸ੍ਰੀ ਸਤਿਗੁਰੂ ਜੀ ਵਲੋਂ ਇਸ ਦੀ ਪ੍ਰਵਾਨਗੀ ਹੈ। ਉਸ ਪ੍ਰਵਾਨਗੀ ਨਾਲ ਹੀ ਇਸ ਦੇ ਕਾਰਕੁਨ ਆਪਣੀ ਮਿਹਨਤ ਸਫਲ ਸਮਝਦੇ ਰਹੇ ਹਨ ਤੇ ਸਮਝਦੇ ਰਹਿਣਗੇ। ❊

## ਸਤਿਜੁਗ ਦੀ ਪ੍ਰਿੰਟ ਲਾਈਨ ਉੱਤੇ ਛਪਣ ਵਾਲੇ ਐਡੀਟਰਾਂ ਦਾ ਕਾਰਜਕਾਲ

| | |
|---|---|
| (੧) ਮਹਾਰਾਜ ਗੁਰਦਿਆਲ ਸਿੰਘ | ੨੬ ਮਟੀ ੧੯੨੦ ਈ. ਤੋਂ ਦਸੰਬਰ ੧੯੨੦ ਈ. |
| (੨) ਨਿਧਾਨ ਸਿੰਘ ਆਲਿਮ | ਦਸੰਬਰ ੧੯੨੦ ਈ. ਤੋਂ ੧੯੨੪ ਈ. |
| (੩) ਬਲਵੰਤ ਸਿੰਘ | ੧੯੨੫ ਈ. ਤੋਂ ੧੯੫੩ ਈ. |
| (੪) ਗੁਰਦਿਆਲ ਸਿੰਘ | ੧੯੫੪ ਈ. ਤੋਂ ੧੯੮੬ ਈ. |
| (੫) ਹਰਬੰਸ ਸਿੰਘ | ੧੯੮੭ ਈ. ਤੋਂ ੧੯੯੨ ਈ. |
| (੬) ਮਾਸਟਰ ਨਿਹਾਲ ਸਿੰਘ | ੧੯੯੩ ਈ. ਤੋਂ ਅੱਜ ਤਕ |

## ਸਤਿਜੁਗ ਸਪਤਾਹਿਕ ਦੇ ਸੰਪਾਦਕਾਂ ਦਾ ਕਾਰਜਕਾਲ

| | |
|---|---|
| (੧) ਨਿਰੰਕਾਰ ਸਿੰਘ ਚੇਤਨ | ੨੬ ਮਈ ੧੯੨੦ ਈ.-੧੩ ਅਕਤੂਬਰ ੧੯੨੦ ਈ. |
| (੨) ਨਿਧਾਨ ਸਿੰਘ ਆਲਿਮ | ੧੩ ਅਕਤੂਬਰ ੧੯੨੦ ਈ. - ੧੯੨੪ ਈ. |
| (੩) ਸੰਤ ਇੰਦਰ ਸਿੰਘ ਚੱਕਰਵਰਤੀ | ੧੯੨੪ ਈ. -੧੯੩੯ ਈ. ਅਤੇ ੧੯੪੩ ਈ. |
| (੪) ਪ੍ਰੀਤਮ ਸਿੰਘ ਕਵੀ | ੧੯੪੦ ਈ ਅਤੇ ੧੯੫੭ ਈ. ਤੋਂ ੧੯੬੬ ਈ. |
| (੫) ਸਵਾਮੀ ਸ਼ਰਧਾਨੰਦ | ੧੯੪੧ ਈ. |
| (੬) ਪ੍ਰੀਤਮ ਸਿੰਘ ਪੰਛੀ | ੧੯੪੨ ਈ. ਅਤੇ ੧੯੪੪ ਈ. |
| (੭) ਮਾਸਟਰ ਨਿਹਾਲ ਸਿੰਘ | ੧੯੪੫ ਈ. ਤੋਂ ੧੯੫੩ ਈ. |
| (੮) ਰਜਿੰਦ੍ਰ ਸਿੰਘ ਗੁਰੂਸਰ | ੧੯੫੪ ਈ. ਅਤੇ ੧੯੫੭ ਈ. |
| (੯) ਮੰਗਲ ਸਿੰਘ ਲਾਇਲਪੁਰੀ | ੧੯੫੪ ਈ. ਤੋਂ ੧੯੫੬ ਈ. |
| (੧੦) ਸਵਰਨ ਸਿੰਘ ਸਨੇਹੀ, ਗੁਰਭਜਨ ਸਿੰਘ ਨਾਮਧਾਰੀ, ਸੰਤੋਖ ਸਿੰਘ ਸਾਜਨ | ੧੯੬੭ ਈ. |
| (੧੫) ਆਤਮਾ ਸਿੰਘ ਸਨਖਤ੍ਰਾ | ੧੯੬੮ ਈ. - ੧੯੯੧ ਈ. |
| (੧੬) ਆਤਮਾ ਸਿੰਘ ਜੌਹਲ | ੧੯੯੨ ਈ. |
| (੧੭) ਅਮਰ ਭਾਰਤੀ | ੧੯੯੨ ਈ. ਅਤੇ ੧੯੯੩ ਈ. |
| (੧੮) ਤਾਰਾ ਸਿੰਘ ਅਨਜਾਣ | ੧੯੯੩ ਈ. ਤੋਂ ਅੱਜ ਤਕ |







੧੯੩੯ ਈ.

# ਸਤਿਜੁਗ

## ਦੇ ਵਿਸ਼ੇਸ ਅੰਕ

੧੯੭੬ ਈ.







੧੯੯੦ ਈ.

੧੯੯੧ ਈ.

